# ਸ੍ਰੀ ਜਪੁ-ਨਿਸਾਣ

(ਕਾਮਧੇਨੁ ਵਿਆਖਿਆ ਸਹਿਤ)

ਪੰਡਿਤ ਕਰਤਾਰ ਸਿੰਘ (ਦਾਖਾ) ਸਾਹਿਤਯਾਚਾਰਯ
ਪੰਜਾਬੀ ਵਿਭਾਗ–ਪਟਿਆਲਾ.

ਪਹਿਲੀ ਵਾਰ ੧੯੫੧} {ਮੂਲ : ੧–੮–੦

ੴ ਵਾਹਿਗੁਰੂ ਜੀ ਕੀ ਫਤਹ ॥

ਅੰਮ੍ਰਿਤ ਬਾਣੀ ਤਤੁ ਬਖਾਣੀ ਗਿਆਨ ਧਿਆਨ ਵਿਚ ਆਈ।
ਗੁਰਮੁਖਿ ਆਖੀ ਗੁਰਮੁਖਿ ਜਾਤੀ ਸੁਰਤੀ ਕਰਮਿ ਧਿਆਈ।
ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ।
ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ।
ਜਿਨ ਕਉ ਨਦਰਿ ਕਰਮ ਹੋਵੈ ਹਿਰਦੈ ਤਿਨਾ ਸਮਾਣੀ।

# ਸ੍ਰੀ ਜਪੁ-ਨਿਸਾਣ

(ਕਾਮਧੇਨੁ ਵਿਆਖਿਆ ਸਹਿਤ)

—ਜਿਸ ਨੂੰ—

ਗੁਰ ਪਰਮੇਸ਼ਰ-ਪਾਰਬ੍ਰਹਮ ਨੇ ਅਪਣੇ ਨਿਜ ਰੂਪ ਧਾਰੀ, ਜਗਤ ਗੁਰੂ ਸ੍ਰੀ ਗੁਰੂ ਨਾਨਕਦੇਵ ਜੀ ਦੀ ਸ੍ਵਾਨੁਭੂਤੀ ਦੇ ਰੂਪਵਿਚ ਪ੍ਰਕਾਸ਼ ਕੀਤਾ ਅਤੇ ਸ੍ਰੀ 'ਕਰਤਾ ਪੁਰਖ' ਗੁਰੂ ਰਾਮਦਾਸ ਸਾਹਿਬ ਨੇ ਸੰਗ੍ਰਹ ਕੀਤਾ। ਤਥਾ—

ਸ੍ਰੀ ਗੁਰੂ ਦੇਵ ਜੀ ਦੇ ਲਘੁਤਮ ਸੇਵਕ-ਖਾਲਸਾ ਜੀ ਦੀ ਕ੍ਰਿਪਾ ਦੇ ਪਰਮ ਪਾਤ੍ਰ-ਪੰਡਿਤ ਕਰਤਾਰ ਸਿੰਘ (ਦਾਖਾ) ਸਾਹਿਤ੍ਯਾਚਾਰਯ, ਦਰਸ਼ਨਾਚਾਰਯ, ਵਿਦਿਆ ਵਾਚਸਪਤੀ, 'ਨਿਰੁਕਤਕਾਰ' ਪੰਜਾਬੀ ਵਿਭਾਗ-ਪਟਿਆਲਾ ਨੇ 'ਨਦਰਿ ਕਰਮ' ਤੇ ਹੁਕਮ ਰਜਾਇ ਅਨੁਸਾਰ ਲਿਖਿਆ।

ਪ੍ਰਕਾਸ਼ਕ—ਰਘਬੀਰ ਸਿੰਘ 'ਗਿਆਨੀ'
ਅਧਿਆਪਕ ਖਾਲਸਾ ਕਾਲਜੀਏਟ ਹਾਈ ਸਕੂਲ
ਗੁਰੂਸਰ ਸਧਾਰ, ਜ਼ਿਲਾ ਲੁਧਿਆਣਾ।

# ਜ਼ਰੂਰੀ ਬੇਨਤੀ

ਸਾਮ੍ਹਣੇ ਪੰਨੇ ਤੇ ਜੋ "ਅਪੋਦ ਘਾਤ" ਸਿਰਲੇਖ ਛਪਿਆ ਹੈ—ਉਹ ਗਲਤ ਹੈ । ਇਸ ਨੂੰ "ਉਪੋਦ ਘਾਤ" ਕਰ ਕੇ ਪੜ੍ਹੋ।

ਨੋਟ:—

"ਉਪੋਦ ਘਾਤ" ਦਾ ਅਰਥ ਉਪਕਰਮ—ਉਪਸੰਹਾਰ ਅਰਥਾਤ ਪੁਸਤਕ ਦਾ ਆਦ—ਅੰਤ ਹੈ।

---

ਪ੍ਰਿੰਟਰ ਸ: ਸੰਤੋਖ ਸਿੰਘ ਜੀ ਸਿੱਧੂ ਦੇ ਯਤਨ ਨਾਲ
ਪੰਜਾਬ ਗਿਆਨੀ ਪ੍ਰੈਸ, ਭਦੌੜ ਹਾਊਸ ਲੁਧਿਆਣਾ
ਵਿਚ ਛਪਿਆ।

# ੴ ਉਪੋਦ ਘਾਤ

—ਮੰਗਲ—

ਦੋ:— ਕਾਮਧੇਨ ਅਰੁ ਚਿੰਤਾਮਣੀ ਸਤਿਗੁਰ ਚਰਨ ਮਝਾਰ ।
ਸਿਮਰਾਂ ਸੁਰ ਪਤਿ ਨਾਥ ਨੂੰ ਦੇਣ ਅਚਿੰਤ ਵਿਚਾਰ ।੧।

੧. 'ਜਪੁ-ਸੰਹਿਤਾ' ਦੀ ਉਪੋਦ-ਘਾਤ ਲਈ 'ਸੰਹਿਤਾ' ਦਾ ਲੱਛਣ, ਆਰੰਭ ਕਾਲ, ਅਧਿਕਾਰ, ਭਾਸ਼ਾ, ਸ਼ੈਲੀ, ਵਿਸ਼ੇ, ਪ੍ਰਕਾਰ, ਪ੍ਰਯੋਜਨ, ਮਹਾਤਮ, ਅਤੇ ਅਧਿਕਾਰੀ ਦਾ ਸੰਖੇਪ ਤੇ ਵਰਣਨ ਕਰਨਾ ਆਵੱਸ਼ਕ ਹੈ। ਸੋ (ੳ) ਸਮ+ਹਿਤਾ ਅਰਥਾਤ ਅਲੌਕਿਕ ਅਤੇ ਵਿਸ਼ੇਸ਼ ਨਿਯਮ ਅਨੁਸਾਰ ਜੋ ਰਚਨਾ ਕੀਤੀ ਜਾਵੇ ਉਹ 'ਸੰਹਿਤਾ' ਹੈ। ਇਹ ਸੰਹਿਤਾ ਦਾ ਵਿਉਤਪੱਤੀ ਸਿੱਧ ਲੱਛਣ ਹੈ। ਅਲੌਕਿਕ ਤੋਂ ਭਾਵ ਕਾਵ੍ਯ ਸੰਗੀਤ ਮਈ ਰਚਨਾ ਹੈ। ਵਿਸ਼ੇਸ਼ ਨਿਯਮ ਦਾ ਭਾਵ ਇਹ ਹੈ ਕਿ ਜਿਸ ਰਚਨਾ ਵਿਚ ਸੁਰਾਂ ਦੀ ਵਿੱਥ ਅੱਧੀ ਮਾਤ੍ਰਾ ਤੋਂ ਵੱਧ ਨਾ ਹੋਵੇ ਛੰਦਾਬੰਦੀ ਦੀ ਰਚਨਾ ਹੋਵੇ ਉਸਦਾ ਨਾਮ 'ਸੰਹਿਤਾ' ਹੈ। ਅਧਿਆਤਮ ਵਾਦੀਆਂ ਦੇ ਮਤ ਵਿਚ ਮੰਤ੍ਰ, ਵਿਧੀ, ਨਿਸ਼ੇਧੀ ਅਰਥ ਵਾਦ ਅਤੇ ਨਾਮਧੇਯ ਰੂਪ ਤੇ ਆਰਿਸ਼ ਪ੍ਰਯੋਗ ਮਈ ਰਚਨਾ ਵਿਚ 'ਸੰਹਿਤਾ' ਸਬਦ 'ਪਾਰਿਭਾਸ਼ਕ' ਹੈ। ਜੈਸੇ ਵੇਦ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ। ਰਿਗ ਵੇਦ ਵਿਚ ਪੁਰਾਤਨ ਸਮੇਂ ਦੇ ਉੱਚ ਕੋਟੀ ਦੇ ਵਿਦਵਾਨਾਂ—ਰਿਸ਼ੀਆਂ ਦੀ ਰਚਨਾ 'ਗਾਯਤ੍ਰੀ' ਆਦਿ ਛੰਦਾਂ ਵਿਚ ਅਤੇ ਉੱਦਾਤ ਆਦਿ ਸੁਰਾਂ ਵਿਚ

ਪ੍ਰਕ੍ਰਿਤੀ ਦੇਵੀ ਦੀ ਉਪਾਸ਼ਨਾ ਲਈ ਕੀਤੀ ਗਈ ਹੋਣ ਕਰ ਕੇ ਉਹ ਬਾਣੀ ਆਰਸ਼ (ਪੂਜਾ ਯੋਗ) ਅਥਵਾ ਅਧਿਆਤਮੀ ਮੰਨ ਕੇ "ਮੰਤ੍ਰ ਸੰਹਿਤਾ" ਆਖੀ ਜਾਂਦੀ ਹੈ। ਇਵੇਂ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ "ਧੁਰ ਕੀ ਬਾਣੀ ਆਈ। ਤਿਨਿ ਸਗਲੀ ਚਿੰਤ ਮਿਟਾਈ। ਦਇਆਲ ਪੁਰਖ ਮਿਹਰਬਾਨਾ। ਹਰਿ ਨਾਨਕ ਸਾਚੁ ਵਖਾਨਾ।" ਅਨੁਸਾਰ ਪਰਮੇਸ਼ਰ ਦੀ ਬਾਣੀ, ਧੁਰੋਂ ਆਈ ਹੋਣ ਕਰ ਕੇ ਆਰਿਸ਼ ਰਚਨਾ ਅਥਵਾ ਅਧਿਆਤਮੀ ਹੈ। ਅਤੇ ਸੰਗੀਤ-ਸਾਹਿੱਤ ਆਦਿ ਸ੍ਵਰ ਵਰਣ ਦੇ ਸੰਸਕਾਰਾਂ ਨਾਲ ਪਰਿਸ਼ਕ੍ਰਿਤ (ਮਾਂਜੀ ਹੋਈ) ਅਤੇ ਮੰਤ੍ਰਾਂ ਦੇ ਰੂਪ ਵਿਚ ਵਿਧੀ-ਨਿਸ਼ੇਧੀ, ਅਤੇ ਅਰਥ ਵਾਦ ਨਾਲ ਭਰਪੂਰ ਹੋਣ ਕਰ ਕੇ ਈਸ਼੍ਵਰੀ ਅਤੇ ਅਲੌਕਿਕ-ਸੰਹਿਤਾ ਮੰਨੀ ਜਾਂਦੀ ਹੈ। ਜਿਸਦਾ ਮੁਢ ਜਪੁ ਸਾਹਿਬ, ਜਪੁ ਨੀਸਾਣ ਅਥਵਾ ਜਪੁ ਸੰਹਿਤਾ ਤੋਂ ਤੁਰਦਾ ਹੈ।

## (੨) ਆਰੰਭ ਕਾਲ

੧. ਸੰਸਾਰ ਵਿਚ ਸਭ ਤੋਂ ਪਹਿਲਾਂ ਸੰਹਿਤਾ ਦੀ ਰਚਨਾ ਦਾ ਆਰੰਭ ਰਿਗ ਸੰਹਿਤਾ ਤੋਂ ਹੋਇਆ, ਜਿਸਦਾ ਸਮਾਂ ਰਿਗ ਵੇਦ ਦੇ ਅੰਦਰਲੇ ਪ੍ਰਮਾਣਾਂ ਅਤੇ ਉਸਤੋਂ ਨਾਲ ਲਗਦੇ ਸਮੇਂ ਦੇ ਬਣੇ ਹੋਏ ਬ੍ਰਾਹਮਣ (ਵਿਆਖਿਆ) ਗ੍ਰੰਥਾਂ ਤੋਂ ੮੦੦੦ ਬਰਸ ਤੋਂ ਪਰੇ ਦਾ ਨਿਸ਼ਚੇ ਹੁੰਦਾ ਹੈ। ਇਸਦਾ ਭਾਵ ਇਹ ਹੈ ਕਿ ਰਿਗ ਮੰਤ੍ਰਾਂ ਦਾ ਆਰੰਭ ੮੦੦੦ ਬਰਸ ਤੋਂ ਪਹਿਲਾਂ ਹੋਇਆ, ਅੰਤ ਸਮਾਪਤੀ ਰਾਜਾ ਸੰਤਨੂੰ ਦੇ ਸਮੇਂ ਤੋਂ ਪਿਛੋਂ ਹੋਈ। ਜਿਸਦਾ ਸਮਾਂ ੫੦੦੦ ਬਰਸ ਤੋਂ ਕੁਝ ਉਪਰ ਹੈ।

ਸੋ ਰਿਗ ਸੰਹਿਤਾ ਲਗਾਤਾਰ ੩੦੦੦ ਬਰਸ ਵਖੋ ਵੱਖ ਬੰਸਾਂ ਦੇ ਰਿਸ਼ੀਆਂ, ਬ੍ਰਹਮਣਾਂ, ਕਸ਼ਤਰੀਆਂ, ਸ਼ੂਦ੍ਰਾਂ ਅਤੇ ਵਿਦਵਾਨ ਇਸਤ੍ਰੀਆਂ ਦੁਆਰਾ ਬਣਦੀ ਅਤੇ ਪਿਤਾ-ਪੁਰਖੀ ਦੁਆਰਾ ਓਦੋਂ ਤਕ ਕੰਠ ਤੋਂ ਹੀ ਪੜ੍ਹੀਦੀ ਚਲੀ ਆਈ, ਜਦ ਕਿ "ਵੇਦ ਵਿਆਸ" ਦੀ ਆਗਿਆ ਨਾਲ ਓਸਦੇ ਚਾਟੜੇ 'ਪੀਲ' ਰਿਸ਼ੀ ਨੇ ਓਸ ਨੂੰ ਵਰਤਮਾਨ ਰੂਪ ਵਿਚ ਸੰਹਿਤ (ਬੀੜ ਬੰਧ) ਨਾ ਕੀਤਾ।

੨. ਓਸ ਸਮੇਂ ਤੋਂ ਲਗ ਪਗ ੪੫੦੦ ਬਰਸ ਪਿਛੋਂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ "ਸਤਿਗੁਰ ਪਾਸਿ ਬੇਨੰਤੀਆ ਮਿਲੈ ਨਾਮਿ ਅਧਾਰਾ। ਤੁਠਾ ਸਚਾ ਪਾਤਸਾਹੁ ਤਾਪੁ ਗਇਆ ਸੰਸਾਰਾ।" ਤੇ "ਸਾਧ ਰੂਪੁ ਅਪਨਾ ਤਨੁ ਧਾਰਿਆ। ਮਹਾ ਅਗਨਿ ਤੇ ਆਪਿ ਉਬਾਰਿਆ।" ਅਨੁਸਾਰ ਨਰ ਸਰੂਪ ਵਿਚ ਪ੍ਰਗਟ ਹੋ ਕੇ "ਅੰਮ੍ਰਿਤ ਬਾਣੀ ਤਤੁ ਵਖਾਣੀ ਗਿਆਨ ਧਿਆਨ ਵਿਚ ਆਈ।" ਅਨੁਸਾਰ ਸ੍ਰੀ ਗੁਰੂ ਬਾਣੀ ਦੀ ਆਰਿਸ਼ ਰਚਨਾ ਨੂੰ ਪ੍ਰਗਟ ਕੀਤਾ। ਜਿਸਨੂੰ ਠੀਕ ੨ ਅਧਿਆਤਮੀ, ਅਲੌਕਿਕ ਅਤੇ 'ਸੰਮਜਕ' ਰਚਨਾ ਹੋਣ ਦੇ ਕਾਰਣ ਸੰਹਿਤਾ, ਅਪੂਰਬ ਸੰਹਿਤਾ ਅਤੇ ਅੰਤਿਮ ਸੰਹਿਤਾ ਆਖ ਸਕਦੇ ਹਾਂ। ਜਿਸਦਾ ਆਰੰਭ ਜਪੁ ਜੀ ਸਾਹਿਬ ਤੋਂ ਹੁੰਦਾ ਹੈ।

## (੩) ਅਧਿਕਾਰ

ਜਿਸ ਪ੍ਰਕਾਰ ਰਿਗ ਵੇਦ ਵਿਚ ਬ੍ਰਾਹਮਣ ਆਦਿ ਊਚ ਨੀਚ ਸਭ ਵਰਣਾਂ ਅਤੇ ਇਸਤ੍ਰੀ,-ਪੁਰਸ਼, ਆਦਿ ਮਨੁਸ਼ ਮਾਤ੍ਰ

ਦੀ ਰਚਨਾ ਹੈ, ਉਸੇ ਪ੍ਰਕਾਰ ਸ੍ਰੀ ਗੁਰੂ ਬਾਣੀ ਦੀ ਰਚਨਾ ਕਰਨ ਵਿਚ ਗੁਰੂ ਸਾਹਿਬਾਂ ਤੋਂ ਬਿਨਾਂ ਸਿੱਖਾਂ, ਭਗਤਾਂ, ਭੱਟਾਂ ਅਤੇ ਉੱਚ ਨੀਚ ਸਭ ਵਰਣਾਂ ਦਾ ਭੀ ਅਧਿਕਾਰ ਹੈ। ਕਿਉਂਕਿ ਪਰਮੇਸ਼ਰ ਇਕ ਹੈ, ਉਸਦਾ ਗਿਆਨ ਭੀ ਅਖੰਡ ਰੂਪ ਤੇ ਇਕੋ ਹੈ, ਉਸਨੂੰ ਕਥਨ ਕਰਨ ਦਾ ਅਧਿਕਾਰ ਭੀ ਉਚ ਨੀਚ ਸਭ ਮਨੁੱਸ਼ ਮਾਤ੍ਰ ਨੂੰ ਹੈ। ਅਤੇ ਪਰਮੇਸ਼ਰ ਦੀ ਬਾਣੀ ਭੀ ਇਕੋ ਹੀ ਹੈ, ਜਿਸਦੇ ਗ੍ਰਹਿਣ ਕਰਨ ਮੰਨਣ ਅਤੇ ਕਮਾਉਣ ਦਾ ਭੀ ਸਭਨੂੰ ਇਕੋ ਜੇਹਾ ਅਧਿਕਾਰ ਹੈ। ਤਾਂਤੇ ਸ੍ਰੀ ਜਪੁ ਸੰਹਿਤਾ ਨੂੰ ਪੜ੍ਹਨਾ, ਸਮਝਣਾ ਅਤੇ ਕਮਾਉਣਾ ਸਭ ਪ੍ਰਾਣੀ ਮਾਤ੍ਰ ਦਾ ਕਰਤਵ੍ਯ ਅਤੇ ਉਸ ਵਿਚ ਸਭ ਦਾ ਅਧਿਕਾਰ ਹੈ।

## (੪) ਭਾਸ਼ਾ

੧. ਜਿਸ ਪ੍ਰਕਾਰ ਰਿਗ ਸੰਹਿਤਾ ਦੀ ਭਾਸ਼ਾ ਅਤਿ ਪ੍ਰਾਚੀਨ ਸਮੇਂ ਦੀ ਪੰਜਾਬੀ ਪ੍ਰਾਕ੍ਰਿਤ, ਅਥਵਾ ਦੇਸੀ ਹੈ ਅਤੇ ਉਸ ਸਮੇਂ ਦੇ ਸਭ ਤੋਂ ਸ੍ਰਿਸ਼ਟ ਵਿਦਵਾਨਾਂ ਅਤੇ ਚੋਣਵੇਂ ਕਵੀਆਂ ਦੀ ਰਚਨਾ ਹੋਣ ਕਰ ਕੇ 'ਦੇਵ ਭਾਸ਼ਾ' ਆਖੀ ਜਾਂਦੀ ਹੈ; ਉਸੇ ਪ੍ਰਕਾਰ ਸ੍ਰੀ ਗੁਰੂ ਬਾਣੀ ਦੀ ਮੂਲ ਜਪੁ ਸੰਹਿਤਾ ਦੀ ਭਾਸ਼ਾ ਭੀ ਦੇਸੀ ਭਾਸ਼ਾ ਹੋਣ ਕਰ ਕੇ ਸਹਸਕ੍ਰਿਤ-ਪ੍ਰਾਕ੍ਰਿਤ, ਅਧਿਆਤਮ ਤੱਤ੍ਵ ਪਰਾਇਣ ਹੋਣ ਦੇ ਕਾਰਣ 'ਅਧਿਆਤਮੀ',ਸਤਿ ਪੁਰਸ਼ ਪ੍ਰਾਇਣ (ਏਕਾਇਣ) ਹੋਣ ਕਰ ਕੇ 'ਸੰਤ ਭਾਸ਼ਾ' ਅਤੇ ਗੁਰੂ ਅਵਤਾਰ ਦੇ ਮੁਖਾਰਬਿੰਦ ਤੋਂ ਉਚਰੀ ਗਈ ਹੋਣ ਦੇ ਕਾਰਣ "ਗੁਰਮੁਖੀ" ਭਾਸ਼ਾ ਆਖੀ ਜਾਂਦੀ ਹੈ। ਜੇ ਹੋਰ ਭੀ ਸੂਖਮ ਵਿਚਾਰ ਕਰੀਏ ਤਾਂ ਇਸ ਨੂੰ "ਈਸ਼੍ਵਰੀ ਭਾਸ਼ਾ" ਆਖਣਾ ਹੀ ਨਿਆਇ ਸੰਗਤ ਹੈ।

ਕਿਉਂਕਿ ਇਹ ਸ੍ਰਿਸ਼ਟੀ ਦੇ ਆਦਿਲੇ ਪੁਰਸ਼ਾਂ ਦੀ ਪ੍ਰਕ੍ਰਿਤੀ ਤੋਂ ਬਣੀ ਹੋਈ ਸੁਭਾਇਕ ਸਰਲ ਅਤੇ ਵਿਆਕਰਣ ਆਦਿ ਦੇ ਜਟਲ ਬੰਧਨਾਂ ਤੋਂ ਸੁਤੰਤਰ ਚਲਦੀ ਹੈ। ਜਿਸ ਨੂੰ ਪੁਰਾਤਨ ਵਿਦਵਾਨਾਂ ਨੇ ਪ੍ਰਾਕ੍ਰਿਤ ਅਤੇ ਸਤਿਗੁਰ ਨਾਨਕ ਦੇਵ ਜੀ ਨੇ 'ਸਹਸਕ੍ਰਿਤ' ਲਿਖਿਆ ਹੈ। ਸੋ ਇਹ ਪ੍ਰਕ੍ਰਿਤੀ ਤੋਂ ਪੈਦਾ ਹੋਣ ਕਰ ਕੇ ਪ੍ਰਾਕ੍ਰਿਤ, ਸਹਸਾ ਹੀ ਉਤਪੰਨ ਹੋਣ ਤੇ 'ਸਹਸਕ੍ਰਿਤ' ਤਥਾ ਈਸ਼ਵਰ ਦੀ ਦਿਤੀ ਹੋਈ ਪ੍ਰਤਿਭਾ (ਸਫੁਰਤੀ) ਤੋਂ ਨਿਕਲੀ ਹੋਈ ਹੋਣ ਦੇ ਕਾਰਣ ਇਸ ਨੂੰ ਕੁਦਰਤੀ ਜਾਂ 'ਈਸ਼ੂਰੀ' ਆਖਣ ਵਿਚ ਕੋਈ ਸੰਕੋਚ ਨਹੀਂ ਹੋਣਾ ਚਾਹੀਦਾ। ਇਸ ਦਾ ਸਬੂਤ ਇਹ ਹੈ–

(ੳ) ਵਰਤਮਾਨ ਪੰਜਾਬੀ ਅਤੇ ਇਸ ਦੀ ਆਧਾਰ ਰੂਪ ਗੁਰਮੁਖੀ ਭਾਸ਼ਾ ਵਿਚ ਓਸ ਪੁਰਾਤਨ ਬੋਲੀ ਦੇ ਸੈਂਕੜੇ ਸ਼ਬਦ ਅਜੇਹੇ ਹਨ ਜੋ ਰਿਗਵੇਦ ਵਿਚ ਵੀ ਹਨ ਅਤੇ ਕਿਤਨੇ ਅਜੇਹੇ ਹਨ ਜੋ ਵੇਦ ਦੇ ਨਿਰੁਕਤਕਾਰ–ਯਾਸਕ ਨੂੰ ਭੀ ਚੰਗੀ ਤਰ੍ਹਾਂ ਨਹੀਂ ਸਮਝੇ। ਜੈਸੇ ਜਰਫਰੀ, ਤੁਰਫਰੀ, ਤੁਰ ਭਰੀ, ਵਸ਼ਟ, ਸ੍ਵਾਹਾ, ਸ੍ਵਧਾ ਅਤੇ ਰਿਫਡ ਆਦਿਕ। ਇਸ ਤੋਂ ਪਤਾ ਲਗਦਾ ਹੈ ਕਿ ਰਿਗਵੇਦ ਦੇ ਸਭ ਤੋਂ ਪੁਰਾਣੇ ਮੰਤ੍ਰਾਂ ਦੀ ਭਾਸ਼ਾ ਤੋਂ ਭੀ ਪਹਿਲਾਂ ਕੋਈ ਭਾਸ਼ਾ ਸੀ, ਜਿਸ ਦੇ ਸੈਂਕੜੇ ਸ਼ਬਦ ਮੰਤ੍ਰ ਕਾਲ ਵਿਚ ਤਾਂ ਬੋਲੇ ਜਾਂਦੇ ਸੀ ਪਰ ਯਾਸਕ ਦੇ ਸਮੇਂ ਉਨ੍ਹਾਂ ਦੀ ਵਰਤੋਂ ਨਾ ਹੋਣ ਕਰ ਕੇ ਸਰਬ ਸਾਧਾਰਣ ਦੀ ਸਮਝ ਗੋਚਰੇ ਨਾ ਰਹੇ। ਪਰ ਉਹ ਇਸ ਦੇਸ ਦੀ ਅਤਿ ਪ੍ਰਾਚੀਨ ਬੋਲੀ ਦੇ ਹੀ ਹਨ ਜੋ ਮੰਤ੍ਰ ਕਾਲ ਤੋਂ ਹਜਾਰਾਂ ਵਰਹੇ ਪਹਿਲਾਂ ਬੋਲੀ ਜਾਂਦੀ ਸੀ, ਅਤੇ ਆਦਿ ਪੁਰਖਾਂ ਦੀ ਪ੍ਰਕ੍ਰਿਤੀ' ਤੋਂ ਹੀ ਬਣੀ ਸੀ।

ਜੋ ਉਰਲੇ ਸਮੇਂ ਵਿਚ ਵੇਦ ਮੰਤ੍ਰਾਂ ਦੇ ਰੂਪ ਵਿਚ 'ਸਾਹਿੱਤਕ' ਬਣ ਗਈ ਸੀ, ਅਤੇ ਜਿਸਦੇ ੨੦ ਵੀ ਸਦੀ ਸ਼ਬਦ ਸ੍ਰੀ ਗੁਰੂ ਗ੍ਰੰਥ ਸਹਿਬ ਜੀ ਦੀ ਭਾਸ਼ਾ ਵਿਚ ਜਿਉਂ ਕੇ ਤਿਉਂ–ਇੰਨ ਬਿੰਨ ਰੂਪ ਵਿਚ ਲਿਖੇ ਮਿਲਦੇ ਹਨ। ਜੈਸੇ ਰਿ: ੪.੩੩.੫ ਵਿਚ "ਵਾਹ" ਸ਼ਬਦ 'ਸ਼ਾਬਾਸ਼' ਦੇ ਅਰਥ ਵਿਚ ਆਇਆ ਹੈ ਜੋ ਕਿ ਸ੍ਰੀ ਗੁਰੂ ਬਾਣੀ ਅਤੇ ਦੇਸੀ-ਪੰਜਾਬੀ ਵਿਚ ਇਨ੍ਹਾਂ ਹੀ ਅਰਥਾਂ ਵਿਚ ਅੱਜ ਵਰਤਿਆ ਜਾਂਦਾ ਹੈ। ਪੁਨਾ–ਰਿ: ੩.੨੩.੨੦ ਵਿਚ 'ਬਾਰ' ਅਤੇ 'ਨੀਚੀ' ਸਬਦ ਕ੍ਰਮ ਤੇ ਦਰਵਾਜੇ ਅਤੇ 'ਹੇਠਾਂ' ਦੇ ਅਰਥ ਵਿਚ ਆਏ ਹਨ, ਜੋ ਸਾਰੀ ਸੰਸਕ੍ਰਿਤ ਵਿਚ ਇਨ੍ਹਾਂ ਅਰਥਾਂ ਵਿਚ ਨਹੀਂ ਵਰਤੀਦੇ। ਸੰਸਕ੍ਰਿਤ ਦਾ 'ਕ੍ਰਰੂ' ਸਬਦ ਰਿਗ ਵੇਦ ੪.੩੩.੫ ਵਿਚ ਦੇਸੀ ਵਾਂਗ 'ਕਰ' ਲਿਖਿਆ ਹੈ। ਸੰਸਕ੍ਰਿਤ ਦਾ 'ਕਰੋਸ਼ਿ' ਰਿ: ੬.੩੫.੧ ਵਿਚ 'ਕਰਸਿ' ਅਤੇ 'ਕੁਰੁਸ਼ੇ' ਦਾ ਰਿ: ੧੦.੨੯.੪ ਵਿਚ 'ਕਰਸੇ' ਲਿਖਿਆ ਗਿਆ ਹੈ, ਜੋ ਅੱਜ ਪੰਜਾਬੀ ਵਿਚ ਬੋਲੀਦਾ ਹੈ। ਸੰਸਕ੍ਰਿਤ ਦੇ 'ਕੁਰੁਤੇ' ਦੇ ਥਾਂ ਰਿ: ੭.੮੮.੧ ਵਿਚ 'ਕਰਤੇ' ਲਿਖਿਆ। ਏਵੇਂ ਹੀ ਸੰਸਕ੍ਰਿਤ 'ਕਰੋਤਿ' ਨੂੰ ਰਿ: ੧.੪੩.੬ ਵਿਚ 'ਕਰਤਿ', ਸੰਸਕ੍ਰਿਤ ਦੇ 'ਕੁਰਵੰਤੀ' ਨੂੰ ਰਿ. ੧੦.੪੮.੭ ਵਿਚ 'ਕਰੰਤੀ' ਕਰ ਕੇ ਲਿਖਿਆ ਗਿਆ ਹੈ। ਰਿਗ ਵੇਦ ਦੇ ਹਜ਼ਾਰਾਂ ਹੀ ਸ਼ਬਦ ਉਪਰੋਕਤ ਸਬਦਾਂ ਵਾਂਗ ਜਿਨ੍ਹਾਂ ਅਰਥਾਂ ਵਿਚ ਰਿਗ ਕਾਲ ਵਿਚ ਬੋਲੇ ਜਾਂਦੇ ਸੀ, ਉਹ ਅੱਜ ਭੀ ਸ੍ਰੀ ਗੁਰੂ ਬਾਣੀ ਅਤੇ ਦੇਸੀ ਪੰਜਾਬੀ ਵਿਚ ਉਨ੍ਹਾਂ ਹੀ ਅਰਥਾਂ ਵਿਚ ਬੋਲੇ ਜਾਂਦੇ ਹਨ।

(ਅ) ਵਰਤਮਾਨ ਦੇਸੀ ਪੰਜਾਬੀ ਅਤੇ ਸ੍ਰੀ ਗੁਰੂ ਸਹਿਤਾ

ਵਿਚ ੩੦ ਫੀ ਸਦੀ ਸ਼ਬਦ ਅਜੇਹੇ ਹਨ, ਜੋ ਰਿਗ ਵੇਦ ਦੇ ਸਮੇਂ ਨਾਲੋਂ ਰੂਪ ਵਿਚ ਤਾਂ ਬਦਲ ਗਏ ਹਨ, ਪਰ ਅਰਥ ਓਹੋ ਦਿੰਦੇ ਹਨ। ਰਿਗ ਵੇਦ (੮.੬੭.੭੮.੪) ਦਾ 'ਬ੍ਰਿਧੀਕ' ਸੰਸਕ੍ਰਿਤ ਦਾ 'ਵਰਧਕ' ਅਤੇ ਪੰਜਾਬੀ ਦਾ 'ਵਧੀਕ' ਇਕੋ ਹੈ। ਰਿ: (ਰਿ: ੧.੨੭.੧) ਦਾ 'ਦਰਸ਼ੀਕ' ਪੰਜਾਬੀ-ਗੁਰਮੁਖੀ, ਦਾ ਦਰਸ਼ਨੀਕ ਅਤੇ ਸੰਸਕ੍ਰਿਤ ਦਾ 'ਦਰਸ਼ਨੀਯ' ਇਕੋ ਹਨ। ਰਿਗ ਦਾ 'ਬ੍ਰਾਹਮਣਾਸਾ': ਗੁਰਮੁਖੀ ਦਾ 'ਬ੍ਰਾਹਮਣਾ', ਰਿਗ ਦਾ ਵੇਵਾਸਾ:, ਦਵੇਭਿ:, ਏਤੇਭਿ:, ਅਤੇ ਪੂਰਬੇਭਿ: ਗੁਰਮੁਖੀ ਦੇ ਕ੍ਰਮ ਤੇ ਦੇਵਾ, ਦੇਵੇਂਹਿ ਜਾਂ ਦੇਵੀਂ, ਏਹਨੀਂ, ਏਹੀਂ ਅਤੇ ਪੂਰਬੀਂ ਇਕੋ ਹਨ। ਜੋ ਸੰਸਕ੍ਰਿਤ ਵਿਚ ਕ੍ਰਮ ਤੇ ਬ੍ਰਾਹਮਣਾ:, ਦੇਵਾ:, ਦੇਵੈ:, ਏਤੈ: ਅਤੇ ਪੂਰਬੈ: ਹਨ। ਏਵੇਂ ਹੀ 'ਗਾਲੀਂ' ਆਦਿਕ ਪੰਜਾਬੀ-ਗੁਰਮੁਖੀ ਵਿਚ ਏਸੇ ਢਾਲ ਦੇ ਸਬਦ ਹਨ, ਜੋ ਰਿਗ ਵੇਦ ਦੇ ਸਮਾਨ ਹਨ।

ਆਦਿ ਢਾਲ ਸੰਸਕ੍ਰਿਤ ਵਿਚ ਇਹ ਸ਼ਬਦ ਕ੍ਰਮ ਤੇ ਬ੍ਰਾਹਮਣਾ:, ਦੇਵਾ:, ਵੇਵੈ:, ਏਤੈ:, ਪੂਰਬੈ: ਇਉਂ ਸੁਧ ਹਨ। ਇਸ ਤੋਂ ਇਹ ਸਿਧ ਹੁੰਦਾ ਹੈ ਕਿ ਗੁਰਮੁਖੀ-ਪੰਜਾਬੀ ਅਤੇ ਵਰਤਮਾਨ ਪੰਜਾਬੀ ਬੋਲੀ ਵਿਚ ੩੦ ਫੀ ਸਦੀ ਸ਼ਬਦ ਅਜਿਹੇ ਹਨ ਜੋ ਰਿਗਵੇਦ ਦੇ ਸ਼ਬਦਾਂ ਤੋਂ ਭੀ ਥੋੜੇ ਜਿਹੇ ਫਰਕ ਵਿਚ ਵਿਗਾੜ ਕੇ ਅੱਜ ਬੋਲੇ ਜਾਂਦੇ ਹਨ ਅਤੇ ਸੰਸਕ੍ਰਿਤ ਭਾਸ਼ਾ ਨਾਲੋਂ ਵੈਦਿਕ ਭਾਸ਼ਾ ਨੂੰ ਵਧੀਕ ਨੇੜੇ ਹਨ।

੨. ਰਿਗਵੇਦ ਦੀ ਭਾਸ਼ਾ ਵਿਚ ਇਕ 'ਲੇਟ' ਲਕਾਰ (mood) ਆਉਂਦਾ ਹੈ ਜੋ ਸੰਸਕ੍ਰਿਤ ਵਿਚ ਉੱਕਾ ਹੀ ਨਹੀਂ।

ਪਰੰਤੂ ਗੁਰਮੁਖੀ ਵਿਚ ਓਸ ਦੇ ਸੈਂਕੜੇ ਹੀ ਰੂਪ ਅੱਜ ਪ੍ਰਚਲਿਤ ਹਨ। ਜੈਸੇ ਰਿਗਵੇਦ ਦਾ 'ਤਾਰਿਸ਼ਤ੍' ਅਤੇ ਗੁਰਬਾਣੀ ਦਾਤਾਰੇ, ਰਿਗਵੇਦ ਦਾ 'ਵਕਗ਼ਤਿ' ਅਤੇ ਗੁਰਬਾਣੀ ਦਾ 'ਵਾਚੇ' ਅਤੇ ਵੇਦ ਦਾ 'ਕਾਰਿਤ' ਅਤੇ ਗੁਰਬਾਣੀ ਦਾ 'ਕਰੀ', ਜਾਂ 'ਕਰੇ' ਇਕੋ ਹਨ।

ਕਈਆਂ ਧਾਤੂਆਂ ਦੇ ਰੂਪ ਰਿਗਵੇਦ ਵਿਚ ਅਤੇ ਗੁਰ-ਮੁਖੀ ਭਾਸ਼ਾ ਵਿਚ ਇਕੋ ਹਨ, ਪਰ ਸੰਸਕ੍ਰਿਤ ਵਿਚ ਇਨ੍ਹਾਂ ਤੋਂ ਭਿੰਨ ਹਨ। ਜਿਵੇਂ ਸੰਸਕ੍ਰਿਤ ਵਿਚ 'ਭੂ' ਧਾਤੂ ਦੇ 'ਲੇਟ' ਲਕਾਰ ਦਾ ਰੂਪ 'ਭਵਤੁ' ਅਤੇ *ਰਿਗਵੇਦ ਵਿਚ 'ਭੂਤੂ' ਹੈ, ਜੋ ਗੁਰਮੁਖੀ ਅਤੇ ਪੰਜਾਬੀ ਵਿਚ 'ਹੋਊ' ਰੂਪ ਹੈ। ਸੰਸਕ੍ਰਿਤ ਵਿਚ †'ਵਚ' ਧਾਤੂ ਦਾ ਕਰਮ ਵਿਚ 'ਉਦਜਤੇ' ਰੂਪ ਹੁੰਦਾ ਹੈ। ਪਰ ਰਿਗਵੇਦ ਵਿਚ 'ਵਚਜਤੇ' ਅਤੇ ਗੁਰਮੁਖੀ-ਪੰਜਾਬੀ ਵਿਚ 'ਵਾਚੀਦਾ' ਰੂਪ ਹੈ। ਇਸ ਤੋਂ ਅਸੀਂ ਇਹ ਸਿੱਟਾ ਕਢਦੇ ਹਾਂ ਕਿ ਸ੍ਰੀ ਗੁਰੂ ਬਾਣੀ ਦੀ ਭਾਸ਼ਾ ਰਿਗਵੇਦ ਦੀ ਭਾਸ਼ਾ ਤੋਂ ਭੀ ਪੁਰਾਣੀ ਅਤੇ ਕੁਦਰਤੀ ਹੋਣ ਕਰ ਕੇ ਈਸ਼੍ਵਰੀ ਹੈ। ਜਿਸ ਕਰ ਕੇ ਇਹ ਪਵਿਤਰ ਬਾਣੀ ਜਾਂ ਭਾਸ਼ਾ ਅਪਣੇ ਸਰਸ੍ਵਤੀ (ਸਰ: ਵਤੀ = ਬੇਗਵਾਲੀ) ਨਾਮ ਨੂੰ ਪੂਰਨ ਪ੍ਰਕਾਰ ਤੇ ਸਫਲ ਕਰਦੀ ਹੈ।

## (੫) ਸ਼ੈਲੀ

੧. ਸ਼ੈਲੀ ਤੋਂ ਭਾਵ ਵਿਆਕਰਣ ਰੀਤੀ ਕੋਮਲ ਕਲਾ ਅਤੇ ਰਚਨਾ ਦੀ ਜਾਤੀ ਤਥਾ ਵਿਸ਼ੇ ਤੋਂ ਹੈ। ਸੋ ਜਿਸ ਪ੍ਰਕਾਰ ਰਿਗ ਸੰਹਿਤਾ ਦੀ ਵਿਆਕਰਣਕ ਰੀਤੀ ਸੁਤੰਤਰ ਹੈ, ਓਸੇ

---

*ਰਿਗ ੮.੪੪.੨੮.। †ਰਿਗ ੨.੧੪੨.੪।

ਪ੍ਰਕਾਰ ਸ੍ਰੀ ਗੁਰੂ ਬਾਣੀ ਭੀ ਲੌਕਿਕ ਵਿਆਕਰਣ ਦੇ ਬੰਧਨ ਵਿਚ ਨ ਹੋ ਕੇ ਆਪਣੀ ਸੁਭਾਵਿਕ ਰੀਤੀ ਨਾਲ ਸੁਤੰਤਰ ਚਲਦੀ ਹੈ। ਜਿਵੇਂ–ਰਿਗ ੩.੫੩.੨੩ ਵਿਚ "ਪਸੂ ਮੰਨਜ-ਮਾਨ:" ਵਿਚਲੇ 'ਪਸ਼ੂ' ਸਬਦ ਦੀ 'ਕਰਮ' ਸੰਗਿਆ ਹੁੰਦੇ ਹੋਏ ਭੀ ਉਸਨੂੰ ਕਰਮ ਦੀ ਵਿਭਕਤੀ ਨ ਲਾ ਕੇ 'ਪਸ਼ੂੰ' ਦੇ ਥਾਂ 'ਪੰਸ਼ੂ' ਹੀ ਲਿਖਿਆ ਹੈ। ਉਸੇ ਪ੍ਰਕਾਰ 'ਜਪੁ ਸੰਹਿਤਾ ਵਿਚ ਭੀ "ਖਾਹੀ ਖਾਹਿ" ਦੇ 'ਖਾਹੀ' ਦੀ ਕਰਮਣੀ ਵਿਭਕਤੀ ਦਾ ਅਤੇ "ਕੇਤਿਆ ਦੂਖ ਭੂਖ ਸਦ ਮਾਰ" ਵਿਚ "ਕੇਤਿਆਂ" ਦੀ 'ਕਰਮਣੀ' ਵਿਭਕਤੀ ਦਾ ਲੋਪ ਹੈ। ਅਤੇ "ਦੇਹਿ ਦੇਹਿ ਦਾਤਿ ਕਰੇ ਦਾਤਾਰ" ਵਿਚ 'ਦਾਤਾਰ' ਹੀ ਕਰਮ ਸੰਗਿਆ ਹੁੰਦਿਆਂ ਭੀ ਉਸਨੂੰ ਵਿਭਕਤੀ ਨਹੀਂ ਲੱਗੀ। ਦੇਸੀ ਪੰਜਾਬੀ ਵਿਚ ਭੀ ਏਹੋ ਰੀਤੀ ਹੈ। ਪੁਨਾ–ਰਿਗ ੧.੧੬੪.੩੯ ਵਿਚ 'ਵਜੋਮਨ੍' ਸ਼ਬਦ ਨੂੰ ੭ਵੀਂ ਵਿਭਕਤੀ ਦੇ 'ਵਜੋਮਨਿ' ਦੇ ਥਾਂ 'ਵਜੋਮਨ' ਹੀ ਲਿਖਿਆ ਹੈ। ਅਤੇ ਯੋਨੀ' ਤਥਾ 'ਅਗਨਿ' ਸਬਦ ੭ਵੀਂ ਵਿਭਕਤੀ ਦਾ ਰੂਪ ਕਰਮ ਤੇ 'ਯੋਨੌ' ਅਤੇ 'ਅਗਨੌ' ਹੋਣ ਦੇ ਥਾਂ 'ਯੋਨਾ' ਅਤੇ 'ਅਗਨਾ' ਰੂਪ ਹੋਇਆ ਹੈ। ਪੁਨਾ–ਰਿ: ੪.੩.੬ ਵਿਚ 'ਵਰਧਮਾਨ' ਦੇ ਥਾਂ ਬ੍ਰਿਧਮਾਣ ਲਿਖਿਆ ਗਿਆ ਹੈ। ਇਸੇ ਪ੍ਰਕਾਰ ਸ੍ਰੀ ਗੁਰੂ ਬਾਣੀ ਵਿਚ "ਜਸ ਕੀਰਤਿ ਜਗਿ ਲੇਇ। ਅਤੇ ਨਾਨਕ ਨਿਰਗੁਣ ਗੁਣ ਕਰੇ ਗੁਣ ਵੰਤਿਆ ਗੁਣ ਦੇਇ"ਵਿਚ ਵਿਭਕਤੀਆਂ ਦੇ ਰੂਪ ਵਿਕਲਪ ਕਰ ਕੇ ਆਏ ਹਨ। ਦਾ ਧਾਤੂ ਨੂੰ ਭਾਵ ਕਰਮ ਵਿਚ 'ਤਵਜ' ਪ੍ਰਤਯ ਲਗ ਕੇ 'ਦਾਤਵਜ' ਬਣਾਉਣ ਦੇ ਥਾਂ ਵੇਦ ਵਿਚ 'ਦਾਤਿ' ਹੀ ਲਿਖਿਆ ਹੈ। ਅਤੇ ਸ੍ਰੀ ਗੁਰੂ ਬਾਣੀ ਵਿਚ ਭੀ 'ਦਾ' ਧਾਤੂ

ਤੋਂ 'ਦਾਤਿ' ਰੂਪ ਹੀ ਬਣਾਇਆ ਗਿਆ ਹੈ। ਸੋ ਧਾਤੂ-ਪ੍ਰਤਯ ਦੇ ਸੰਜੋਗ ਦੀ ਰੀਤੀ ਭੀ ਰਿਗਵੇਦ ਅਤੇ ਸ੍ਰੀ ਗੁਰੂ ਬਾਣੀ ਦੀ ਸਾਮਾਨ ਹੀ ਸੁਤੰਤਰ ਹੈ। ਇਸ ਪਰ 'ਪਾਤੰਜਲ ਮਹਾ ਭਾਸ਼' ਦਾ ਭੀ ਬਚਨ ਹੈ–'ਬਹੁਲੇ ਛੰਦਸਿ' (ਅ: ੨.੪.੩੯) ਇਹ ਸੂਤ੍ਰ ਪਾਣਿਨੀਯ ਵਿਆਕਰਣ ਵਿਚ ੧੧ ਵਾਰ ਆਇਆ ਹੈ। ਇਸ ਦਾ ਆਸ਼ਾ ਹੈ ਕਿ ਮੰਤ੍ਰ-ਸੰਹਿਤਾ ਵਿਚ ਅਨੇਕ ਪ੍ਰਕਾਰ ਦੇ ਨਿਯਮ ਹਨ। ਭਾਵ–ਕੋਈ ਖਾਸ ਨਿਯਮ ਨਹੀਂ ਅਤੇ 'ਪਾਤੰਜਲ ਮਹਾ ਭਾਸ਼ ਵਿਚ ਭੀ ਲਿਖਿਆ ਹੈ–"ਛੰਦਸਿ ਸਰਬੇ ਵਿਧਯ: ਵਿਕਲਪੇਨ ਭਵੰਤਿ" (ਅ: ੨। ੧। ੧) ਦਾ ਭਾਸ਼। ਇਸ ਦਾ ਭਾਵ ਇਹ ਹੈ ਕਿ ਮੰਤ੍ਰ ਸੰਹਿਤਾ ਵਿਚ ਸਭ ਦੀਆਂ ਵਿਕਲਪ ਕਰ ਕੇ (Alternative) ਹੀ ਲਗਦੀਆਂ ਹਨ, ਇਸੇ ਪ੍ਰਕਾਰ ਗੁਰਮੁਖੀ ਭਾਸ਼ਾ ਅਤੇ ਦੇਸੀ ਪੰਜਾਬੀ ਵਿਚ ਭੀ ਕਿਤੇ ਤਾਂ ਕਾਰਕਾਂ ਦੀਆਂ ਵਿਭਕਤੀਆਂ ਅਤੇ ਸੰਗਿਆ ਤਥਾ ਕ੍ਰਿਆ ਦੇ ਪ੍ਰਤਯ ਲਗਦੇ ਹਨ; ਕਿਤੇ ਲੁਪਤ ਹੁੰਦੇ ਹਨ।

੭. ਸੰਗੀਤ ਰੀਤੀ ਜਿਸ ਪ੍ਰਕਾਰ ਉੱਦਾਤ ਆਦਿ ਸ੍ਵਰਾਂ ਦੇ ਨਿਯਮਾਂ ਵਿਚ ਅਤੇ ਸਾਹਿੱਤ ਰੀਤੀ ਛੰਦ-ਅਲੰਕਾਰਾਂ ਦੇ ਨਿਯਮਾਂ ਦੁਆਰਾ ਰਿਗਵੇਦ ਵਿਚ ਉੱਚ ਕੋਟੀ ਦੀ ਹੈ, ਉਸੇ ਪ੍ਰਕਾਰ ਸਗੋਂ ਉਸ ਤੋਂ ਭੀ ਵਧ ਕੇ ਸ੍ਰੀ ਗੁਰੂ ਬਾਣੀ ਦੀ ਰਚਨਾ ਭੀ ਸੰਗੀਤ ਦੇ ੧੭ ਤਾਲਾਂ ਅਤੇ ਉੱਦਾਤ, ਅਨੁੱਦਾਤ, ਸ੍ਵਰਿਤ ਅਤੇ ਨਿਯਾਤ ਆਦਿ ਸਮੂਹ ਸ੍ਵਰਾਂ ਦੀ ਅਦੁਤੀ ਪ੍ਰਕ੍ਰਿਆ ਨਾਲ ਅਤਿ ਅਦਭੁਤ ਅਤੇ ਸੁੰਦਰ ਨਿਭੀ ਹੈ। ਅਤੇ ਸਾਹਿਤ ਦੇ ਰਸ-ਭਾਵ ਧੁਨੀ, ਛੰਦ ਅਲੰਕਾਰ ਆਦਿ ਅਣਗਿਣਤ ਚਮਤਕਾਰਾਂ ਸੰਜੁਗਤ ਪ੍ਰਗਟ ਹੋਈ ਹੈ। ਏਸੇ ਕਰ ਕੇ–ਮਹਾ ਕਵਿ ਭਾ: ਸੰਤੋਖ ਸਿੰਘ ਜੀ ਨੇ ਤਾਂ

ਸ੍ਰੀ ਜਪਜੀ ਸਾਹਿਬ ਦੀ 'ਗਰਬ ਗੰਜਨੀ' ਟੀਕਾ ਵਿਚ ਇਸ ਪਵਿਤਰ ਬਾਣੀ ਦੇ ਪਦ ਪਦ ਵਿਚ ਅਲੰਕਾਰ ਦਰਸਾ ਕੇ ਕਿਸੇ 'ਘਨਾ ਨੰਦ' ਦਾ ਗਰਬ ਤੋੜਿਆ ਸੀ। ਸੋ ਸੰਗੀਤ ਸਾਹਿਤ ਰੂਪ ਕੋਮਲ ਕਲਾ ਦੀ ਰਚਨਾ ਵਿਚ ਤਾਂ ਸ੍ਰੀ ਗੁਰੂ ਸੰਹਿਤਾ ਦੇ ਟਾਕਰੇ ਤੇ ਸੰਸਾਰ ਭਰ ਵਿਚ ਕੋਈ ਭੀ ਅਧਿਆਤਮੀ ਅਤੇ ਅਲੌਕਿਕ ਰਚਨਾ ਨਹੀਂ ਹੈ।

## (੬) ਜਪੁ ਸੰਹਿਤਾ ਦੀ ਜਾਤੀ

ਜਿਸ ਪ੍ਰਕਾਰ ਰਿਗ ਸੰਹਿਤਾ ਵਿਚ ਸੂਕਤਾਂ ਦੇ ਅੰਤਰਗਤਿ ਮੰਤ੍ਰ ਆਦਿ ਹਨ, ਓਸੇ ਪ੍ਰਕਾਰ ਸ੍ਰੀ ਗੁਰੂ ਸੰਹਿਤਾ ਵਿਚ ਵਿਸ਼ੇਸ਼ ਕਰ ਕੇ ਸ੍ਰੀ ਜਪ ਸੰਹਿਤਾ ਵਿਚ ਭੀ ਸਲੋਕ, ਪਉੜੀਆਂ (ਪਰਬ) ਇਕ ਤੁਕੇ, ਦੁਤੁਕੇ, ਤਿਤੁਕੇ, ਚਉਪਦੇ ਅਤੇ ਅਸਟਪਦੀ ਆਦਿ ਰਚਨਾ ਮੰਤਰਾਂ ਦੇ ਰੂਪ ਵਿਚ ਹੋਈ ਹੈ। ਜਿਸ ਦੇ ਵੇਰਵੇ ਲਈ ਵਡਾ ਤੇ ਵਖਰਾ ਪੁਸਤਕ ਬਣ ਰਿਹਾ ਹੈ। ਉਕਤ ਵਿਚਾਰ ਦਾ ਸਿੱਟਾ ਇਹ ਹੈ ਕਿ ਸ੍ਰੀ ਗੁਰੂ ਸੰਹਿਤਾ ਦੀ ਜਾਤੀ ਮੰਤ੍ਰਾਤਮਕ ਹੈ।

## (੭) ਵਿਸ਼ਾ

ਜਿਵੇਂ ਰਿਗਵੇਦ ਦਾ ਮੁਖ ਵਿਸ਼ੇ ਵਿਸ਼ੇਸ਼ ਕਰ ਕੇ ਪ੍ਰਾਕ੍ਰਿਤ (ਕੁਦਰਤੀ) ਪਦਾਰਥਾਂ ਦੀ ਪੂਜਾ ਅਰਚਾ ਵਿਚ ਹੈ। ਅਤੇ ਗਉਣ ਵਿਸ਼ਾ ਕਾਮ ਸੂਕਤਾਂ, ਟੂਕ ਮਾਤਰ ਤੇ ਯੋਗ ਵਿਦਿਆ, ਅਥਰਵਾਂ ਦੁਆਰਾ ਟੂਣੇ ਕਾਮਣ ਅਤੇ 'ਪੁਰਖ ਸੂਕਤ' ਕਰ ਕੇ ਕੁਝ-ਕੁ ਵੇਦਾਂਤ ਦੇ ਉਘੜੇ-ਦੁਘੜੇ ਭਾਵਾਂ ਨਾਲ ਭਰਪੂਰ ਹੈ। ਇਸ ਤੋਂ ਉਲਟ ਸ੍ਰੀ ਗੁਰੂ ਬਾਣੀ ਵਿਸ਼ੇਸ਼ ਕਰ ਕੇ 'ਜਪ ਸੰਹਿਤਾ'

ਦਾ ਮੁਖ ਵਿਸ਼ਾ ਕੇਵਲ ਪਰਮ ਪੁਰਖ—ਪਾਰਬ੍ਰਹਮ ਪਰਮੇਸ਼ਰ ਦੀ ਉਸਤਤੀ, ਕੀਰਤੀ ਅਤੇ ਤੱਤੁ ਵਸਤੂ ਦੀ ਪਰਾਇਣਤਾ ਹੋਣ ਕਰਕੇ ਤੱਤੁ ਗਿਆਨ ਪੂਰਬਕ ਅਨਿੰਨ ਭਗਤੀ ਤੇ ਉਪਾਸ਼ਨਾ ਹੈ। ਜੋ ਪ ਪ੍ਰਕਾਰ ਦੇ ਤਾਤਪ੍ਰਜ ਲਿੰਗ੍ਰ ਦੁਆਰਾ ਨਿਸਚੇ ਕੀਤੀ ਜਾਂਦੀ ਹੈ। ਜੇਸੇ (ੳ) ਜਿਸ ਬਾਣੀ ਦੇ ਆਦਿ ਵਿਚ ਵਸਤੂ ਦਾ ਜੋ ਉਪਕ੍ਰਮ ਹੋਵੇ ਅਤੇ ਵਿਚ ਭੀ ਜੇ ਓਹੋ ਹੋਵੇ ਤਾਂ ਉਸ ਵਸਤੂ ਦਾ ਉਹ 'ਉਪ-ਕ੍ਰਮ ਉਪ ਸੰਹਾਰ' ਲਿੰਗ (ਚਿੰਨ੍ਹ) ਹੈ। ਜਿਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪ੍ਰਮਾਣੀਕ ਬੀੜ (ਦਮਦਮੇ ਸਾਹਿਬ ਵਾਲੀ) ਦੇ ਆਦਿ ਵਿਚ ੧ ਦਾ ਉਪਕ੍ਰਮ ਕਰ ਕੇ ਅੰਤ ਨੂੰ "ਨਾਨਕ ਨਾਮ ਮਿਲੈ ਤਾ ਜੀਵਾ ਤਨੁ ਮਨੁ ਥੀਵੈ ਹਰਿਆ।੧।" ਦੁਆਰਾ ਸਾਰੀ ਗੁਰਬਾਣੀ ਦੇ ਉਪਦੇਸ਼ ਦਾ ਉਪਸੰਹਾਰ (ਸਮਾਪਤੀ) ਭੀ ਇਕ ਨਾਮ ਦੀ ਜਾਚਨਾ ਪਰ ਹੀ ਕੀਤਾ ਹੈ। ਇਸ ਤੋਂ ਇਹ ਨਿਸਚੇ ਹੋਇਆ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਤਾਤਪ੍ਰਜ ਇਕ ਨਾਮ ਦੀ ਪ੍ਰਾਪਤੀ ਵਿਚ ਹੀ ਹੈ। (ਅ) 'ਅਪੂਰਬਤਾ' ਲਿੰਗ ਉਹ ਹੈ ਜੋ ਕਿਸੇ ਵਸਤੂ ਦੀ ਅਨੰਨਤਾ ਜਾਂ ਅਦੁਤੀਤਾ ਨੂੰ ਦਰਸਾਵੇ। ਜਿਵੇਂ—'ਕਹੁ ਨਾਨਕ ਇਹ ਤਤੁ ਵਿਚਾਰਾ। ਬਿਨ ਹਰਿ ਭਜਨ ਨਾਹੀ ਛੁਟਕਾਰਾ।' ਪੁਨਾ "ਸੋਧਤ ਸੋਧਤ ਸੋਧਿ ਤਤੁ ਵਿਚਾਰਿਆ। ਨਾਮੁ ਬਿਨਾ ਸੁਖੁ ਨਾਹਿ ਸਰ ਪਰ ਹਾਰਿਆ।" ਆਦਿ ਵਾਕਾਂ ਤੋਂ ਪਤਾ ਲਗਦਾ ਹੈ ਕਿ ਸੰਸਾਰ ਤੋਂ ਛੁਟਕਾਰਾ ਪਾਉਣ ਲਈ ਨਾਮ ਹੀ ਅਪੂਰਬ (ਅਦੁਤੀ) ਸਾਧਨ ਹੈ। (ੲ) ਅਰਥਵਾਦ ਜੋ ਕਿਸੇ ਵਸਤੂ ਦੀ ਸਿਧੀ ਸਿਫਤ ਸਾਲਾਹਨ ਦੇ ਬਹਾਨੇ ਨਾਲ ਕਰੇ ਜਾਂ ਕਿਸੇ ਦੀ ਅਸਿੱਧੀ ਸਿੱਠ ਦੇ ਬਹਾਨੇ ਕਰੇ ਉਹ 'ਅਰਥ ਵਾਦ' ਹੈ। ਜਿਵੇਂ— "ਨਾਮ ਜਪਤ ਕੋਟ ਸੂਰ

ਉਜਿਆਰਾ।"ਇਸ ਵਿਚ ਨਾਮ ਨੂੰ ਕ੍ਰੋੜ ਸੂਰਜਾਂ ਤੁਲ ਪ੍ਰਕਾਸ਼ਕ ਆਖ ਕੇ ਸਭ ਤੋਂ ਉਚ ਸਾਧਨ ਸਿੱਧ ਕੀਤਾ ਹੈ । ਅਤੇ "ਜਹ ਕੁਲਿ ਪੂਤ ਨ ਗਿਆਨ ਬੀਚਾਰੀ। ਵਿਧਵਾ ਕਸ ਨ ਭਈ ਮਹ-ਤਾਰੀ।" ਆਦਿ ਵਿਚ ਗਿਆਨ ਹੀਨ ਦਾ 'ਵਿਆਜ ਨਿੰਦਾ ਅਲੰਕਾਰ ਕਰ ਕੇ ਖੰਡਨ ਹੈ। ਇਸ ਪ੍ਰਕਾਰ ਦੇ ਅਲੰਕਾਰਕ ਕਥਨ ਨਾਲ ਤਦ ਵਸਤੂ ਦੇ ਤਾਤਪ੍ਰਯ ਦਾ ਗਿਆਨ ਕਰਾਉਣ ਵਾਲਾ ਲਿੰਗ 'ਅਰਥ ਵਾਦ' ਹੈ। (ਸ) ਉਪਪੱਤੀ ਤਰਕ–ਪ੍ਰਮਾਣਾਂ ਨਾਲ ਕਿਸੇ ਵਸਤੂ ਨੂੰ ਸਿੱਧ ਕਰਨ ਹਾਰੇ ਲਿੰਗ ਨੂੰ 'ਉਤਪੱਤੀ' ਆਖਿਆ ਜਾਂਦਾ ਹੈ। ਜੈਸੇ–"ਇਹੁ ਨਿਧਾਨੁ ਜਪੈ ਮਨਿ ਕੋਇ। ਸਭ ਜੁਗ ਮੈ ਤਾ ਕੀ ਗਤਿ ਹੋਇ। ਗੁਣ ਗੋਬਿੰਦ ਨਾਮ ਧੁਨਿ ਬਾਣੀ। ਸਿੰਮ੍ਰਿਤਿ ਸਾਸਤ੍ਰ ਬੇਦ ਬਖਾਣੀ।" ਵਿਚ ਯੁਕਤੀ ਪ੍ਰਮਾਣਾਂ ਨਾਲ ਸ੍ਰੀ ਗੁਰੂ ਬਾਣੀ ਨੂੰ ਧੁਰੋਂ ਆਉਣ ਵਾਲੀ, ਸਭ ਸਮੇਂ ਅਤੇ ਸਭ ਵਰਣਾਂ ਤੇ ਆਸ਼ਰਮਾਂ ਦੀ ਕਲਿਆਣ ਕਰਨ ਵਾਲੀ ਸੂਚਨ ਕਰਾਇਆ ਹੈ। (ਹ) 'ਅਭਿਆਸ' ਲਿੰਗ, ਇਹ ਜਣਾਉਂਦਾ ਹੈ ਕਿ ਜਿਸ ਵਸਤੂ ਦੀ ਕਿਸੇ ਬਾਣੀ ਵਿਚ ਬਾਰੰਬਾਰ ਅਭਿਆਸ ਜਾਂ ਪੌਢਤਾ ਕੀਤੀ ਜਾਵੇ ਉਹ ਵਸਤੂ ਹੀ ਓਸ ਬਾਣੀ ਵਿਚ ਮੁਖ ਅਤੇ ਅਭਿਮਤ ਪਦਾਰਥ ਹੈ। ਜਿਵੇਂ ਸ੍ਰੀ ਗੁਰੂ ਬਾਣੀ ਵਿਚ "ਜਪ ਮਨ ਸਤਿਨਾਮ ਸਤਿਨਾਮ।" ਅਤੇ "ਸੁਣ ਸਾਜਨ ਇਉ ਦੁਤਰ ਤਰੀਐ ॥ ਮਿਲਿ ਸਾਧੂ ਹਰਿ ਨਾਮ ਉਚਰੀਐ ॥" ਆਦਿ ਬੇਅੰਤ ਵਾਕਾਂ ਦੁਆਰਾ ਨਾਮ ਨੂੰ ਦ੍ਰਿੜ੍ਹ ਕਰਨ ਦਾ ਹੀ ਉਪਦੇਸ ਹੈ। ਸੋ ਉਕਤ ਪੰਜ ਲਿੰਗਾਂ ਤੋਂ ਭੀ ਸ੍ਰੀ ਗੁਰੂ ਸੰਹਿਤਾ ਦਾ ਮੁਖ ਵਿਸ਼ਾ ਵਾਹਿਗੁਰੂ ਨਾਮ ਦਾ ਸਿਮਰਨ, ਮਨਨ, ਮਹਿਮਾ ਅਤੇ ਫਲ ਦਾ ਉਪਦੇਸ਼ ਹੈ। ਅਤੇ

ਗਉਣ ਵਿਸ਼ਾ ਸਾਹਿੱਤ, ਸੰਗੀਤ, ਤਰਕ ਆਦਿ ਸ਼ਾਸਤ੍ਰ, ਨੀਤੀ, ਵਿਗਿਆਨ, ਵੈਦਿਕ, ਅਤੇ ਪੁਰਾਤਨ ਇਤਿਹਾਸ ਆਦਿ ਅਨੰਤ ਵਿਦਿਆਵਾਂ ਦਾ ਸਾਂਗੋਪਾਂਗ ਕਥਨ ਕਰਨਾ ਹੈ, ਜਿਸਦਾ ਪ੍ਰਯੋਜਨ ਮੁਖ ਵਿਸ਼ੇ ਨੂੰ ਸਪਸ਼ਟ ਕਰਨ ਦੇ ਸਾਂਗੋ ਪ੍ਰਾਣੀ ਮਾਤ੍ਰ ਨੂੰ ਸੰਬੋਧ ਕਰ ਕੇ ਅਰਥ ਤੇ ਕਾਮ ਆਦਿ ਬਿਉਹਾਰਕ ਪਦਾਰਥਾਂ ਦੀ ਪ੍ਰਾਪਤੀ ਅਤੇ ਉਨ੍ਹਾਂ ਦਾ ਸੁਖ ਭੋਗ ਕਰਾਉਣਾ ਹੈ।

## (੮) ਪ੍ਰਯੋਜਨ

ਮੀਮਾਂਸਾ ਦਰਸ਼ਨ ਦੇ ਆਚਾਰਯ ਸ੍ਰੀ ਕੁਮਾਰਿਲ ਭੱਟ ਦੇ ਕਥਨ ਅਨੁਸਾਰ ਮੰਤ੍ਰ ਤੇ ਬ੍ਰਾਹਮਣ ਰੂਪ ਬੇਦ ਬਾਣੀ ਦੇ ਅਵਤਾਰ ਦਾ ਪ੍ਰਯੋਜਨ ਯੱਗ ਆਦਿ ਕਰਮ ਕਾਂਡ ਦੀ ਸਿੱਧੀ ਤੋਂ ਉਤਪੰਨ ਹੋਏ ਵਿਸ਼ੇਸ਼ ਪਦਾਰਥ-ਅਦ੍ਰਿਸ਼ਟ (ਧਰਮ) ਦੀ ਪ੍ਰਾਪਤੀ ਤੋਂ ਉੱਤਮ ਜੋਨੀ, ਉੱਤਮ ਭੋਗ ਅਤੇ ਉੱਤਮ ਲੋਕ ਰੂਪ ਫਲ ਪ੍ਰਾਪਤ ਕਰਾਉਣਾ ਹੈ। ਪਰ ਸ੍ਰੀ ਗੁਰੂ ਸੰਹਿਤਾ ਦਾ ਪ੍ਰਯੋਜਨ "ਅੰਮ੍ਰਿਤ ਬਾਣੀ ਤਤੁ ਬਖਾਣੀ ਗਿਆਨ ਧਿਆਨ ਵਿਚਿ ਆਈ" ਅਨੁਸਾਰ ਆਪ ਅੰਮ੍ਰਿਤ ਸ੍ਵਰੂਪ ਹੋਣ ਕਰ ਕੇ ਤਤੁ ਵਸਤੂ, ਸੱਚੁ ਪਦਾਰਥ ਅਤੇ "ਹਰਿ ਅੰਮ੍ਰਿਤ ਸੇਜਨ" ਨੂੰ ਯਥਾਵਤ ਦਰਸਾਉਣ ਲਈ, ਸਗੋਂ "ਉਲਟਾ ਰਹੇ ਅਭੰਗ ਅਛੇਦ" ਦੇ ਭਾਵ ਅਨੁਸਾਰ "ਅਦਿਸਟ ਅਗੋਚਰੁ ਅਲਖੁ ਨਿਰੰਜਨੁ ਸੋ ਗੁਰਮੁਖਿ ਪੇਖਿਆ ਆਖੀ" ਦੇ ਮਹਾਵਾਕ ਨੂੰ ਸਫਲ ਕਰਨਾ ਹੈ। ਭਾਵ–ਜੋ ਪਰਮ ਤੱਤ–ਵਾਹਿਗੁਰੂ ਸੰਸਾਰ ਭਰ ਦੇ ਅਚਾਰਯਾਂ ਮੰਨੇ ਪ੍ਰਮੰਨੇ ਸਿੱਧਾਂ-ਸਾਧਕਾਂ ਅਤੇ ਪੀਰਾਂ, ਪੈਗੰਬਰਾਂ–ਅਵਤਾਰਾਂ ਨੂੰ ਅਦਿਸਟ, ਅਗੋਚਰ ਅਤੇ ਅਲੱਖ

ਸੀ, ਉਸਨੂੰ ਸਾਖਿਆਤ ਕਰਨਾ ਅਤੇ "ਗੁਰ ਕੈ ਦਰਸਨਿ ਮੁਕਤਿ ਗਤਿ ਹੋਇ। ਸਾਚਾ ਆਪ ਵਸੈ ਮਨਿ ਸੋਇ।" ਦੇ ਭਾਵ ਅਨੁਸਾਰ ਧੁਰ ਸਚਖੰਡ ਵਿਚ ਪੌਂਹਚਾਉਣਾ ਅਥਵਾ ਇਸੇ ਜਨਮ ਵਿਚ ਹੁੰਦਿਆਂ ਪਰਮ ਪੁਰਖ ਨੂੰ ਮਨ ਵਿਚ ਬਸਾਉਣ ਰੂਪ ਜੀਵਨ ਮੁਕਤੀ ਦੀ ਪ੍ਰਾਪਤੀ ਕਰਾਉਣਾ ਹੈ। ਇਸ ਪ੍ਰਕਾਰ ਰਿਗ ਸੰਹਿਤਾ ਨਾਲੋਂ ਭੀ ਹਰ ਪ੍ਰਕਾਰ ਤੇ 'ਜਪੁ ਸੰਹਿਤਾ' ਵਿਸ਼ੇਸ਼ ਹੈ। ਇਸਨੂੰ ਚਾਹੋ, ਬੋਲੀ ਦੇ ਸੰਬੰਧ ਨਾਲ, ਚਾਹੋ ਅਲੌਕਿਕਤਾ ਸੰਪੰਨਤਾ ਨਾਲ, ਚਾਹੋ ਅਧਿਆਤਮ ਤੱਤ੍ਵ ਰੰਮਤਾ ਦੇ ਹੇਤ ਕਰ ਕੇ, ਚਾਹੋ ਈਸ਼੍ਵਰੀ ਗਿਆਨ ਰੂਪਤਾ ਗੁਣ-ਧਰਮ ਆਦਿ ਕਾਰਣ ਕਰ ਕੇ, ਹਰ ਸੂਰਤ ਈਸ਼੍ਵਰੀ ਮੰਨਣ ਵਿਚ ਭੋਰਾ ਭੀ ਸੰਜਾ ਨਹੀਂ ਹੋ ਸਕਦਾ।

## (੯) ਮਹਾਤਮ

ਕਿਸੇ ਵਸਤੂ ਵਿਚ ਫਲ ਮੁਖ ਗੌਰਵਤਾ ਅਤੇ ਅਨੰਨ ਵਿਸ਼ੇਸ਼ਤਾ ਹੋਣ ਨੂੰ 'ਮਹਾਤਮ' ਆਖਿਆ ਜਾਂਦਾ ਹੈ। ਜੈਸੇ ਨੇਤ੍ਰ ਬਿਨਾਂ ਨਿਯਮ ਕਰ ਕੇ ਰੂਪ ਦਾ ਗਿਆਨ ਨਹੀਂ ਹੁੰਦਾ। ਸੋ ਰੂਪ ਦਾ ਗਿਆਨ ਕਰਾਉਣ ਵਾਲੀ ਸਮਗਰੀ ਵਿਚੋਂ ਨੇਤ੍ਰ ਵਿਸ਼ੇਸ਼, ਪ੍ਰਧਾਨ ਅਤੇ ਪ੍ਰਮਾਣ ਹੋਣ ਕਰ ਕੇ ਰੂਪ ਦੇ ਗਿਆਨ ਕਰਾਉਣ ਲਈ ਉਸ ਦੀ ਅਨੱਨ ਵਿਸ਼ੇਸ਼ਤਾ, ਪ੍ਰਧਾਨਤਾ ਅਤੇ ਪ੍ਰਮਾਣਤਾ ਹੈ। ਇਹੋ ਉਸ ਦੀ ਅਨੱਨਤਾ ਜਾਂ ਮਹਾਤਮ (ਮਹੱਤਤਾ) ਹੈ। ਸੋ ਸ੍ਰੀ ਗੁਰੂ ਬਾਣੀ ਦੀ ਵਿਸ਼ੇਸ਼ਤਾ ਜਾਂ ਮਹਾਤਮ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਸਹਾਰਾਜ ਨੇ ਅਨੇਕ ਥਾਈਂ ਵਰਣਨ ਕਰਦਿਆਂ ਸ੍ਰ 'ਸੁਖਮਨੀ' ਸਾਹਿਬ ਦੇ ਅੰਤ ਵਿਚ ਅਰਥ ਵਾਦ ਰੂਪ ਤੇ ਸੁਖਮਨੀ

ਸਾਹਿਬ ਦੇ ਸਾਂਗੇ ਸੰਪੂਰਣ ਗੁਰੂ ਬਾਣੀ ਦੀ ਮਹਿਮਾ ਦੀ ਭਲੀ ਭਾਂਤਿ 'ਇਤਿ ਸ੍ਰੀ' ਕੀਤੀ ਹੈ। ਅਸੀਂ ਆਪ ਨੂੰ ਸ੍ਰੀ ਗੁਰੂ ਬਾਣੀ ਦਾ ਮਹਾਤਮ ਦਰਸਾਉਣ ਵਿਚ ਉਕਾ ਹੀ ਅਸਮ੍ਰਥ ਸਮਝਦੇ ਹੋਏ ਹਜ਼ੂਰ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਸ਼ਬਦਾਂ ਨੂੰ ਹੀ ਏਥੇ ਲਿਖ ਦੇਣਾ ਯੋਗ ਸਮਝਦੇ ਹਾਂ:–

"ਜਿਸੁ ਮਨਿ ਬਸੈ ਸੁਨੈ ਲਾਇ ਪ੍ਰੀਤਿ ॥ ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ ॥ ਜਨਮ ਮਰਨ ਤਾਕਾ ਦੂਖੁ ਨਿਵਾਰੈ ॥ ਦੁਲਭ ਦੇਹ ਤਤ ਕਾਲ ਉਧਾਰੈ ॥ ਨਿਰਮਲ ਸੋਭਾ ਅੰਮ੍ਰਿਤ ਤਾਕੀ ਬਾਨੀ॥ ਏਕੁ ਨਾਮੁ ਮਨ ਮਾਹਿ ਸਮਾਨੀ॥ ਦੂਖ ਰੋਗ ਬਿਨਸੇ ਭੈ ਭਰਮ॥ ਸਾਧ ਨਾਮ ਨਿਰਮਲ ਤਾਕੇ ਕਰਮ ॥ ਸਭ ਤੇ ਊਚ ਤਾਕੀ ਸੋਭਾ ਬਨੀ ॥ ਨਾਨਕ ਇਹ ਗੁਣਿ ਨਾਮੁ ਸੁਖਮਨੀ" ॥ ੮ ॥ ੨੪ ॥

ਇਸਦਾ ਭਾਵ ਇਹ ਹੈ ਕਿ ਸ੍ਰੀ ਸੁਖਮਨੀ ਸਾਹਿਬ ਤੋਂ ਉਪਲੱਛਤ ਸ੍ਰੀ ਗੁਰੂ ਸੰਹਿਤਾ ਦਾ ਮਹਾਤਮ ਇਹ ਹੈ ਕਿ ਜੋ ਪ੍ਰੀਤ ਲਾ ਕੇ ਇਸ ਬਾਣੀ ਨੂੰ ਸੁਣੇ ਅਤੇ ਮਨ ਵਿਚ ਬਸਾਵੇ ਉਸਦੇ ਮਨ ਵਿਚ ਵਾਹਿਗੁਰੂ ਬਾਸ ਕਰਦਾ ਹੈ। ੧ ਜਨਮ-ਮਰਣ ਦਾ ਦੁਖ ਨਿਵਿਰਤ ਹੋ ਜਾਂਦਾ ਹੈ। ੨ ਓਸਦੀ ਸੋਭਾ ਪਵਿਤ੍ਰ ਹੋ ਜਾਂਦੀ ਹੈ। ੩ ਬਾਣੀ ਵਿਚ ਅੰਮ੍ਰਿਤ ਭਰਪੂਰ ਹੋ ਜਾਂਦਾ ਹੈ। ੪ ਦੁਖ, ਰੋਗ, ਭੈ ਤੇ ਭਰਮ ਨਸ਼ਟ ਹੋ ਜਾਂਦੇ ਹਨ। ੫ "ਸਾਧ" ਓਸ ਦਾ ਨਾਮ ਪੈ ਜਾਂਦਾ ਹੈ ਤੇ ਸੁਕਰਮ ਪ੍ਰਾਪਤ ਹੋ ਜਾਂਦੇ ਹਨ। ੬ ਸਭਨਾਂ ਬਾਣੀਆਂ ਨਾਲੋਂ ਏਸ ਧੁਰ ਦੀ ਬਾਣੀ ਦੀ ਸੋਭਾ ਹੈ। ਇਨ੍ਹਾਂ ਗੁਣਾਂ ਕਰ ਕੇ ਏਸ ਦਾ ਨਾਉਂ 'ਸੁਖਮਨੀ' = (ਮਨ ਨੂੰ ਸੁਖ ਦੇਣ ਵਾਲੀ) ਹੈ। ਸੋ ਇਤਨੇ ਗੁਣ ਸੰਪੰਨ ਅਤੇ ਭੁਗਤਿ

ਮੁਕਤਿ ਦੀ ਦਾਤੀ ਸ੍ਰੀ ਗੁਰੂ ਬਾਣੀ ਦੇ ਤੁੱਲ ਹੋਰ ਕਿਸੇ ਬਾਣੀ ਦਾ ਮਹਾਤਮ ਨਹੀਂ ਹੋ ਸਕਦਾ।

## (੧੧) ਸਭ ਟੀਕਿਆਂ ਸੰਬੰਧੀ ਸਮੀਖਿਆ

੧. ਸ੍ਰੀ ਜਪੁ ਨੀਸਾਣ ਦੇ ਪੰਜਾਬੀ ਹਿੰਦੀ ਸੰਸਕ੍ਰਿਤ ਅਤੇ ਅੰਗਰੇਜ਼ੀ ਵਿਚ ਅਨੇਕ ਟੀਕੇ ਤੇ ਭਾਸ਼ ਹੋ ਚੁਕੇ ਹਨ, ਜੋ ਸਾਰ-ਗ੍ਰਾਹੀ ਦ੍ਰਿਸ਼ਟੀ ਨਾਲ ਤਾਂ ਹਰ ਇਕ ਪ੍ਰਮਾਰਥੀ ਪੁਰਸ਼ ਲਈ ਥੋੜੇ-ਬਹੁਤ ਲਾਭਕਾਰੀ ਜ਼ਰੂਰ ਹੋ ਸਕਦੇ ਹਨ, ਪਰ ਜੇ ਦ੍ਰਿਸ਼ਟੀ ਨਾਲ ਦੇਖਿਆ ਜਾਵੇ ਤਾਂ ਉਹ ਸਭ ਦੇ ਸਭ ਸੰਪ੍ਰਦਾਇ ਤੋਂ ਅਗਿ-ਆਤ ਹੋਣ ਕਰਕੇ ਗੁਰਮਤਿ ਸਿੱਧਾਂਤ ਤੇ ਤਾਤਪ੍ਰਯ ਵਿਚ ਉਦਣੁਦ ਉਪਯੋਗੀ ਨਹੀਂ ਹਨ। ਇਸ ਦਾ ਕਾਰਣ ਇਹ ਹੈ ਕਿ ਇਹ ਸਭ ਟੀਕੇ ਪੂਰਬੀ ਤੇ ਪੱਛਮੀ-ਦੋ ਵਖੋ ਵਖ ਅਤੇ ਪਰਸਪਰ ਵਿਰੁਧ ਪਰਨਾਲੀਆਂ ਅਨੁਸਾਰ ਬਣੇ ਹਨ। ਭਾਵ ਜੋ ਬ੍ਰਾਹਮਣੀ ਮਤ ਦੇ ਸੰਸਕਾਰੀ ਜਾਂ ਵੇਦਾਂਤ ਦੇ ਪਿਛਲਗ ਸਿਖਾਂ ਸਾਧਾਂ ਵਲੋਂ ਬਣਾਏ ਗਏ ਹਨ, ਉਨ੍ਹਾਂ ਵਿਚੋਂ ਕਈਆਂ ਦੀ ਅੱਖਰ ਮਰਯਾਦਾ ਭਾਵੇਂ ਕਿਸੈ ਅੰਸ ਵਿਚ ਸ਼ਬਦ ਸ਼ਾਸਤਰ ਦੇ ਅਨੁਸਾਰ ਹੈ ਅਤੇ ਕਈਆਂ ਵਿਚ ਸਾਹਿਤ ਤੇ ਭਾਸ਼ਾ ਸੰਬੰਧੀ ਚੋਖੀ ਚਮਤਕਾਰੀ ਅਤੇ ਚਾਤੁਰੀ ਭਰੀ ਰਚਨਾ ਭੀ ਹੈ । ਪਰ ਉਨ੍ਹਾਂ ਦਾ ਸਿਧਾਂਤ ਬਹੁਤ ਕਰ ਕੇ ਗੁਰਮਤਿ ਤੋਂ ਵਿਰੁਧ ਹੈ । ਇਨ੍ਹਾਂ ਵਿਚੋਂ ਸਭ ਤੋਂ ਪਹਿਲਾ ਟੀਕਾ 'ਮਹਾਂ ਕਵੀ' ਭਾਈ ਸੰਤੋਖ ਸਿੰਘ ਜੀ ਕ੍ਰਿਤ 'ਗਰਬ ਗੰਜਨੀ' ਹੈ। ਜੋ ਬੇ ਲੋੜੇ ਅਲੰਕਾਰ ਆਦਿ ਚਮਤਕਾਰਾਂ ਨਾਲ ਲੱਦੀ ਹੋਈ ਹੈ। ਦੂਜੇ ਦਰਜੇ ਤੇ ਸਰਬ ਤੰਤਰ ਸੁਤੰਤਰ ਸ੍ਰੀ

ਹਰ ਪ੍ਰਸ਼ਾਦ ਜੀ 'ਵੈਦਿਕ ਮੁਨੀ' ਕ੍ਰਿਤ 'ਜਪ ਸੰਹਿਤਾ' ਦਾ ਸੰਸ-ਕ੍ਰਿਤ ਅਤੇ ਪੰਜਾਬੀ ਭਾਸ਼ ਹੈ, ਜਿਸ ਵਿਚ ਪੰਜਾਬੀ ਬੋਲੀ ਅਤੇ ਸ੍ਰੀ ਗੁਰੂ ਬਾਣੀ ਦੀ ਭਾਸ਼ਾ ਨੂੰ ਈਸ਼੍ਵਰੀ ਤਾਂ ਅਵੱਸ਼ ਸਿੱਧ ਕੀਤਾ ਹੈ, ਪਰ ਸ੍ਰੀ ਗੁਰੂ ਬਾਣੀ ਅਤੇ ਵੇਦ ਮੰਤਰ ਤਥਾ ਸ਼ੁਰਤੀ (ਉਪ-ਨਿਸ਼ਦ) ਨੂੰ ਇਕ ਰੂਪਤਾ ਦੇ ਕੇ ਖਲ–ਖੰਡ ਦਾ ਇਕੋ ਭਾਉ ਕਰ ਦਿਤਾ ਹੈ। ਇਨ੍ਹਾਂ ਦੋਹਾਂ ਤੋਂ ਵਧ ਕੇ ਸ਼ਬਦ-ਸ਼ਾਸਤਰ ਦੇ ਅਨੁਕੂਲ ਅਤੇ ਗੁਰਮਤ ਸੰਪ੍ਰਦਾਇ ਦੇ ਅਨੁਸਾਰ "ਵਜ਼ੀਰ ਹਿੰਦ" ਪ੍ਰੈਸ ਵਿਚ ਛਪੀ ਪੰਜ ਗ੍ਰੰਥੀ ਦੀ ਟੀਕਾ ਵਿਚਲੀ ਜਪਜੀ ਸਾਹਿਬ ਦੀ ਟੀਕਾ ਹੈ, ਪਰ ਉਸਦੇ ਅਰਥ ਬਹੁਤ ਹੱਦ ਤਕ ਵਿਕਲਪੀ ਹੋਣ ਕਰ ਕੇ ਉਸਦੀ ਅਪਣੀ ਕੋਈ ਨਿਸ਼ਠਾ ਨਹੀਂ। ਇਸ ਲਈ ਉਹ ਭੀ ਕਿਸੇ ਨਿਸਚਿਤ ਤਾਤਪਰਯ ਦੀ ਸੂਚਕ ਨਾ ਹੋਣ ਕਰ ਕੇ ਅਤੇ ਦਰਸ਼ਨ ਸਾਸਤ੍ਰ ਤੋਂ ਸਰਬੰਗ ਪੂਰਣ ਗਿਆਤਤਾ ਵਾਲੀ ਨਾ ਹੋਣ ਦੇ ਕਾਰਣ ਉਸ ਵਿਚ ਸਿਧਾਂਤ ਵਿਸ਼ਯਕ ਬਹੁਤ ਸਾਰੀਆਂ ਤ੍ਰੁਟੀਆਂ ਹਨ। ਹੋਰਨਾਂ ਸੰਪ੍ਰਦਾਈ ਗਿਆਨੀਆਂ ਨੇ ਤਾਂ ਸੰਪ੍ਰਦਾਇ ਦੇ ਸਿਰ ਥੱਪ ਕੇ ਵਿਆਕਰਣ ਆਦਿ ਤੋਂ ਉਲਟ–ਇਕ ਦੂਜੇ ਤੋਂ ਵਿਰੁਧ ਨਾਨਾ ਅਰਥਾਂ ਦੀ ਕਲਪਣਾ ਕਰਨ ਵਿਚ ਬਹੁਤ ਗੌਰਵ ਸਮਝਿਆ ਹੈ। ਕਈਆਂ ਨੇ ਤਾਂ ਅਪਣੇ ਖਿਆਲ ਅਨੁਸਾਰ ਗੁਰਬਾਣੀ ਦੇ ਅਰਥ ਮਨੌਣ ਲਈ ਬਾਣੀ ਦਾ ਪਾਠ ਭੀ ਬਦਲ ਦਿਤਾ ਹੈ। ਜੈਸੇ "ਕੋਹ ਬਕਰਾ ਰਿੰਨ੍ਹ ਖਾਇਆ"। ਦੇ ਥਾਂ "ਕੋ ਹਬ ਕਰਾਰ ਨ ਖਾਇਆ", ਇਉਂ ਕਰ ਦਿਤਾ ਹੈ। ਕਈਆਂ ਤਿਆਗੀਆਂ ਨੇ ਗ੍ਰਿਹਸਥ ਦਾ ਖੰਡਨ ਕਰਨ ਲਈ "ਵਡਾਰੂ" ਸਬਦ ਦਾ ਅਰਥ 'ਇਸਤ੍ਰੀ' ਕਰ ਮਾਰਿਆ ਹੈ। ਕਈਆਂ ਨੇ

"ਧਰਤੀ ਸਾਧ ਕੀ" ਦਾ ਅਨੂਵ, "ਤੀਧਰ", ਇਉਂ ਉਲਟਾ ਕਰ ਕੇ 'ਤੀ' ਧਾਰੀ ਸਾਧ ਕੀ ਹੁੰਦਾ ਹੈ ? ਇਹ ਅਨਰਥ ਕਰ ਦਿਤਾ ਹੈ। ਅਸਾਡੇ ਮਤ ਵਿਚ ਤਾਂ ਇਹ ਕਰਮ ਅਨਰਥ ਕਾਰੀ ਹੀ ਨਹੀਂ, ਸਗੋਂ ਨਰਕ ਗਾਮੀ ਹੋਣ ਦਾ ਮਾਰਗ ਹੈ।

੨. ਦੂਜੇ ਪੱਖ ਵਾਲੇ ਪੱਛਮੀ ਸਕੂਲੀਏ ਤਾਂ ਗੁਰਬਾਣੀ ਦੀ ਭਾਸ਼ਾ ਸਾਹਿੱਤ ਅਤੇ ਅਰਥ ਮਰਯਾਦਾ ਤੋਂ ਉਕੇ ਹੀ ਸੁੰਨ ਹੋਣ ਤੋਂ ਬਿਨਾ ਗੁਰਮਤ ਸਿਧਾਂਤ ਦੇ ਲੇਸ ਮਾਤਰ ਤੋਂ ਭੀ ਜਾਣੂ ਨਹੀਂ ਹਨ। ਉਹ ਅਪਣੀ ਪੱਛਮੀ ਵਿਦਿਆ ਅਤੇ ਅਣਜਾਣਾਂ ਵਲੋਂ ਪ੍ਰਾਪਤ ਹੋਈ ਅਣਤੋਲੀ ਮਾਨ-ਪ੍ਰਤਿਸ਼ਠਾ ਦੀ ਹੈਂਕੜ ਦੇ ਸਦਕੇ ਸੰਪ੍ਰਦਾਇ ਅਤੇ ਸਬਦ ਮਰਯਾਦਾ, ਦੋਹਾਂ ਦਾ ਹੀ ਉਲੰਘਨ ਕਰਦੇ ਹੋਏ ਕਪੋਲ ਕਲਪਨਾ ਭਰੇ ਜੱਕੜ ਮਾਰ ਕੇ ਅੰਨ੍ਹੇ ਸ਼ਰਧਾਲੂਆਂ ਨੂੰ ਅੰਨ੍ਹੇ ਖੂਹ ਵਿਚ ਠਲ੍ਹੀ ਜਾ ਰਹੇ ਹਨ। ਅਤੇ ਅੰਗ੍ਰੇਜ਼ੀ ਭਾਸ਼ਾ ਵਰਗੀ ਬਿਦੇਸ਼ੀ ਗਰਾਮਰ-ਹੀਣ ਅਨਾਰਕੀ (Anarchy) ਪਰ੍ਹਤ ਦੇ ਟੀਕੇ ਕਰਨ ਲਗਿਆਂ ਤਾਂ ਉਨ੍ਹਾਂ ਭੱਦ੍ਰ ਪੁਰਸ਼ਾਂ ਨੇ ਹੋਰ ਭੀ ਏਹੀ ਕੜ੍ਹੀ ਘੋਲੀ ਹੈ। ਉਨ੍ਹਾਂ ਦੇ ਟਾਕਰੇ ਤੇ "ਕਾਮਧੇਨੁ" ਵਿਆਖਿਆ ਸ਼ਬਦ-ਸ਼ਾਸਤ੍ਰ ਦੀ ਮਰਯਾਦਾ ਅਤੇ ਗਰਮਤਿ ਦੇ ਸਿਧਾਂਤ ਤੋਂ ਕਿਸੇ ਅੰਸ ਵਿਚ ਭੀ ਵਿਰੁਧ ਨਾ ਹੋਣ ਕਰ ਕੇ ਸਭ ਤੋਂ ਸਿਰੋਮਣੀ ਅਤੇ ਅਪਣੇ ਆਪ ਵਿਚ ਸਭ ਤੋਂ ਪਹਿਲੀ ਅਤੇ ਅੰਤਿਮ ਹੈ।

## (੧੨) ਸੰਪ੍ਰਦਾਇ

ਵਿਆਕਰਣ ਅਨੁਸਾਰ 'ਸੰਪ੍ਰਦਾਇ' ਸਬਦ ਵਿਚ ਸੰ+ਪ੍ਰ+ਦਾ+ਯੁਕ ਇਹ ਚਾਰ ਸ਼ਬਦ ਹਨ, "ਭਾਵੇਂ ਧਾਤੂ"

ਇਸ ਸੂਤ੍ਰ ਨਾਲ ਤਧਿੱਤ ਅਰਥ ਵਿਚ ਉਕਤ ਪਦ 'ਭਾਵ ਵਾਚਿਕ' ਸੰਗਿਆ ਹੈ । ਇਸਦਾ ਅਰਥ ਹੈ—ਭਲੀ ਭਾਂਤ, ਵਿਸ਼ੇਸ਼ ਨਿਯਮ ਅਨੁਸਾਰ ਜੋ ਦੇਈਦਾ ਆਇਆ ਹੋਵੇ । ਦਾਰਸ਼ਨਿਕ ਰੀਤੀ ਨਾਲ ਇਸਦਾ ਭਾਵ ਹੈ—ਜੋ ਆਚਾਰਜ ਵਲੋਂ ਹੋਰਨਾਂ ਤੋਂ ਵਿਲੱਛਣ ਨਿਗਮਾਗਮ ਰੂਪੀ ਸੰਕੇਤ ਪ੍ਰਨਾਲੀ ਦੁਆਰਾ ਕੀਤਾ ਗਿਆ ਸੱਚਾ ਉਪਦੇਸ਼ ਹੈ। ਉਹ "ਸੰਪ੍ਰਦਾਇ" ਕਹੌਂਦਾ ਹੈ। ਅਤੇ ਰਹੱਸਵਾਦੀਆਂ ਦੇ ਸਿਧਾਂਤ ਵਿਚ ਪਰੰਪਰਾ ਤੋਂ ਆਇਆ ਹੋਇਆ ਜੋ ਗੁਰੂ ਦਾ ਉਪਦੇਸ਼ ਹੈ, ਅਤੇ ਜਿਸਦਾ ਉਚਾਰਣ ਤੋਂ ਲੈ ਕੇ ਤਾਤ ਪਰਯ–ਅਰਥ ਤਕ ਜਿਉਂ ਕਾ ਤਿਉਂ ਅਭਿਆਸ ਕੀਤਾ ਜਾਵੇ, ਮਨਨ ਕੀਤਾ ਜਾਵੇ, ਅਤੇ ਇੰਨ ਬਿੰਨ ਦ੍ਰਿੜ੍ਹਿਆ ਜਾਵੇ ਉਹ 'ਆਮ-ਨਾਇ' ਅਥਵਾ 'ਸੰਪ੍ਰਦਾਇ' ਹੈ । ਸੋ ਜਪੁਜੀ ਸਾਹਿਬ ਦੀ 'ਕਾਮੁਧੇਨੁ' ਟੀਕਾ ਵਿਚ ਪਹਿਲਾਂ ਵਿਆਕਰਣ ਅਨੁਸਾਰ ਪਦ ਸਿੱਧੀ ਕਰ ਕੇ ਉਨ੍ਹਾਂ ਦੇ ਢੁਕਵੇਂ ਅਰਥ ਲਿਖੇ । ਫੇਰ ਮੀਮਾਂਸਾ ਅਨੁਸਾਰ ਅਧਿਕਰਣਾਂ ਦੇ ਅੰਦਰ ਆਏ ਪ੍ਰਕਰਣਾਂ ਦੀ ਸੂਚਨਾ ਦੇ ਕੇ ਉਨ੍ਹਾਂ ਦੇ ਵਿਸ਼ੇ, ਸੰਸੇ, ਸੰਸ੍ਰਯ, ਪੂਰਬ ਪੱਖ ਅਤੇ ਉਤਰ ਪੱਖ ਰੂਪ ਪੰਚਾਂਗਾਂ ਦਾ ਵੇਰਵਾ, "ਨਿਆਸ, ਵਾਕ-ਬੋਧ ਦਾ ਅਰਥ ਅਤੇ ਵਿਰੋਧ ਪਰਹਾਰ ਕਰ ਕੇ, ਛੇ ਪਰਕਾਰ ਦੀ ਸੰਗਤੀ ਅਨੁਸਾਰ ਸ੍ਰੀ ਗੁਰੂ ਬਾਣੀ ਨਾਲ ਅਪਣੇ ਕੀਤੇ ਅਰਥ ਦਾ ਸਮਨ੍ਵਯ (ਮੇਲ) ਕਰਨ ਦਾ ਜਤਨ ਕੀਤਾ ਹੈ । ਸਾਹਿੱਤਕ ਨਿਯਮ ਅਨੁਸਾਰ ਜਗਾ ਜਗਾ ਮੂਲ ਦੇ ਪਦਾਂ ਦੀ ਸਮਤਾ, ਰਸ, ਭਾਵ, ਸ਼ਬਦ ਦੀ ਬ੍ਰਿਤੀ ਅਤੇ ਅਲੰਕਾਰ ਆਦਿ ਚਮਤਕਾਰਾਂ ਦੀ ਵਿਸ਼ੇਸ਼ਤਾ ਨਾਲ ਸ਼ਬਦ-ਸ਼ਾਸਤਰ ਅਤੇ ਤਰਕ ਸ਼ਾਸਤ੍ਰ ਦੀ ਖੂਬ

ਛਟਾ ਦਿਖਾਈ ਹੈ। ਅੰਤ ਵਿਚ ਨਿਆਇ ਵਿਦਿਆ ਅਨੁਸਾਰ ਪ੍ਰਮੇਯ ਦਾ ਸੰਸਾ ਦੂਰ ਕਰ ਕੇ ਅਰਥ ਸਿਧੀ ਕੀਤੀ ਗਈ ਹੈ। ਇਸ ਲਈ ਇਹ ਟੀਕਾ ਸ਼ਬਦ-ਸ਼ਾਸਤਰ, ਤਰਕ ਸ਼ਾਸਤਰ ਅਤੇ ਮੀਮਾਂਸਾ ਨਿਆਇ ਆਦਿ ਦਾਰਸ਼ਨਿਕ ਵਿਚਾਰ ਨਾਲ ਭਰਪੂਰ ਹੈ। ਸਭ ਤੋਂ ਵਧ ਕੇ ਗੌਰਵਤਾ ਵਾਲੀ ਗਲ ਇਹ ਹੈ ਕਿ ਏਹ ਵਿਆਖਿਆ ਅਸਾਡੇ ਮਾਨਯੋਗ ਪੁਰਾਤਨ ਸਿਖ *ਵਿਦਵਾਨਾਂ ਦੀ ਪਰੰਪਰਾ ਦੁਆਰਾ ਪਹੁੰਚੀ ਹੋਈ ਹੋਣ ਕਰ ਕੇ ਸ੍ਰੀ ਗੁਰੂ ਬਾਣੀ ਦੇ ਨਿਗਮਾਗਮ ਰੂਪੀ 'ਆਮਨਾਇ' ਦੀ ਸੰਪ੍ਰਦਾਇ ਤੋਂ ਕਿਸੇ ਅੰਸ ਵਿਚ ਭੀ ਵਿਰੁਧ ਨਹੀਂ। ਇਸ ਵਿਚਲੇ ਗੁਰਮੁਖਿ, ਪੰਚ, ਏਕਾ ਮਾਈ, ਆਦੀ ਪੰਥੀ, ਅਤੇ ਧਰਮ ਖੰਡ ਆਦਿ ਸ਼ਬਦ ਦੇ ਅਰਥ ਕਹਾਉਤੀ ਸੰਪ੍ਰਦਾਇ ਤੋਂ ਵਿਲੱਛਣ ਅਤੇ ਸੁਵਣਾਂ ਮਨਨ ਦੀ ਵਿਚਾਰ, ਸਿਧ ਗੋਸ਼ਟ, ਅਤੇ ਅੰਤਲੇ ਖੰਡਾਂ ਦੀ ਅਦਭੁਤ ਵਿਆਖਿਆ ਅਪਣੇ ਆਪ ਵਿਚ ਅਦੁਤੀ ਹੈ। ਜੋ ਪਰਮ ਗੁਰਮਤ ਦੇ ਅਨੁਕੂਲ ਅਤੇ ਰਸ ਭਿੰਨੀ ਹੋਣ ਕਰ ਕੇ ਪੂਰਬੋਕਤ ਕਥਨ ਦੀ ਸਚਾਈ ਵਿਚ 'ਪਰਤੱਖ' ਪ੍ਰਮਾਣ ਹੈ। ਪਰ ਫੇਰ ਭੀ ਜਿਨ੍ਹਾਂ ਮਹਾਂ ਪੁਰਖਾਂ ਨੂੰ ਸਾਸਤ੍ਰ ਦੀ ਉਕਤੀ-ਜੁਗਤੀ ਤੋਂ ਵਿਖੇਪ ਜਾਂ ਉਪਰਾਮਤਾ ਹੋਵੇ ਉਹਨਾਂ ਨੂੰ ਕੇਵਲ ਸਰਲ ਅਰਥ ਪੜ੍ਹਨ ਦਾ ਹੀ ਆਨੰਦ ਮਾਨਣਾ ਚਾਹੀਦਾ ਹੈ।

ਸਾਰੰਸ ਇਹ ਕਿ ਉਕਤ ਵਿਆਖਿਆ ਧੁਰੋਂ ਚਲਦੀ ਆਈ ਪਰੰਪਰਾ ਦੇ ਆਧਾਰ ਤੇ ਹੋਣ ਕਰ ਕੇ ਸੁੱਧ ਸੰਪ੍ਰਦਾਇਕ

---

*ਸ੍ਰੀ ਮਾਨ ਸੰਤ ਗੁਲਾਬ ਸਿੰਘ ਜੀ ਘੋਲੀਏ ਵਾਲੇ ਅਤੇ ਸ੍ਰੀ ਮਾਨ ਸੰਤ ਗੁਰਬਖਸ਼ ਸਿੰਘ ਜੀ ਪਟਿਆਲਾ।

ਹੈ, ਜਿਸ ਵਿਚ ਸ਼ਬਦ ਅਤੇ ਅਰਥ ਦੇ ਹਰ ਏਕ ਜ਼ਰੂਰੀ ਅੰਸ ਉਪਰ ਵਿਚਾਰ ਹੋਣ ਦੇ ਕਾਰਣ ਇਹ ਅਪਣਾ "ਕਾਮੁਧੇਨੁ" ਨਾਮ ਸਫਲ ਕਰਨ ਦੇ ਠੀਕ ੨ ਯੋਗ ਬਣ ਗਈ ਹੈ।

## ਅਧਿਕਾਰੀ

ਉਤਮ, ਮੱਧਮ ਅਤੇ ਅਧਮ ਭੇਦ ਤੇ ਅਧਿਕਾਰੀ ੩ ਪ੍ਰਕਾਰ ਦੇ ਹੁੰਦੇ ਹਨ। ਜੋ ਸੁਧ ਸੰਪ੍ਰਦਾਇ ਨੂੰ ਪ੍ਰਮਾਣ ਮੰਨ ਕੇ ਅਪਣੀ ਵਿਚਾਰ ਨੂੰ ਓਸ ਦੇ ਅਧੀਨ ਰਖ ਕੇ ਖੋਜ ਕਰੇ ਉਹ ਜਗਿਆਸੂ 'ਉਤਮ' ਅਧਿਕਾਰੀ ਹੈ। ਜੋ ਆਪਣੀ–ਦਲੀਲ ਜਾਂ ਤਰਕ ਨੂੰ ਮੁਖ ਅਤੇ ਸੰਪ੍ਰਦਾਇ ਜਾਂ ਸ਼ਬਦ ਪ੍ਰਮਾਣ ਨੂੰ ਪ੍ਰਮਾਣ ਨ ਮੰਨਦਾ ਹੋਇਆ ਗਉਣ ਰੂਪ ਤੇ ਮੰਨ ਕੇ ਖੋਜ ਕਰੇ ਉਹ ਮਧਮ ਹੈ। ਜੋ ਕਿਸੇ ਭੀ ਪ੍ਰਕ੍ਰਿਆ ਨੂੰ ਨ ਜਾਣਦਾ ਹੋਵੇ ਜਾਂ ਥੋੜਾ ਜਾਣਦਾ ਹੋਇਆ ਆਪ ਨੂੰ ਬਹੁਤਾ ਜਾਣਕਾਰ ਮੰਨ ਕੇ ਨਿਰਾ ਅਪਣੀ ਵਿਚਾਰ ਜਾਂ ਤਰਕ ਨੂੰ ਹੀ ਮੁਖ ਰਖੇ, ਅਥਵਾ ਪੱਖ ਕੋਈ ਨ ਰਖਦਾ ਹੋਇਆ ਸੰਸੇ ਤੇ ਵਿਪ੍ਰਯਯ ਗਿਆਨ ਦਾ ਫੰਡਿਆ ਹੋਇਆ ਨਿਰਾ ਸ਼ੰਕਾ ਕਰਨ ਤੇ ਹੀ ਲੱਕ ਬੰਨ੍ਹ ਲਵੇ, ਉਹ ਅਧਮ ਅਰਥਾਤ ਨੀਵੇਂ ਦਰਜੇ ਦਾ ਅਧਿਕਾਰੀ ਹੈ। ਤਾਂਤੇ ਇਸ ਟੀਕੇ ਵਿਚ ਅਸੀ ਸੰਪ੍ਰਦਾਇ ਨੂੰ ਮੁਖ ਅਤੇ ਸ਼ਾਸਤਰ ਰੀਤੀ ਨੂੰ ਓਸ ਦੇ ਅਧੀਨ ਰਖ ਕੇ ਅਪਣੀ ਵਿਚਾਰ ਲਿਖੀ ਹੈ। ਇਸ ਲਈ ਇਸ ਵਿਚ ਮੁਖ ਅਧਿਕਾਰ ਤਤੁ ਵਸਤੂ ਦੇ ਖੋਜੀਆਂ ਅਨੰਨ ਸਿਖਾਂ ਦਾ ਹੈ, ਜੋ ਅਪਣੀ ਮਤਿ ਦੇ ਥਾਂ ਗੁਰਮਤਿ ਨੂੰ ਅਸਥਾਪਨ ਕਰਨਾ ਅਪਣਾ ਇਸ਼ਟ ਸਮਝਦੇ ਹਨ। ਅਪਣੀ

ਤਰਕ ਅਤੇ ਸ਼ਾਸਤ੍ਰ ਰੀਤੀ ਨੂੰ ਮੁਖ ਅਤੇ ਸੰਪ੍ਰਦਾਇ ਨੂੰ ਓਸ ਦੇ ਅਧੀਨ ਮੰਨਣ ਵਾਲੇ ਗੁਰਮਤੀਏ ਅਤੇ ਮਨਮਤੀਏ—ਮਧਮ ਜਗਿਆਸੂ ਭੀ ਏਸ ਦੇ ਅਧਿਕਾਰੀ ਹਨ। ਪਰ ਪੱਛਮੀ ਵਿਦਿਆ ਦੇ ਸ਼ਰਧਾਲੂ ਅਤੇ ਪੰਜਾਬੀ ਭਾਸ਼ਾ ਤਥਾ ਗੁਰਮਤਿ ਸਬੰਧੀ ਲੱਛਣ ਗ੍ਰੰਥਾਂ ਦੇ ਤੱਤ ਗਿਆਨ ਤੋਂ ਬਿਲਕੁਲ ਕੋਰੇ ਜਾਂ ਕੁਝ ਕੁ ਸੰਸ-ਕਾਰੀ ਅਰਥਾਤ ਅਤਿ ਥੋੜਾ ਜਾਨਣ ਵਾਲੇ ਮਧਮ ਜਗਿਆਸੂ ਏਸ ਦੇ ਅਧਿਕਾਰੀ ਨਹੀਂ। ਪਰ ਜੇ ਉਹ ਅਪਣੀ ਹੇਂਕੜ ਨੂੰ ਛਡ ਕੇ ਅਤੇ ਮਿਥਿਆਤ੍ਰ ਭਰੀ ਵਿਦਵਤਾ ਨੂੰ ਉਕਾ ਹੀ ਭੁਲਾਕੇ ਸੰਪ੍ਰਦਾਇ ਅਤੇ ਗੁਰਮਤਿ ਆਗਮਾਂ ਦੇ ਅਨੁਸਾਰੀ ਹੋ ਕੇ ਖੋਜ ਕਰਨਗੇ ਤਾਂ ਉਹ ਉਤਮ ਹੋ ਜਾਣ ਕਰ ਕੇ ਉਨ੍ਹਾਂ ਦਾ ਭੀ ਭਲਾ ਹੋ ਜਾਵੇਗਾ। ਨਹੀਂ ਤਾਂ—"अल्पाधीनं प्रति रोदति शास्त्रं परिहृष्यति माम', ਇਸ ਲੋਕੋਕਤੀ ਦੇ ਭਾਵ ਅਨੁਸਾਰ ਨ ਉਹ ਏਸ ਤੋਂ ਲਾਭ ਉਠਾ ਸਕਣਗੇ ਅਤੇ ਨਾਹੀ ਉਨ੍ਹਾਂ ਦਾ ਪਰਿਸ਼੍ਰਮ ਪੂਰਾ ਪੂਰਾ ਸਫਲ ਹੋਵੇਗਾ। ਸਗੋਂ ਅਵਿਦਿਆ ਰੂਪੀ ਅਨ੍ਹੇਰੀ ਦੇ ਕਾਰਣ ਉਹ ਸਗੋਂ ਹੋਰ ਚੁੰਧਿਆਏ ਜਾਣਗੇ।

ਅੰਤਿਮ ਬੇਨਤੀ ਦੇ ਰੂਪ ਵਿਚ ਇਹ ਗੱਲ ਆਖ ਦੇਣੀ ਅਯੋਗ ਨਹੀਂ ਹੋਵੇਗੀ ਕਿ ਇਸ ਟੀਕੇ ਦੀਆਂ ਮੁਢਲੀਆਂ ੨੦ ਪਉੜੀਆਂ ਕਿਸੇ ਉਪਕਾਰੀ ਦੇ ਉਪਕਾਰ ਕਰ ਜਾਣ ਨਾਲ ਦੋਬਾਰਾ ਅਤੇ ਥੋੜੇ ਦਿਨਾਂ ਵਿਚ ਇਕੋ ਸਾਹ ਤਿਆਰ ਕਰਨੀਆਂ ਪਈਆਂ। ਜਿਸ ਕਰ ਕੇ ੧੦ ਬਰਸਾਂ ਦੇ ਪਹਿਲਾਂ ਲਿਖੇ ਖਿਆਲਾਂ ਨਾਲੋਂ ਹੋਰ ਵਧੀਕ ਸੁੰਦਰ ਭਾਵ ਅਤੇ ਰੀਤੀਆਂ ਦੀ ਸੂਝ ਆ ਜਾਣ ਦੇ ਕਾਰਣ "ਕੁਬੇ ਦੇ ਲੱਤ ਮਾਰੀ ਸੂਤ ਆਈ" ਦੀ ਲੋਕ ਉਕਤੀ ਅਨੁਸਾਰ ਘਾਟੇ ਦੇ ਥਾਂ ਕੁਝ

ਵਾਧਾ ਹੀ ਹੋਇਆ ਹੈ। ਪਰ ਛੇਤੀ ਵਿਚ ਕਈਆਂ ਥਾਵਾਂ ਤੇ ਭੁੱਲਾਂ ਚੁੱਕਾਂ ਹੋਣ ਦੀ ਸੰਭਾਵਨਾ ਆਵੱਸ਼ ਹੈ, ਜਿਸਦੀ ਖਿਮਾ ਦੀ ਜਾਚਨਾ ਕਰਦਾ ਹੋਇਆ ਆਪ ਨੂੰ ਉਕਤ ਕਾਰਜ ਕਰਨ ਵਿਚ ਪੂਰਾ ਪੂਰਾ ਕ੍ਰਿਤਾਰਥ ਹੋਇਆ ਸਮਝਦਾ ਹਾਂ।

ਇਸ ਤੋਂ ਬਿਨਾ ਪੰਡਿਤ ਲਛਮਣ ਸਿੰਘ ਜੀ 'ਸ਼ਸ਼ ਮ੍ਰਿਗੇਸ਼' ਦਾ ਭੀ ਧੰਨਵਾਦੀ ਹਾਂ, ਜਿਨ੍ਹਾਂ ਨੇ ਏਸ ਦੀ ਸੁਧਾਈ ਤੇ ਲਿਖਾਈ ਵਿਚ ਮੇਰਾ ਹੱਥ ਵਟਾਇਆ ਹੈ।

"ਅੰਤ ਨੂੰ ਮੈਨੂੰ ਇਹ ਲਿਖਣ ਵਿਚ ਅਤਿ ਪ੍ਰਸੰਨਤਾ ਹੈ ਕਿ ਸ੍ਰੀ ਮਾਨ ਡਾ: ਫੌਜਾ ਸਿੰਘ ਜੀ ਐਮ. ਬੀ. ਬੀ. ਐਸ. ਦਾ ਬਹੁਤ ਧੰਨਵਾਦੀ ਅਤੇ ਕ੍ਰਿਤਗਜ ਹਾਂ ਜਿਨ੍ਹਾਂ ਨੇ ੧੦੦੦ ਕਾਪੀ ਦਾ ਖਰਚ ਅਗਾਊ ਦੇ ਕੇ ਏਸ ਟੀਕੇ ਦੇ ਛਾਪਣ ਵਿਚ ਮੇਰਾ ਉਤਸ਼ਾਹ ਵਧਾਇਆ।"

ਪੰਡਿਤ ਕਰਤਾਰ ਸਿੰਘ 'ਦਾਖਾ'



# ਜਾਣ-ਪਛਾਣ

ਪੰਡਿਤ ਕਰਤਾਰ ਸਿੰਘ ਜੀ 'ਦਾਖਾ' ਆਪਣੀ ਕਿਸਮ ਦੇ ਪਹਿਲੇ ਤੇ ਆਖਰੀ ਵਿਦਵਾਨ ਹਨ ਜਿਨ੍ਹਾਂ ਨੇ ਪੰਜਾਬੀ ਵਿਚ ਦਰਸ਼ਨ, ਸਾਹਿੱਤ, ਪਿੰਗਲ, ਅਲੰਕਾਰ, ਵੈਦਿਕ ਵਾਙਮਯ ਤੇ ਗੁਰਬਾਣੀ ਬਾਰੇ ਬੜੀ ਗਹਿਰੀ ਖੋਜ ਪ੍ਰਕਾਸ਼ਿਤ ਕਰਨ ਦੇ ਜਤਨ ਕੀਤੇ ਹਨ। ਸੰਸਕ੍ਰਿਤ ਦੇ ਉੱਚ ਪਾਏ ਦੇ ਵਿਦਵਾਨ ਹਨ। ਪੰਜਾਬ ਦੇ ਜੰਮ-ਪਲ ਹੋਣ ਕਰ ਕੇ ਆਪ ਦਾ ਦਿਲੀ ਸਨੇਹ ਪੰਜਾਬੀ ਬੋਲੀ ਨਾਲ ਹੈ ਤੇ ਪੰਜਾਬੀ ਵਿਚ ਆਪ ਨੇ ਤਿੰਨ ਦਰਜਨ ਤੋਂ ਵਧੀਕ ਸਦੀਵੀ ਕੀਮਤ ਦੀਆਂ ਬਹੁ-ਮੁਲੀਆਂ ਪੁਸਤਕਾਂ ਲਿਖੀਆਂ ਹਨ। ਉਨ੍ਹਾਂ ਪੁਸਤਕਾਂ ਵਿਚੋਂ ਗੁਰ ਕਾਵਯ ਦਰਸ਼ਨ (ਪਿੰਗਲ), ਨਯਾਇ ਪਰਿਭਾਸ਼ਾ, ਅਲੰਕਾਰ ਨਿਰਣਯ, ਵਿਆਕਰਣ ਪੰਚਾਇਣ, ਗੁਰਮੁਖੀ ਤੇ ਹਿੰਦੀ ਦਾ ਟਾਕਰਾ, ਅਲੰਕਾਰ ਸ਼ਾਸਤਰ ਆਦਿ ਪ੍ਰਸਿੱਧ ਹਨ। ਇਹ ਪੁਸਤਕਾਂ ਪੰਡਿਤ ਜੀ ਦੀ ਰਸੀ ਹੋਈ ਵਿਦਿਆ ਦਾ ਨਚੋੜ ਤੇ ਸੰਸਕ੍ਰਿਤਕ ਗੂੜ੍ਹ ਗਿਆਨ ਦੀਆਂ ਮੂੰਹੋਂ ਬੋਲਦੀਆਂ ਤਸਵੀਰਾਂ ਹਨ।

'ਜਪੁ ਜੀ ਸਾਹਿਬ ਦੀ ''ਕਾਮਧੇਨ'' ਵਿਆਖਿਆ' ਪੰਡਿਤ ਜੀ ਦੀ ਨਵੀਂ ਰਚਨਾ ਹੈ ਜਿਸ ਨੇ ਪਹਿਲਾਂ ਛਾਪੇ ਦਾ ਜਾਮਾ ਨਹੀਂ ਸੀ ਪਹਿਨਿਆ। ਇਸ ਤੋਂ ਪਹਿਲਾਂ ਜਪੁ ਜੀ ਸਾਹਿਬ ਦੇ ਅਨੇਕਾਂ ਟੀਕੇ ਪਾਠਕਾਂ ਨੇ ਪੜ੍ਹੇ ਹੋਣਗੇ, ਪਰ ਇਸ ਟੀਕੇ ਵਿਚੋਂ ਜੋ ਸੁਆਦ ਪ੍ਰਾਪਤ ਹੋਵੇਗਾ, ਉਹ ਸ਼ਾਇਦ ਹੀ ਕਿਸੇ ਹੋਰ ਟੀਕੇ ਵਿਚੋਂ ਆਇਆ ਹੋਵੇ। ਇਸ ਦਾ ਕਾਰਣ ਮੇਰੀ ਜਾਚੇ ਇਹੋ ਹੋ ਸਕਦਾ ਹੈ ਕਿ ਬਹੁਤੇ ਟੀਕਾਕਾਰ ਸਿਰਫ਼ ਪੜ੍ਹੇ ਹੋਏ ਹੁੰਦੇ ਹਨ, ਪਰ ਗੁੜ੍ਹੇ ਹੋਏ ਨਹੀਂ ਹੁੰਦੇ, ਪਰ ਪੰਡਿਤ ਜੀ ਪੜ੍ਹੇ ਹੋਏ ਹੋਣ ਦੇ ਨਾਲ ਹੀ ਗੁੜ੍ਹੇ ਹੋਏ ਵੀ ਹਨ ਤੇ

ਉਨ੍ਹਾਂ ਨੇ ਇਸ ਟੀਕੇ ਵਿਚ ਗੁਰਬਾਣੀ ਦੇ ਕਈ ਗੂੜ੍ਹ ਭੇਦ ਇਸ ਖੂਬ-ਸੂਰਤੀ ਨਾਲ ਖੋਲ੍ਹੇ ਹਨ ਅਤੇ ਆਤਮਕ ਗਿਆਨ ਨਾਲ ਕਈ ਅਜਿਹੀਆਂ ਗੱਲਾਂ ਤੇ ਰੋਸ਼ਨੀ ਪਾਈ ਹੈ ਜਿਥੇ ਅਜੇ ਤਕ ਕੋਈ ਰੋਸ਼ਨੀ ਦੀ ਕਿਰਨ ਨਹੀਂ ਸੀ ਅੱਪੜੀ।

ਸਿਆਣੇ ਕਹਿੰਦੇ ਹਨ ਕਿ ਟੀਕਾਕਾਰ ਜਾਂ ਅਨੁਵਾਦਕ ਦਾ ਕੰਮ ਕਈ ਗੱਲਾਂ ਵਿਚ ਬੜਾ ਕਠਿਨ ਹੁੰਦਾ ਹੈ ਤੇ ਇਹ ਕੰਮ ਉਹੋ ਵਿਦਵਾਨ ਕਰ ਸਕਦਾ ਹੈ ਜੋ ਮੂਲ ਰਚਨਾਂ ਦਾ ਚੰਗਾ ਗੂੜ੍ਹਾ ਤੇ ਸੱਜਰਾ ਗਿਆਨ ਰਖਦਾ ਹੋਵੇ, ਭਾਸ਼ਾ ਦੇ ਸ਼ਬਦਾਂ ਉਤੇ ਜਿਸ ਦਾ ਪੂਰੀ ਤਰ੍ਹਾਂ ਕਾਬੂ ਹੋਵੇ ਅਤੇ ਜੋ ਇਕ ਅਤਿ ਚੰਗੇ ਪੜਚੋਲੀਏ ਵਾਲੀ ਸਮਝ-ਸੂਝ ਰਖਦਾ ਹੋਇਆ ਅਜੇਹਾ ਅਨੁਭਵੀ ਹੋਵੇ ਕਿ ਮੂਲ ਲੇਖਕ ਦੀ ਆਤਮਾ ਨੂੰ ਛੂਹ ਸਕੇ। ਜਿਥੋਂ ਤਕ ਮੈਂ ਇਸ ਟੀਕੇ ਨੂੰ ਵਾਚਿਆ ਹੈ, ਉਥੋਂ ਤਕ ਮੇਰੀ ਰਾਇ ਹੈ ਕਿ ਪੰਡਿਤ ਜੀ ਇਨ੍ਹਾਂ ਗੁਣਾਂ ਵਿਚ ਸੋਲਾਂ ਆਨੇ ਪੂਰੇ ਉਤਰੇ ਹਨ। ਉਨ੍ਹਾਂ ਨੇ ਗੁਰਬਾਣੀ ਨੂੰ ਪੜ੍ਹਨ ਤੇ ਸਮਝਣ ਵਿਚ ਸੰਸ-ਕ੍ਰਿਤ ਵਿਆਕਰਣ, ਹਿੰਦੀ ਪੰਜਾਬੀ ਭਾਸ਼ਾ–ਵਿਗਿਆਨ, ਖਟ ਦਰਸ਼ਨ ਅਤੇ ਗੁਰਮਤ-ਫ਼ਿਲਾਸਫ਼ੀ ਤੋਂ ਪੂਰੀ ਪੂਰੀ ਸਹਾਇਤਾ ਲਈ ਹੈ। ਇਸ ਟੀਕੇ ਵਿਚ ਉਨ੍ਹਾਂ ਨੇ ਵਿਆਕਰਣ ਅਨੁਸਾਰ ਹਰੇਕ ਸ਼ਬਦ ਦੀ ਵਯੁਤਪਤੀ ਕਰ ਕੇ ਪਹਿਲਾਂ ਪਦ-ਅਰਥ, ਫੇਰ ਪਉੜੀ ਦਾ ਵਿਊਂਤਾ ਤੇ ਅਵਿਤਰਣਿਕਾ ਦਿਤੀ ਹੈ ਜਿਸ ਵਿਚ ਅਨੇਕ ਮਤ ਮਤਾਂਤ੍ਰਾਂ ਦੇ ਦਾਰ-ਸ਼ਨਿਕ ਸਿਧਾਂਤ ਤੇ ਸਾਹਿਤਿਕ ਖੂਬੀਆਂ ਦਾ ਪੂਰਾ ੨ ਵੇਰਵਾ ਦਿਤਾ ਹੈ। ਇਸ ਤੋਂ ਪਿਛੋਂ ਹਰੇਕ ਪਉੜੀ ਦਾ ਸਰਲ ਅਰਥ ਕੀਤਾ ਹੈ ਤੇ ਨਾਲ ਹੀ ਹਰੇਕ ਪਉੜੀ ਦੇ ਪਦਾਰਥ ਦੇ ਅੰਤ ਵਿਚ ਉਸ ਦਾ ਵਿਸ-ਤਾਰ ਸਹਿਤ ਭਾਸ਼ ਹੈ ਜੋ ਅਪਣੀ ਉਪਮਾ ਆਪ ਹੈ। ਇਸ ਭਾਸ਼ ਵਿਚ ਪੰਡਿਤ ਜੀ ਨੇ ਪਦ ਕ੍ਰਿਤਤਾ, ਅਸ਼ੁੱਧ ਅਰਥਾਂ ਦਾ ਖੰਡਨ ਤੇ ਆਪਣੇ ਕੀਤੇ ਅਰਥਾਂ ਨੂੰ ਸਹੀ ਸਿਧ ਕਰਨ ਲਈ ਤਰਕ ਵਿਦਿਆ ਅਨੁਸਾਰ ਪ੍ਰਮਾਣ ਤੇ ਪ੍ਰਮੇਯ ਦੇ ਸੰਸਿਆਂ ਦੀ ਨਿਵਿਰਤੀ ਕਰ ਕੇ ਅਜਿਹੀ ਵਿਦ੍ਵਤਾ ਦਿਖਾਈ ਹੈ ਕਿ ਕਿਸੇ ਹੋਰ ਸ਼ੰਕਾ–ਸਮਾਧਾਨ ਦੀ ਗੁੰਜਾਇਸ਼

ਬਾਕੀ ਨਹੀਂ ਰਹਿ ਜਾਂਦੀ।

ਜਪੁ ਜੀ ਸਾਹਿਬ ਦੇ ਟੀਕੇ ਅਜ ਤੋੜੀ ਇਕ ਸੌ ਦੇ ਲਗ ਭਗ ਹੋ ਚੁਕੇ ਹਨ, ਜਿਨ੍ਹਾਂ ਵਿਚੋਂ ਇਕ ਪ੍ਰਾਚੀਨ ਟੀਕਾ(ਜੋ ਡਾ: ਮੋਹਨ ਸਿੰਘ ਜੀ ਨੇ ਪੰਜਾਬੀ ਭਾਖਾ ਤੇ ਛੰਦ ਬੰਦੀ ਵਿਚ ਛਾਪਿਆ ਹੈ), ਭਾਈ ਮਨੀ ਸਿੰਘ, ਪੰਡਿਤ ਦੇਵਾ ਸਿੰਘ, ਤਾਰਾ ਸਿੰਘ ਨਰੋਤਮ, ਨਿਹਾਲ ਸਿੰਘ ਨਿਰਮਲੇ, ਹਰਿ ਪ੍ਰਸਾਦ ਵੈਦਿਕ ਮੁਨੀ, ਬੇਦੀ ਬ੍ਰਿਜ ਵੱਲਭ ਸਿੰਘ ਆਦਿ ਦੇ ਟੀਕੇ ਪ੍ਰਸਿਧ ਹਨ। ਇਨ੍ਹਾਂ ਤੋਂ ਇਲਾਵਾ ਕੁਝ ਟੀਕੇ ਪ੍ਰਿੰਸੀਪਲ ਜੋਧ ਸਿੰਘ, ਤੇਜਾ ਸਿੰਘ, ਪ੍ਰੋ: ਸਾਹਿਬ ਸਿੰਘ ਆਦਿ ਵਿਦ-ਵਾਨਾਂ ਨੇ ਵੀ ਕੀਤੇ ਹਨ ਜੋ ਨਵੇਂ ਲਿਖਣ-ਢੰਗ ਨੂੰ ਅਪਣਾਉਂਦੇ ਹਨ। ਪੰਡਿਤ ਕਰਤਾਰ ਸਿੰਘ ਜੀ ਦੇ ਟੀਕੇ ਵਿਚ ਇਹ ਸਿਫਤ ਹੈ ਕਿ ਉਨ੍ਹਾਂ ਨੇ ਪ੍ਰਾਚੀਨਤਾ ਤੇ ਨਵੀਨਤਾ ਦੋਹਾਂ ਨੂੰ ਇਕ ਸਾਥ ਨਿਭਾਇਆ ਹੈ ਤੇ ਮੁਕੰਮਲ ਟੀਕੇ ਦੀਆਂ ਸਾਰੀਆਂ ਖੂਬੀਆਂ ਉਨ੍ਹਾਂ ਦੇ ਇਸ ਟੀਕੇ ਵਿਚੋਂ ਸਾਫ ਪਈਆਂ ਜ਼ਾਹਰ ਹੁੰਦੀਆਂ ਹਨ।

ਗੁਰਮਤ ਗਿਆਨ ਦੇ ਜਿਗਿਆਸੂ ਅਤੇ ਵਿਦਵਾਨ ਜੇ ਇਸ ਟੀਕੇ ਨੂੰ ਅਪਨਾਉਣਗੇ ਤਾਂ ਇਸ ਤੋਂ ਉਨ੍ਹਾਂ ਦੀ ਕਦਰਦਾਨੀ ਤੇ ਫ਼ਰਜ਼ ਸ਼ਨਾਸੀ ਦਾ ਸਬੂਤ ਮਿਲੇਗਾ। ਮੇਰੀ ਰਾਇ ਹੈ ਕਿ ਪੰਡਿਤ ਜੀ ਦਾ ਇਹ ਟੀਕਾ ਹਰੇਕ ਗੁਰਮਤ ਪ੍ਰੇਮੀ ਦੇ ਘਰ ਤੇ ਹਰੇਕ ਪੰਜਾਬੀ ਜਾਂ ਵਿਦਿਆਰਥੀ ਪਾਸ ਤੇ ਪੁਸਤਕਾਲੇ ਵਿਚ ਹੋਣਾ ਚਾਹੀਏ।

ਪ ਮਈ, ੧੯੫੧} ਸ਼ਮਸ਼ੇਰ ਸਿੰਘ ਅਸ਼ੋਕ

# ਸੂਚਨਾ

ਕਿਸੇ ਭਾਸ਼ਾ ਦੇ ਅਰਥ ਕਰਨ ਲਈ ਜ਼ਰੂਰੀ ਹੈ ਕਿ ਉਸਦੇ ਲਿਖਣ ਦੇ ਢੰਗ ਸਿਧਾਂਤ, ਪਦ ਤੇ ਧੁਨੀ ਤੇ ਉਸ ਦੀ ਆਮਨਾਇ (System) ਦਾ ਪੂਰਾ ਗਿਆਨ ਹੋਵੇ । ਸੋ ਗੁਰਬਾਣੀ ਦੇ ਅਰਥ ਕਰਨ ਲਈ ਉਪਰ ਦਸੀਆਂ ਗੱਲਾਂ ਦੇ ਨਾਲ ਗੁਰਬਾਣੀ ਦੇ ਰਸ ਨੂੰ ਮਾਨਣਾ ਭੀ ਲਾਜ਼ਮੀ ਹੈ। ਕਿਉਂਕਿ ਗੁਰਬਾਣੀ ਨਿਰਾ ਪੁਰਾ ਅਖਰੀ ਗਿਆਨ ਹੀ ਨਹੀਂ ਹੈ ਇਹ ਮੰਤ੍ਰ ਰੂਪ ਹੋਣ ਕਰ ਕੇ ਜਪਣ ਵਾਲਾ ਪਦਾਰਥ ਹੈ। ਜੋ ਇਸ ਨੂੰ ਜਪਦੇ ਸੋ ਨਿਹਾਲ ਹੁੰਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚਿ ਗੁਰਬਾਣੀ ਦਾ ਲੱਛਣ ਤੇ ਜਪਣ ਦਾ ਫਲ ਇਉਂ ਦਸਿਆ ਹੈ:—

'ਸਤਿਗੁਰ ਦੀ ਬਾਣੀ ਸਤਿ ਸਰੂਪ ਹੈ ਗੁਰਬਾਣੀ ਬਣੀਐ ॥'

''ਸਤਿਗੁਰ ਕੀ ਬਾਣੀ ਸਤਿ ਸਤਿ ਕਰ ਜਾਣਹੁ ਗੁਰ ਸਿਖਹੁ॥ ਹਰਿ ਕਰਤਾ ਆਪ ਮੁਹਹੁ ਕਢਾਇ ॥''

"ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ॥ ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ॥ ਜਿਨ ਕਉ ਨਦਰਿ ਕਰਮੁ ਹੋਵੈ ਹਿਰਦੈ ਤਿਨਾਂ ਸਮਾਣੀ॥ ਪੀਵਹੁ ਅੰਮ੍ਰਿਤੁ ਸਦਾ ਰਹਹੁ ਹਰਿ ਰੰਗਿ ਜਪਿਅਹੁ ਸਾਰਿੰਗ ਪਾਣੀ॥ ਕਹੈ ਨਾਨਕੁ ਸਦਾ ਗਾਵਹੁ ਇਹ ਸਚੀ ਬਾਣੀ॥

ਇਸ ਧੁਰ ਕੀ ਬਾਣੀ ਦੇ ਸਮਝਣ ਲਈ ਧੁਰ ਦੀ ਸਮਝ ਦੀ ਲੋੜ ਹੈ। ਧੁਰ ਦੀ ਸਮਝ ਕੀ ਹੈ ? ਗੁਰਮਤਿ

ਗਿਆਨ ਹੈ। ਜਿਸ ਨੂੰ ਅੰਗ੍ਰੇਜ਼ੀ ਵਿਚਿ (Divine Wisdom) ਆਖਦੇ ਹਨ। ਇਹ ਗੁਰਮਤਿ ਗਿਆਨ ਗੁਰੂ ਘਰ ਦੀ ਰਹਿਤ ਮਰਯਾਦਾ ਧਾਰਨ ਕੀਤਿਆਂ ਤੇ ਨਾਮ ਬਾਣੀ ਦੇ ਜਪਣ ਸਿਮਰਨ ਦੁਆਰਾ ਹੀ ਪ੍ਰਾਪਤ ਹੁੰਦਾ ਹੈ। ਇਸਦੀ ਪ੍ਰਾਪਤੀ ਹੋਣ ਪਰ ਹੀ "ਧੁਰ ਕੀ ਬਾਣੀ ਆਈ ਤਿਨ ਸਗਲੀ ਚਿੰਤ ਮਿਟਾਈ" ਦੇ ਭਾਵ ਵਾਲਾ ਵਰਤਾਰਾ ਪ੍ਰਤਖ ਵਰਤਦਾ ਹੈ।

ਅਜ ਤਕ ਗੁਰਬਾਣੀ ਦੇ ਅਰਥ ਆਮ ਤੌਰ ਪਰ ਓਪਰੀਆਂ ਐਨਕਾਂ ਲਾ ਕੇ ਹੀ ਕੀਤੇ ਜਾਂਦੇ ਰਹੇ ਹਨ। ਕਿਸੇ ਵਿਰਲੇ ਨੇ ਹੀ ਗੁਰਮਤਿ ਗਿਆਨ ਦੀ ਐਨਕ ਲਾ ਕੇ ਗੁਰਬਾਣੀ ਦੀ ਵੀਚਾਰ ਕੀਤੀ ਹੈ। ਪੁਰਾਤਨ ਖਿਆਲ ਦੇ ਸਾਧੂਆਂ ਸੰਤਾਂ ਨੇ ਵੇਦਾਂ ਸ਼ਾਸਤਰਾਂ ਦੀ ਐਨਕ ਨਾਲਿ ਗੁਰਬਾਣੀ ਨੂੰ ਵਿਚਾਰਿਆ ਤੇ ਇਸਦੇ ਭਾਵ ਨੂੰ ਵੇਦਾਂ ਸ਼ਾਸਤਰਾਂ ਦੇ ਅਨਕੂਲ ਸਿਧ ਕਰਨ ਦਾ ਬਿਰਥਾ ਯਤਨ ਕੀਤਾ ਪਰ ਉਹਨਾਂ ਵਿਚਿ ਇਕ ਗਲ ਜ਼ਰੂਰੀ ਸੀ ਕਿ ਉਹ ਗੁਰੂ ਸਾਹਿਬ ਨੂੰ ਮਹਾਂ ਪੁਰਖ ਮੰਨਦੇ ਹੋਏ ਗੁਰਬਾਣੀ ਨੂੰ ਸਤਿ ਬਾਣੀ ਸਮਝਦੇ ਸਨ। ਇਸ ਦੇ ਜਪਣ ਸਿਮਰਨ ਦੇ ਕਾਇਲ ਸਨ। ਪਰ ਅੰਗ੍ਰੇਜ਼ੀ ਵਿਦਿਆ ਦੇ ਬਹੁਤੇ ਵਿਦਵਾਨ ਯੂਰਪੀ ਐਨਕ ਨਾਲਿ ਗੁਰਬਾਣੀ ਨੂੰ ਵਿਚਾਰਦੇ ਹਨ। ਤੇ ਗੁਰੂ ਸਾਹਿਬ ਨੂੰ ਕੇਵਲ ਸੁਧਾਰਕ ਤੇ ਗੁਰਬਾਣੀ ਨੂੰ ਇਕ ਚੰਗਾ ਲਿਟ੍ਰੇਚਰ ਹੀ ਸਮਝਦੇ ਹਨ। ਉਹ ਨਾਮ ਬਾਣੀ ਦੇ ਜਪਣ ਸਿਮਰਨ ਦੇ ਕਾਇਲ ਨਹੀਂ। ਇਹੋ ਸਬੱਬ ਹੈ ਕਿ ਉਹਨਾਂ ਦੇ ਕੀਤੇ ਅਰਥ ਗੁਰਬਾਣੀ ਦੀ ਸਪ੍ਰਿਟ ਨਾਲ ਮੇਲ ਨਹੀਂ ਖਾਂਦੇ। ਪਰ ਗੁਰਮਤਿ ਗਿਆਨੀਆਂ ਦਾ ਬੀਜ ਨਾਸ ਨਹੀਂ ਹੈ। ਪੰਥ ਵਿਚ ਐਸੇ ਵਿਰਲੇ ਸਜਣ ਮੌਜੂਦ

ਹਨ ਜੋ ਗੁਰਬਾਣੀ ਦੇ ਅਰਥ ਗੁਰਮਤਿ ਆਸ਼ੇ ਅਨੁਸਾਰ ਕਰਦੇ ਹਨ। ਪੰਡਿਤ ਕਰਤਾਰ ਸਿੰਘ ਦਾਖਾ ਉਹਨਾਂ ਵਿਰਲੇ ਸਜਣਾਂ ਵਿਚੋਂ ਇਕ ਹਨ। ਇਹਨਾਂ ਵਿਚਿ ਵਾਧਾ ਇਹ ਹੈ ਕਿ ਵੇਦਾਂ ਸ਼ਾਸਤ੍ਰਾਂ ਆਦਿ ਸੰਸਕ੍ਰਿਤ ਦੇ ਵਿਦਵਾਨ ਹੁੰਦੇ ਹੋਏ ਅੰਗ੍ਰੇਜ਼ੀ ਵਿਦਵਾਨਾਂ ਦੇ ਰੰਗ ਢੰਗ ਤੇ ਵਿਚਾਰ ਨੂੰ ਵੀ ਚੰਗੀ ਤਰ੍ਹਾਂ ਸਮਝਦੇ ਹਨ। ਇਸ ਲਈ ਇਹਨਾਂ ਦੇ ਅਰਥ ਗੁਰੂ ਘਰ ਦੀ ਆਮਨਾਇ ਦੇ ਅਨੁਸਾਰ ਹੁੰਦੇ ਹਨ। ਗੁਰੂ ਦੀ ਕਿਰਪਾ ਨਾਲਿ ਇਹਨਾਂ ਨੂੰ ਉਹ ਕੁਛ ਫੁਰਦਾ ਹੈ ਜਿਸ ਨੂੰ ਸੁਣਨ ਵਾਲੇ ਹੈਰਾਨ ਰਹਿ ਜਾਂਦੇ ਹਨ। ਕਈ ਬਰਸ ਹੋਏ ਇਕ ਸਜਣ ਨੇ ਕਿਹਾ ਸੀ "ਕਿ ਪੰਡਿਤ ਜੀ ਪਾਸੋਂ ਤਾਂ ਪ੍ਰੋਫੈਸਰਾਂ ਨੂੰ ਪੜ੍ਹਨਾ ਚਾਹੀਦਾ ਹੈ।" ਇਕ ਹੋਰ ਸਜਣ ਕਹਿਆ ਕਰਦੇ ਹਨ "ਕਿ ਪੰਡਿਤ ਜੀ ਅਰਥ ਕੀ ਕਰਦੇ ਹਨ ਚੂਨੇ ਵਿਚਿ ਇੱਟ ਮਾਰਦੇ ਹਨ।" ਸੋ ਅਸੀਂ ਨਿਰਸੰਦੇਹ ਇਹ ਗਲ ਡੰਕੇ ਦੀ ਚੋਟ ਨਾਲਿ ਕਹਿ ਸਕਦੇ ਹਾਂ ਕਿ ਇਸ ਵੇਲੇ ਦੀ ਵਿਦਵਾਨਾਂ ਦੀ ਸ੍ਰੇਣੀ ਵਿਚ ਗੁਰਮਤਿ ਤੇ ਸਾਹਿਤ ਨੂੰ ਸਮਝਣ ਵਾਲਾ ਤੇ ਗੁਰਬਾਣੀ ਵਿਆ-ਕਰਣ ਦਾ ਗਿਆਤਾ ਪੰਡਿਤ ਜੀ ਆਪਣੀ ਮਿਸਾਲ ਆਪ ਹੀ ਹਨ। ਤੇ ਆਪ ਦੀ ਵਿਦਵਤਾ ਦਾ ਲੋਹਾ ਵਿਦਿਵਾਨਾਂ ਵਿਚਿ ਮੰਨਿਆ ਹੋਇਆ ਹੈ। ਆਪ ਜੀ ਨੇ ਦੋ ਦਰਜਨ ਦੇ ਕਰੀਬ ਪੁਸਤਕਾਂ ਲਿਖੀਆਂ ਹਨ। ਜਿਹਾ ਕਿ:- ਖੜਗ ਖਾਲਸਾ, ਗੁਰਬਾਣੀ ਵਿਆਕਰਣ ਹਿਸਾ ਪਹਿਲਾ, ਅਲੰਕਾਰ ਨਿਰਣੇ, ਪਿੰਗਲ, ਭੱਟਾਂ ਦੇ ਸਵਯਾਂ ਦਾ ਅਣਛਪਿਆ ਟੀਕਾ, ਅਣਛਪਿਆ ਵਿਆਕਰਣ ਹਿਸਾ ਦੂਜਾ, ਪੰਜਾਬੀ ਦੀ ਵਿਸ਼ੇਸ਼ਤਾ, ਵੇਦਾਂ ਦਾ ਟੀਕਾ, ਨਿਆਇ ਪ੍ਰਕਾਸ਼, ਗੁਰਮੁਖੀ ਤੇ ਹਿੰਦੀ ਅਖਰਾਂ ਦਾ

ਟਾਕਰਾ, ਗੁਰ ਪਦਾਰਥ ਨਿਰਣੇ ਆਦਿ।

ਪੰਡਿਤ ਜੀ ਨੇ ਕਈ ਬਰਸ ਹੋਏ ਜਪੁ ਜੀ ਸਾਹਿਬ ਦਾ ਟੀਕਾ ਕੀਤਾ ਸੀ ਜੋ ਹੁਣ ਪ੍ਰਕਾਸ਼ਤ ਹੋਇਆ ਹੈ। ਇਸ ਦੀਆਂ ਖੂਬੀਆਂ ਦਾ ਵੇਰਵਾ ਦੇਣ ਦੀ ਇਹ ਥਾਂ ਨਹੀਂ ਪਾਠਕਾਂ ਨੂੰ ਪੜ੍ਹ ਕੇ ਹੀ ਅਨੰਦ ਆਵੇਗਾ। ਅਸੀਂ ਪੰਡਿਤ ਜੀ ਨੂੰ ਪ੍ਰੇਰਨਾ ਕਰਦੇ ਹਾਂ ਕਿ ਉਹ ਅਪਣਾ ਗਿਆਨ ਪੁਸਤਕਾਂ ਰਾਹੀਂ ਪ੍ਰਕਾਸ਼ ਕਰਨ ਦਾ ਛੇਤੀ ਉਦਮ ਕਰਨ। ਉਹਨਾਂ ਦੇ ਕਰਨ ਯੋਗ ਖਾਸ ਇਹ ਕੰਮ ਹਨ। ਪੰਜਾਬੀ ਦਾ ਵਿਆਕਰਣ, ਪੰਜਾਬੀ ਕੋਸ਼, ਪੰਜਾਬੀ ਸਾਹਿਤ ਦਾ ਇਤਿਹਾਸ। ਭਾਵੇਂ ਅਗੇ ਪੰਜਾਬੀ ਦੇ ਵਿਆਕਰਣ ਤੇ ਸਾਹਿਤ ਦੇ ਇਤਿਹਾਸ ਕਈ ਛਪੇ ਮਿਲਦੇ ਹਨ ਪਰ ਉਹ ਮੁਕੰਮਲ ਤੇ ਠੀਕ ਨਿਸ਼ਾਨੇ ਤੇ ਬੈਠਣ ਵਾਲੇ ਪ੍ਰਤੀਤ ਨਹੀਂ ਹੁੰਦੇ।

ਸਾਡੀ ਜਾਚੇ ਕੇਵਲ ਪੰਡਿਤ ਜੀ ਹੀ ਇਹਨਾਂ ਵਿਸ਼ਿਆਂ ਨੂੰ ਪੂਰੀ ਤਰ੍ਹਾਂ ਨਿਭਾ ਸਕਦੇ ਹਨ। ਸਾਨੂੰ ਆਸ ਹੈ ਕਿ ਗੁਰਮਤਿ ਤੇ ਪੰਜਾਬੀ ਦੇ ਪ੍ਰੇਮੀ ਇਸ ਟੀਕੇ ਤੋਂ ਲਾਭ ਉਠਾਵਣਗੇ, ਨਾਲਿ ਹੀ ਅਸੀਂ ਸਾਰੇ ਵਿਦਿਆ ਹਿਤੈਸ਼ੀ ਸਜਣਾਂ ਨੂੰ ਪ੍ਰੇਰਨਾ ਕਰਦੇ ਹਾਂ ਕਿ ਪੰਡਿਤ ਜੀ ਹੁਣ ਢਲਦੇ ਪਰਛਾਵੇਂ ਹਨ ਇਹਨਾਂ ਤੋਂ ਜਿਤਨੀ ਛੇਤੀ ਜਿੰਨਾ ਸਾਹਿਤਕ ਲਾਭ ਲਿਆ ਜਾਵੇ, ਉਤਨਾਂ ਹੀ ਲਾਹੇਵੰਦਾ ਹੈ।

੩੦ ਅਪ੍ਰੈਲ ੧੯੫੧

ਨਾਹਰ ਸਿੰਘ ਗਜਾਨੀ
ਗੁਜਰਵਾਲ (ਲੁਧਿਆਣਾ)

# ਪ੍ਰਸੰਸਾ

ਸਵੈਯਾ—

ਟੀਕੇ ਘਨੇ ਜਪਜੀ ਕੇ ਬਨੇ ਚਤਰਾਈ ਦਿਖਾਈ ਸੁ ਟੀਕਿਆਂ ਕਾਰਾਂ।
ਲੜਿ ਜੋੜਦੇ ਜੋੜਦੇ ਭੁੱਲੇ ਸਿਧਾਂਤ ਨੂੰ ਟੁੱਟ ਗਈਆਂ ਜੋੜੀ ਜੋੜੀਆਂ ਤਾਰਾਂ।
ਐਵੇਂ ਥੋਥੀਆਂ ਜੁਗਤੀਆਂ'ਸ਼ੇਸ਼ ਕਵਿ'ਜਿਵੇਂ ਝੂਠੀਆਂ ਰੇਤਲੀ ਹੋਣ ਦਿਵਾਰਾਂ।
ਸੁਰ ਲੋਕ ਕੀ ਸੰਪਦਾ ਸਾਦਰ, ਮੈ, ਭਰ ਅੰਜਲੀਆਂ ਜਪੁ ਟੀਕੇ ਤੇ ਵਾਰਾਂ।੧।
ਵੇਦ, ਵੇਦਾਂਗ ਉਪਾਂਗ ਸਾਹਿੱਤਕ ਕੋਮਲ ਦੀਹ ਸਮਾਸ ਵਿਚਾਰਾਂ।
ਨਯਾਇ ਨਿਪੁੰਨਤਾ ਉੱਕਤਿ ਜੁੱਗਤਿ ਲੱਛਣਾ ਵਜੰਜਨਾ ਕਾਵਯ ਪੁਕਾਰਾਂ।
ਸਾਰਦਾ ਸ੍ਰੀ ਮੁਖ 'ਕੇਹਰਿ' ਕੇ ਕਵਿ 'ਸ਼ੇਸ਼' ਸਦਾ ਪ੍ਰਤਿ ਪੱਖੀਆਂ ਹਾਰਾਂ।
ਸੰਮਦਾ ਲੋਕ ਪ੍ਰਲੋਕ ਲਭ ਭਰਿ ਅੰਜਲੀਆਂ ਜਪ ਟੀਕੇ ਤੇ ਵਾਰਾਂ।੨।
ਜੀਅ ਜੋਨਿ ਚੁਰਾਸੀ ਦਾ ਗੇੜ ਮਿਟੇ ਗੁਰਬਾਣੀ ਪੜ੍ਹੇ ਸੁਧਰੇ ਬਪੁ ਜੀ ਕਾ।
ਭੋਗਹੁ ਮੋਖ ਮਿਲੇ ਤਤ ਕਾਲ ਸੁ ਆਧਿ ਬਿਆਧਿ ਮਿਟੇ ਤਪੁ ਜੀ ਕਾ।
ਭਵ ਬੀਚ ਭਵੈ ਨਹਿ ਫੇਰ ਕਦੇ ਕਵਿ "ਸੇਸ਼ ਮ੍ਰਿਗੇਸ਼" ਮਿਟੇ ਖਪੁ ਜੀ ਕਾ।
ਜੋਇ ਪੜ੍ਹੇ ਸਭ ਏਹ ਕਹੇ ਸੁ "ਅਪੂਰਬ ਭਾਸੁ ਬਨਿਓ" ਜਪੁ ਜੀ ਕਾ।੩।
ਤਮ ਰੂਪ ਅਗ੍ਯਾਨ ਬਿਨਾਸਨ ਕੋ ਜਨੁ ਦੀਪ ਜਗਿਓ ਸੁਧ ਗ੍ਯਾਨ *ਹਵੀਕਾ।
ਵਿਦਿਆ ਨਦ ਪੋਤ ਸੁ ਸੇਤੁ ਕਿਧੌਂ ਵਿਦਵਾਨਨ ਕੋ ਮੁਖ ਮੁਕਰ ਸੁਧੀਕਾ।
ਪਰਮਾਰਥੀ ਪੰਥਕ ਪਿਆਸਨ ਕੋ ਸੁ ਮਿਲੌ ਜਸੁ ਘੁੱਟ ਅਮੀਕਾ।
ਕਵਿ 'ਸ਼ੇਸ਼' ਮਹਾ ਕਵਿ 'ਕੇਹਰਿ'ਜੂ ਵਰ ਕੋ ਵਿਦ ਨੀਕ ਕੀਓ ਜਪ ਟੀਕਾ।੪।

ਕ:—ਬੇਦ ਉਪਵੇਦ ਖਟ ਸ਼ਾਸਤ੍ਰ ਪੁਰਾਨ ਨੀਤੀ,
ਸਿਮ੍ਰਿਤਿ 'ਤਿਹਾਸ ਜਿਨ ਪੜ੍ਹ ਖੂਬ ਗਾਖਾ ਹੈ।
ਰਚੇ ਬਹੁ ਗ੍ਰੰਥ ਤੇ ਕਾਦੰਬਰੀ ਦੇ ਟੀਕੇ ਕਰੇ,
ਵੇਦ ਭਾਸ਼ ਟਹਿਓ ਲਿਖ ਛਾਪੀ ਨਯਾਇ ਭਾਸ਼ਾ ਹੈ।
ਗੁਰੂ ਮਤਿ ਮੰਡਨ ਪਖੰਡਨ ਕੇ ਖੰਡਬੇ ਕੋ,
ਟੀਕਾ ਜਪੁ "ਕਾਮਧੇਨੁ" ਅਮੀ ਰਸ ਚਾਖਾ ਹੈ।
ਕਵਿ 'ਮਿਰਗੇਸ਼' ਏਸ ਟੀਕੇ ਦੇ ਬਣਾਉਣ ਵਾਲੇ,
ਮਹਾਂ ਕਵਿ ਪੰਡਿਤ ਕ੍ਰਤਾਰ ਸਿੰਘ ਦਾਖਾ ਹੈ।

੨-੩-੫੧} ਦਾਸ—ਪੰ: ਲਛਮਣ ਸਿੰਘ 'ਸ਼ੇਸ਼ ਮ੍ਰਿਗੇਸ਼' ਅੰਬਾਲਾ ਸ਼ਹਿਰ

---

*ਮੱਖਣ।

# ਪੰਡਿਤ ਕਰਤਾਰ ਸਿੰਘ ਜੀ ਦਾਖਾ

ਸਾਹਿਤਜਾਚਾਰਯ



# ਪੰਡਿਤ ਕਰਤਾਰ ਸਿੰਘ ਜੀ ਦਾਖਾ

ਸਾਹਿਤਜਾਚਾਰਯ



ੴ ਸਤਿਗੁਰ ਪ੍ਰਸਾਦਿ ॥

# "ਜਪੁਜੀ ਸਾਹਿਬ"

## (ਕਾਮ ਧੇਨੁ ਵਿਆਖਿਆ ਸਹਿਤ)

## ਅਨੁਬੰਧ

ਜਪੁ ਪਦ ਦਾ ਅਰਥ—

੧. 'ਜਪੁ' ਉਹ ਬਾਣੀ ਹੈ ਜਿਸ ਨਾਲ ਅਪਣੇ ਇਸ਼ਟ ਦੇ ਬਾਰੰਬਾਰ ਗੁਣ ਗਾਏ ਜਾਣ। ਸੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਆਦਿ ਵਿਚ ਜੋ "ਜਪੁਜੀ" ਬਾਣੀ ਹੈ ਉਸ ਵਿਚ ਕਿਤੇ ਸਾਖਿਆਤ ਅਤੇ ਕਿਤੇ ਪਰੰਪਰਾ ਤੇ ਵਸਤੂ ਨਿਰਦੇਸ਼, ਆਸ਼ੀਰਵਾਦ ਅਤੇ ਨਮਸਕਾਰ ਦੇ ਰੂਪ ਵਿਚ ਅਕਾਲ ਪੁਰਖ ਦੇ ਗੁਣਾਂ ਦਾ ਬਾਰੰਬਾਰ ਕੀਰਤਨ ਕੀਤਾ ਗਿਆ ਹੈ। ਇਸ ਲਈ ਉਕਤ ਬਾਣੀ ਦਾ ਨਾਉਂ 'ਜਪੁ' ਜਾਂ 'ਜਪੁਜੀ' ਸਫਲ ਹੈ।

## ਬਿਉਰਾ

੨. ਇਸਦੇ ਅਰੰਭ ਹੋਣ ਤੋਂ ਪਹਿਲਾਂ "ਮੂਲ ਮੰਤ੍ਰ" ਲਿਖਿਆ ਗਿਆ ਹੈ, ਜੋ ਮੰਗਲਾਚਰਣ ਤੋਂ ਬਿਨਾਂ ਏਸ ਬਾਣੀ ਦ੍ਵਾਰਾ ਸਮਗ੍ਰ ਗੁਰਬਾਣੀ ਦਾ ਮੂਲ ਭੀ ਹੈ, ਅਤੇ ਗੁਰਮੰਤ੍ਰ ਬਿਸ

ਵਿਚ ਗੁਪਤ ਹੈ। ਜਿਸ ਤਰਾਂ ਧਰਤੀ ਅੰਦਰ ਬੀਜ ਹੁੰਦਾ ਹੈ, ਮੂਲ, ਬੀਜ ਅਤੇ ਵਿਸਤਾਰ ਦੋਹਾਂ ਨਾਲ ਸਾਖਿਆਤ ਸੰਬੰਧ ਰਖਦੀ ਹੈ। ਇਸੇ ਤਰਾਂ ਬੀਜ ਮੰਤ੍ਰ ਰੂਪ, ਗੁਰ ਮੰਤ੍ਰ ਅਤੇ 'ਮਹਾਂ ਮੰਤ੍ਰ' ਰੂਪ ਗੁਰ ਬਾਣੀ ਦੋਹਾਂ ਨੂੰ 'ਮੂਲ ਮੰਤ੍ਰ' ਜ਼ਾਹਿਰ ਕਰਦਾ ਹੈ। ਸੋ ਇਸ ਵਿਚਲੇ ੧੨ ਪਦ ਅਕਾਲ ਪੁਰਖ ਦੀਆਂ ਸਿਫਤਾਂ ਦੇ ਨਾਤੇ ਜਾਂ ਉਸਦੀਆਂ ਪਦਵੀਆਂ ਹੋਣ ਕਰ ਕੇ ਉਨ੍ਹਾਂ ਦਾ ਅਕਾਲ ਪੁਰਖ ਲੱਛ ਹੈ। ਅਤੇ ਗੁਰਬਾਣੀ ਇਨ੍ਹਾਂ ਦੀ ਹੀ ਵਿਆਖਿਆ ਹੋਣ ਕਰ ਕੇ ਇਹਨਾਂ ਦਾ ਸਮੁਦਾਯ 'ਮੂਲ ਮੰਤ੍ਰ' ਕਹਾਉਂਦਾ ਹੈ।

## ॥ ਜਪੁ ॥

ਉਕਤ ਪਦ ਦਾ ਅਰਥ "ਉਸ ਨੂੰ ਜਪੋ" ਨਹੀਂ; ਬਲਕਿ ਇਹ ਬਾਣੀ ਦਾ ਸਿਰਲੇਖ ਹੈ। ਜਪੁਜੀ ਦੇ ਆਦਿ ਵਿਚ ਸ਼ਲੋਕ ਅਤੇ ਅੰਤ ਵਿਚ ਭੀ ਸ਼ਲੋਕ ਲਿਖ ਕੇ ਇਸ ਦਾ ਉਪ ਕ੍ਰਮ ਅਤੇ ਉਪ ਸੰਹਾਰ ਜਣਾਇਆ ਹੈ। ਇਨ੍ਹਾਂ ਸ਼ਲੋਕਾਂ ਤੋਂ ਬਿਨਾ ੩੮ ਪਉੜੀਆਂ ਹਨ। ਜੋ ਕਿ ਭਿੰਨ ੨ ਨਿਮਿੱਤ-ਪਰਥਾਇ ਅਥਵਾ ਸੂਤੇ ਸਿੱਧ ਹੀ ਕਈ ਵਾਰ ਰਚੀਆਂ ਗਈਆਂ ਹਨ, ਜੋ ਚਉਥੀ ਪਾਤਿਸਾਹੀ ਕਰਤਾ ਪੁਰਖ ਗੁਰੂ ਰਾਮਦਾਸ ਸਾਹਿਬ ਜੀ ਤੱਕ ਗੁਰੂ ਗੱਦੀ ਦੇ ਨਾਲ ਹੀ ਅੱਡੋ ਅੱਡ ਅਨੇਕ *ਅਧਿਕਰਣਾਂ ਦੇ ਰੂਪ ਵਿਚ ਲਿਖੀਆਂ ਹੋਈਆਂ ਪੌਂਹਚੀਆਂ।

---

*ਜਿਸ ਵਿਚ ਵਿਸ਼ਯ, ਸੰਸੇ, ਸੰਸ਼ਯ, ਪੂਰਬ ਪੱਖ ਅਤੇ ਉੱਤਰ ਪੱਖ ਆਦਿ ਅਨੇਕ ਪ੍ਰਕਰਣ ਪ੍ਰਸਪਰ ਸੰਬੰਧਿਤ ਹੋ ਕੇ ਆਉਣ ਉਹ 'ਅਧਿਕਰਣ' ਹੈ।

ਜਿਸਦਾ ਸਬੂਤ ਪੁਰਾਣੀਆਂ ਲਿਖਤੀ ਬੀੜਾਂ ਤੋਂ ਮਿਲ ਜਾਂਦਾ ਹੈ। ਯਥਾ "ਜਪੁ ਨੀਸਾਣ, ਉਤਾਰਾ ਦਸਖਤ ਕਰਤਾ ਪੁਰਖੁ ਸ੍ਰੀ ਗੁਰੂ ਰਾਮਦਾਸ ਜੀ ਕਾ।" ਅਤੇ 'ਨਕਲ ਕੀ ਨਕਲ", ਆਦਿ ਤੋਂ ਸਿੱਧ ਹੋ ਜਾਂਦਾ ਹੈ ਕਿ ਗੁਰੂ ਰਾਮਦਾਸ ਜੀ ਨੇ ਜਪੁ ਨਾਮ ਦੀ ਬਾਣੀ ਦਾ ਨਾਉਂ 'ਜਪੁ ਨੀਸਾਣ' ਰਖ ਕੇ ਸਭਨਾ ਪਉੜੀਆਂ ਦਾ ਇਕ ਥਾਂ ਸੰਗ੍ਰਹ ਕੀਤਾ। ਅਤੇ ਬੀੜ ਬੰਨ੍ਹਣ ਦੇ ਸਮੇਂ ਸ੍ਰੀ ਗੁਰੂ ਪੰਚਮ ਪਾਤਸਾਹ ਜੀ ਨੇ ਇਸਦੇ ਅੰਤੇ 'ਮੁੰਦਾਵਣੀ' ਦੇ ਰੂਪ ਵਿਚ ਸਲੋਕ ਲਿਖ ਕੇ ਵਰਤਮਾਨ ਰੂਪ ਵਿਚ ਪ੍ਰਗਟ ਕੀਤਾ। ਅਤੇ "ਜਪੁਜੀ" ਨਾਮ ਸਤਿਕਾਰ ਲਈ ਸੰਗਤਾਂ ਵਿਚ ਪਿਛੋਂ ਪ੍ਰਚਲਤ ਹੋਇਆ।

੩. ਕਈਆਂ ਦੇ ਭਾਣੇ ਸਾਰੀ ਜਪੁਜੀ ਦੀ ਅਰਥ ਸੰਗਲੀ ਮਿਲਦੀ ਜਾਂਦੀ ਹੈ। ਮਗਰ ਇਹ ਨਿਰਾ ਕਮਲ ਹੈ। ਕਿਉਂਕਿ ਇਹ ਕੋਈ 'ਗਾਥਾ' ਜਾਂ ਕਹਾਣੀ ਨਹੀਂ ਅਤੇ ਇਸ ਪ੍ਰਕਾਰ ਬਹੁਤ ਸਾਰੀਆਂ ਪਉੜੀਆਂ ਦਾ ਪ੍ਰਕਰਣ ਦੇ ਸੰਬੰਧ ਕਰ ਕੇ ਪਰਸਪਰ ਵਿਰੋਧ ਭੀ ਸਿਧ ਹੋਵੇਗਾ। ਨਾਲੇ ਇਉਂ ਮੰਨਣ ਨਾਲ ਕਿਸੇ ਇਕ ਇਕ ਸ਼ਬਦ ਜਾਂ ਇਕ ਇਕ ਪਉੜੀ ਦੀ ਪ੍ਰਮਾਣਤਾ ਵਿਚ ਸੰਸਾ ਹੀ ਰਹੇਗਾ। ਜੋ ਆਪਣੇ ਆਪ ਤੋਂ (ਸੁਤੇ) ਪ੍ਰਮਾਣ ਹਨ।

## ਅਪੂਰਬਤਾ

੪ ਏਸ ਬਾਣੀ ਵਿਚ ਸਾਰੀ ਗੁਰਬਾਣੀ ਦੇ ਸਿਧਾਂਤ ਸੂਤ੍ਰ ਰੂਪ ਤੇ ਆ ਜਾਣ ਕਰ ਕੇ ਆਰਸ਼ ਪ੍ਰਯੋਗ ਅਤੇ ਅਗਿ- ਆਤ ਗਿਆਪਕ ਸਿਧਾਂਤਾਂ ਦੀ ਬਹੁਲਤਾ ਰੂਪੀ 'ਅਪੂਰਬਤਾ'

ਸਿੱਧ ਹੈ। ਇਸ ਲਈ ਇਸ ਦੇ ਵਾਕਾਂ ਦਾ ਸੰਬੰਧ ਜੋੜਨਾ ਬੜਾ ਕਠਿਨ ਹੈ। ਏਸੇ ਕਰ ਕੇ ਇਸ ਦੀ ਵਿਆਖਿਆ ਕਰਨ ਵਿਚ 'ਰੱਟੂ' ਗਿਆਨੀ ਬੜਾ ਅਨਰਥ ਕਰ ਜਾਂਦੇ ਹਨ। ਅਸੀਂ ਗੁਰਬਾਣੀ ਦੇ ਸੰਕੇਤਾਂ ਅਤੇ ਵਿਆਕਰਣਾਦਿ ਅੰਗਾਂ ਦੇ ਸਹਾਰੇ ਗੁਰਮਤਿ-ਮੀਮਾਂਸਾ-ਨਿਆਇ ਅਨੁਸਾਰ ਏਸ ਮਹਾਂ ਪਵਿਤ੍ਰ ਬਾਣੀ ਦੀ "ਕਾਮਧੇਨੁ" ਨਾਮੇ ਵਿਆਖਿਆ ਭੀ ਅਪੂਰਬ ਹੀ ਲਿਖਣ ਦਾ ਸਾਹਸ ਕੀਤਾ ਹੈ, ਜਿਸ ਤੋਂ ਗੁਰਬਾਣੀ ਦੇ ਬਹੁਤ ਸਾਰੇ ਨਿਗਮਾਗਮ ਪ੍ਰਗਟ ਹੋ ਕੇ ਨਵੇਂ ਅਤੇ ਗੁਝ ਸਿੱਧਾਂਤਾਂ ਦੀ ਉਦਬੁਧ ਸਾਮੱਗ੍ਰੀ ਦੀ ਸੂਝ ਬੂਝ ਹੋ ਜਾਵੇਗੀ। ਇਸ ਲਈ ਪੂਰੀ ਆਸ਼ਾ ਹੈ ਕਿ ਸੱਜਣ ਪੁਰਸ਼ਾਂ ਲਈ ਇਹ ਵਿਆਖਿਆ ਅਪਣਾ ਨਾਮ ਸਫਲਾ ਕਰਦੀ ਹੋਈ ਉਨ੍ਹਾਂ ਦੀ ਪ੍ਰਸੰਨਤਾ ਦਾ ਕਾਰਣ ਹੋਵੇਗੀ।

---

# ਮੰਗਲ

(ਟੀਕਾਕਾਰ)

ਸੋਰਠਾ— ਹਉਂ ਮਤਿ ਮੰਦ ਅਜਾਨ, ਆਪਹੁੰ ਕਛੂ ਨ ਜਾਣਦਾ।
ਸਤਿਗੁਰ ਮੇਹਰਵਾਨ, ਅਪਣਾ ਜਸ ਕਰਵਾ ਲਵੈ।

## (੧) ਸ੍ਵਰੂਪ ਅਧਿਕਰਣ—

ਸੂਚਨਾ—ਏਸ ਮੂਲ ਮੰਤ੍ਰ ਵਿਚ ਵਾਹਿਗੁਰੂ ਦਾ ਤਟਸਥ ਲੱਛਣ, ਉਸ ਦੇ ਸਿਫਾਤੀ ਨਾਵਾਂ ਦੇ ਰਾਹੀਂ ਵਰਣਨ ਕਰਦੇ ਹਨ।

**੧ ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥**

ਪਦ ਅਰਥ—

ਸੰਕੇਤਕ, ਪਦਵੀ ਵਾਚਕ ਨਾਉਂ (ਵਿਸ਼ੇਸ਼ ਦੀ ਤਰਾਂ) = ਮੁਖ, ਹੋਰ, ਕੇਵਲ, ਪਹਿਲਾ, ਅਸਾਧਾਰਣ, ਅਲਪ, ਸਾਧਾਰਣ, ਅਤੇ ਇੱਕ ਦੀ ਗਿਣਤੀ, ਇਹ ਅਠ ਅਰਥ ਹਨ। ਪਰ ਐਥੇ ਗੁਣਵਾਚਕ ਪਦਵੀ ਦਾ ਗ੍ਰਹਿਣ ਹੈ। ਭਾਵ—ਸੰਖਿਆ ਗੁਣ ਦੇ ਸੰਬੰਧ ਕਰ ਕੇ ਇਕੋ ਹੀ ਦੇਵ, ਅਦਤੀ ਇਕ ਅਤੇ ਇਕ ਹੀ ਮੂਲ ਤੱਤ ਆਦਿ ਸਮਝਣਾ।

# ਵਿਚਾਰ

੧. ਸਾਧਾਰਣ ਤੌਰ ਤੇ ਏਸ ਨੂੰ ਸੰਖਿਅਕ ਵਿਸ਼ੇਸ਼ਣ ਮੰਨਿਆ ਜਾਂਦਾ ਹੈ। ਪਰੰਤੂ ਇਹ ਭ੍ਰਾਂਤੀ ਹੈ। ਕਿਉਂਕਿ ਜੇ ਇਹ ਵਿਸ਼ੇਸ਼ਣ ਹੋਵੇ ਤਾਂ ਇਸਦੇ ਨਾਲ ਇਸਦਾ ਵਿਸ਼ੇਸ਼ ਭੀ ਹੋਵੇ। ਜੇ ਕਹੋ ਏਹ ਵਿਸ਼ੇਸ਼ਣ ਵਿਸ਼ੇਸ਼ ਦੀ ਭਾਂਤਿ ਬੋਲੇ ਜਾਂਦੇ ਹਨ। ਤਾਂ ਉੱਤਰ ਹੈ ਕਿ ਏਸੇ ਲਈ ਅਸੀਂ ਏਸ ਨੂੰ "ਪਦਵੀ" ਕਰ ਕੇ ਲਿਖਿਆ ਹੈ।

੨. ਕਈ ਕੁ ਟੀਕਾ ਕਾਰ ਏਸ ਅੰਕ ਨੂੰ ਓ ਕਾਰ ਦਾ 'ਵਿਸ਼ੇਸ਼ਣ' ਦਸਦੇ ਹਨ, ਪਰੰਤੂ ਉਨ੍ਹਾਂ ਦਾ ਕਥਨ ਭੀ ਅਪ੍ਰਮਾਣਿਕ ਹੈ। ਕਿਉਂਕਿ ਪਹਿਲਾਂ ਤਾਂ ਇਹ ਸਭ ਪਦ ਰਲ ਕੇ ਪੂਰਾ ਮੂਲ ਮੰਤ੍ਰ ਪ੍ਰਗਟ ਕਰਦੇ ਹਨ। ਇਸ ਤੋਂ ਇਹ ਜਾਣਿਆ ਜਾਂਦਾ ਹੈ ਕਿ ਇਸ ਵਿਚਲੇ ਸਮੂਹ ਪਦ 'ਮੂਲ ਮੰਤ੍ਰ' ਦੇ ਅੰਗ ਹੋਣ ਕਰ ਕੇ ਇਨ੍ਹਾਂ ਵਿਚੋਂ ਕੋਈ ਭੀ ਅੰਗੀ ਨਹੀਂ। ਜਿਸ ਕਰ ਕੇ ਕਿਸੇ ਪਦ ਦਾ ਇਕ ਦੂਜੇ ਨਾਲ ਵਿਸ਼ੇਸ਼ਣ-ਵਿਸ਼ੇਸ਼ ਭਾਵ ਸੰਬੰਧ ਹੋਵੇ।

੩. ਅਸਾਡੇ ਕਈ ਸੰਪ੍ਰਦਾਈ ਵਿਦ੍ਵਾਨ, ਜੋ ਹਿੰਦੂ ਦਰਸ਼ਨਾਂ ਦੇ ਸੰਸਕਾਰੀ ਹਨ, ਇਹ ਕਪੋਲ ਕਲਪਨਾ ਕਰਿਆ ਕਰਦੇ ਹਨ ਕਿ ਮੂਲ ਮੰਤ੍ਰ ਦਾ ਮੂਲ ਪਦ ਤਾਂ 'ਓਕਾਰ' ਹੀ ਹੈ, ਪਰ ਵੈਦਿਕ ਮਤ ਵਿਚ ਓਕਾਰ ਜਾਂ ਓਮ੍ ਦਾ ਸਭਨਾ ਨੂੰ ਅਧਿਕਾਰ ਨਹੀਂ ਸੀ। ਗੁਰਮਤ ਵਿਚ ਓਸਦੇ ਜਪਣ ਵਿਚ ਸਭ ਦਾ ਅਧਿਕਾਰ ਹੋਣ ਕਰ ਕੇ ਅਧਿਕਾਰ

ਸੂਚਕ ਅੰਗ–ਏਕਾ ਲਿਖਿਆ ਗਿਆ ਹੈ ਅਤੇ ਏਕਾ (੧) ਕੋਈ ਵਿਸ਼ੇਸ਼ ਪਦ ਨਹੀਂ, ਕਿੰਤੂ 'ਓਮ' ਜਾਂ 'ਓ' ਹੀ ਪਦ ਹੈ। ਇਹ ਗੱਲ ਉੱਕੀ ਹੀ ਨਿਰਮੂਲ ਅਤੇ ਗੁਰਮਤ ਦੀ ਘਾਤਕ ਹੈ। ਕਿਉਂਕਿ ਗੁਰਬਾਣੀ ਵਿਚ ੧ਓ ਰੂਪ ਨਿਗਮ ਦਾ ਨਿਘੰਟੂ "ਏਕੰਕਾਰ" ਹੀ ਸਭ ਜਗਾ ਲਿਖਿਆ ਹੈ। ਇਸਦਾ ਭਾਵ 'ਕਰਮ ਧਾਰਯ' ਸਮਾਸ ਦੁਆਰਾ ਇਹ ਹੈ ਕਿ ਜੋ ਇਕ ਸੀ ਓਹੀ ਓਅੰਕਾਰ ਹੋਇਆ। ਇਸ ਤੋਂ ਸਿੱਧ ਹੋਇਆ ਕਿ ਗੁਰਮਤਿ ਦੀ ਆਮਨਾਇ ਵਿਚ ਓ ਦਾ ਨਿਘੰਟੂ 'ਓਅੰਕਾਰ' ਹੈ, ਓਮ੍ ਨਹੀਂ। ਅਤੇ ੧ ਅੰਗ ਅਧਿਕਾਰ ਸੂਚਕ ਨਹੀਂ, ਸਗੋਂ ਓ ਦੀ ਪਹਿਲੀ ਅਵਸਥਾ ਦਾ ਸੂਚਕ 'ਇਕ' ਸ਼ਬਦ ਦਾ ਪ੍ਰਯਾਇ ਅਤੇ ਓਂਕਾਰ ਵਾਂਗ ਹੀ ਵਿਸ਼ੇਸ਼ ਪਦ ਹੈ। ਓਸਦੀ ਅਧਿਕਾਰ ਸੂਚਕਤਾ ਵਿਚ ਕੋਈ ਗੁਰਪ੍ਰਮਾਣ ਅਥਵਾ ਜੁਗਤੀ ਨਹੀਂ।

## ਓ

ਬਿਉਰਾ–

(੧) ਏਸ ਦਾ ਪਾਠ (ਉਚਾਰਨ) ਓਅੰਕਾਰ ਹੈ, ਜਿਸ ਨੂੰ 'ਓਂਕਾਰ' ਕਰ ਕੇ (ਪੰਜ ਮਾਤ੍ਰਾਂ ਵਿਚ) ਭੀ ਬੋਲਿਆ ਜਾਂਦਾ ਹੈ।

(੨) ਇਹ ਸ਼ਬਦ ਵੈਦਿਕ ਮਤਿ 'ਓਮ੍' ਜਾਂ 'ਓਂ ੩ ਕਾਰ' ਕਰ ਕੇ ਉਚਾਰਿਆ ਜਾਂਦਾ ਹੈ। ਅਤੇ ਉਪਰਲੀ ਅਕਾਰੀ ਦਾ ਕੁਝ ਅਰਥ ਨਹੀਂ ਮੰਨਿਆ ਜਾਂਦਾ। ਪਰ ਗੁਰਮਤਿ ਵਿਚ

ਓਅੰ ਅਤੇ ਕਾਰ ਇਹ ਦੋਨੋ ਪਦ ਅਰਥ ਵਾਲੇ ਹਨ । ਜਿਵੇਂ ਇਸ ਤੋਂ ਪਹਿਲਾਂ ਦਾ 'ਏਕਾ' ਅੱਖਰਾਂ ਵਿਚ ਨ ਲਿਖਿਆ ਜਾ ਕੇ ਭੀ 'ਇੱਕ' ਦਾ ਬੋਧ ਕਰਾਉਂਦਾ ਹੈ, ਉਸੇ ਪ੍ਰਕਾਰ 'ਅਕਾਰੀ' ਭੀ ਰੇਖਾ ਦੇ ਆਕਾਰ ਵਿਚ ਲਿਖੀ ਗਈ ਹੋਣ ਕਰ ਕੇ ਅਪਣੇ ਅਰਥ ਦੀ ਬੋਧਕ ਹੁੰਦੀ ਹੈ। ਅਤੇ ਜਦੋਂ ਤਿਹਾਂ ਪਦਾਂ ਨੂੰ ਅੱਖਰਾਂ ਵਿਚ ਪ੍ਰਗਟ ਕਰਨ ਲਈ ਦੀਰਘ ਸਮਾਸ ਬਣਾਉਣਾ ਪੈਂਦਾ ਹੈ ਤਾਂ ਅੰਕ ਗਣਿਤ, ਅੱਖਰ ਗਣਿਤ ਅਤੇ ਰੇਖਾ ਗਣਿਤ ਦੇ ਢੰਗ ਨਾਲ ਏਕੰਕਾਰ (ਇਕ + ਓਅੰ + ਕਾਰ) ਕਰ ਕੇ ਲਿਖਿਆ ਤੇ ਬੋਲਿਆ ਜਾਂਦਾ ਹੈ। ਸੋ 'ਕਰਮ ਧਾਰਯ' ਸਮਾਸ ਨਾਲ ਏਸ ਦਾ ਇਹ ਅਰਥ ਹੋਵੇਗਾ–ਇਕ ਹੁੰਦਾ ਹੋਇਆ ਓਅੰ ਦਾ ਕਰਨ ਹਾਰ।

(੩) ਕਈ ਹਿੰਦੂ ਮਤਿ ਦੇ ਅਨੁਸਾਰੀ ਏਸ ਦਾ ਪਾਠ 'ਏਕ ਓਮ' ਹੀ ਕਰਦੇ ਹਨ। ਪਰ ਇਹ ਭੁਲ ਹੈ । ਕਿਉਂਕਿ ਗੁਰੂ ਸੰਕੇਤ ਅਤੇ ਗੁਰ ਪ੍ਰਮਾਣਾਂ ਕਰ ਕੇ ਇਸ ਦਾ ਉਚਾਰਨ 'ਏਕੰਕਾਰ' ਕਰਨਾ ਹੀ ਠੀਕ ਹੈ । ਇਸ ਵਿਚ

"ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰ"

ਇਤਿਆਦਿ ਗੁਰਵਾਕ ਪ੍ਰਮਾਣ ਹਨ।

(੪) ਏਸ ਦੀ ਬਣਤਰ ਵਿਚ 'ਅਰਧ ਬਿੰਦੂ' ਦਾ ਆਧਾਰ 'ਅ' ਉਪਰੋਂ (ਆਗਮ ਦੇ ਰੂਪ ਵਿਚ) ਲਿਆ ਜਾਂਦਾ ਹੈ ਕਿਉਂਕਿ ਜਦੋਂ ਵਿਉਤਪੱਤੀ ਦਿਖਲਾਉਣ ਲਈ ਉਕਤ ਪਦ ਦਾ ਛੇਦਨ ਕੀਤਾ ਜਾਂਦਾ ਹੈ ਤਾਂ ਟਿੱਪੀ ਨਿਰਾਸਰੇ ਨ ਰਹਿਣ ਕਰ ਕੇ ਓਸ ਦੇ ਹੇਠਾਂ ਨਾਦੀ ਸੁਰ = 'ਅ' ਜ਼ਰੂਰ ਦੇਣਾ ਪੈਂਦਾ ਹੈ।

ਅਰਥ—

ਓਮ = ਮਾਇਆ ਸਬਲ (ਅਪਰ ਬ੍ਰਹਮ) ਵਿਸ੍ਵ—ਵਿਰਾਟ ਅਰਥਾਤ ਪਾਰ ਬ੍ਰਹਮ ਦਾ ਅਸਥੂਲ ਰੂਪ ਕਾਰਯ ਬ੍ਰਹਮ। ਕਾਰ (ਕਰਤ੍ਰਿ ਵਾਚ ਕ੍ਰਿਦੰਤ) = ਕਰਣਹਾਰ। ਸੋ 'ਦੂਜੇ ਤੱਤ ਪੁਰਖ' ਸਮਾਸ ਕਰ ਕੇ ਇਹ ਅਰਥ ਬਣਿਆ—ਓਮ ਦਾ ਰਚਣ ਹਾਰ, ਕਲਾਧਾਰੀ ਹੋ ਕੇ ਵਿਸ਼੍ਵ ਦੇ ਰੂਪ ਵਿਚ ਪ੍ਰਗਟ ਹੋਇਆ ੨ ਅਕਾਲ ਪੁਰਖ ਇਸ ਵਿਚ "ਓਅੰ ਗੁਰਮੁਖ ਕੀਓ ਅਕਾਰਾ। ਏਕੋ ਸੂਤਿ ਪਰੋਵਨਹਾਰਾ" ਇਤਿਆਦਿ ਗੁਰਵਾਕ ਪ੍ਰਮਾਣ ਹਨ।

(੫) ਏਸ ਦੇ ਪਾਠ ਅਤੇ ਅਰਥਾਂ ਦੀ ਵਿਸ਼ੇਸ਼ ਵਿਚਾਰ 'ਮੂਲ ਮੰਤ੍ਰ ਪ੍ਰਕਾਸ਼ ਨਾਮੇ' ਵੱਖਰੀ ਪੁਸਤਕ ਵਿਚ ਕੀਤੀ ਗਈ ਹੈ, ਜੋ ਵਰਤਮਾਨ ਵਿਚ ਹੀ ਛਪ ਰਹੀ ਹੈ।

## ਸਤਿ

'ਭਾਵ ਵਾਚਕ' ਸੰਗਿਆ (ਸੰਸਕ੍ਰਿਤ *ਤਦਭਵ—'ਸਤਯ' ਦੇ ਯ = ਤੱਧਿਤ ਪ੍ਰਤਯ ਦੀ ਸਿਹਾਰੀ ਬਣ ਕੇ) = ਸੱਤਾ ਵਾਲਾ, ਸਦੀਵੀ ਸੱਤਾ ਵਾਲਾ, ਸੱਚ ਦਾ ਆਸਰਾ, ਸੱਚ ਰੂਪ—ਸੱਚੁ।

## ਨਾਮੁ

(ਭਾਵ ਵਾਚਕ ਸੰ:)—

'ਮਨਾ' ਧਾਤੂ ਦਾ ਵਿਅਤੇ ਹੋ ਕੇ †ਸ੍ਰਵਣ, ਮਨਨ ਅਤੇ

---

*ਜੋ ਕਿਸੇ ਹੋਰ ਬੋਲੀ ਤੋਂ ਬਣਿਆ ਹੋਵੇ।

†ਸ੍ਰੋਤਾਵ, ਮੰਤੱਵ ਅਤੇ ਨਿੱਧਿਆਸਤੱਵ = ਪਰਮ ਤੱਤ ਦਾ ਰੂਪ ਰੰਗ।

ਦ੍ਰਿੜਨ ਜੋਗ *ਅਚਰਜ ਵਸਤੂ, ਪਰਮ ਤੱਤ (ਮੂਲ ਕਾਰਣ) ਦਾ ਰੂਪ ਰੰਗ। ਇਸ ਵਿਚ "ਹਰਿ ਨਾਮਾ ਹਰਿ ਰੰਙੁ ਹੈ ਹਰਿ ਰੰਙ ਮਜੀਠੈ ਰੰਙੁ" ਆਦਿ ਗੁਰਵਾਕ ਪ੍ਰਮਾਣ ਹਨ।

ਸੂਚਨਾ–

"ਸਤਿਨਾਮੁ" ਇਹ ਸਮਾਸ ਕਰ ਕੇ 'ਸੱਚਾ ਨਾਮ' ਜਾਂ ਸਚ ਹੈ–ਨਾਮ ਜਿਸ ਦਾ ਇਉਂ ਅਰਥ ਕਰਨਾ ਏਥੇ ਗੁਰਬਾਣੀ ਦੇ ਵਿਆਕਰਣ ਤੋਂ ਵਿਰੁਧ ਹੈ । ਇਸ ਦੀ ਵਿਸ਼ੇਸ਼ ਵਿਚਾਰ "ਮੂਲ ਮੰਤ੍ਰ ਪ੍ਰਕਾਸ਼" ਵਿਚ ਦੇਖਣਾ।

## ਕਰਤਾ

(ਕਰ + ਤਾ = ਕਰਤ੍ਰਿਵਾਚ ਕ੍ਰਿਦੰਤ)ਅਰਥ–ਕਰਨਹਾਰ, ਯੋਗ ਰੂਢੀ ਨਾਲ ਜੀਵ, ਪ੍ਰਮਾਣੂ ਆਦਿ ਸਰਬ ਤੱਤਾਂ ਦਾ ਕਰਤਾ, ਇਸਥਤੀ ਅਤੇ ਲਯ ਰੂਪ ਸ੍ਰਿਸਟੀ ਦਾ 'ਅਪਰੰਪਰ' ਕਰਤਾ ਅਤੇ ਉਪਾਦਾਨ, ਨਿਮਿੱਤ ਅਤੇ ਅਧਿਸ਼ਠਾਨ ਰੂਪ ਤੇ ਸੁਤੰਤਰ ਅਤੇ ਅਪਣੇ ਆਪ ਤੋਂ ਕਰਨਹਾਰ।

## ਪੁਰਖ

ਦੇਹ ਰੂਪੀ ਪੁਰੀ ਵਿਚ ਸੈਨ ਕਰਨ ਵਾਲਾ, ਮਾਇਆ, ਅਵਿਦਿਆ ਜਾਂ ਪ੍ਰਕ੍ਰਿਤ ਰੂਪ ਅਭਾਵ ਪਦਾਰਥ ਅਥਵਾ ਮਨ ਦੇ ਜੋਗ ਜਾਂ ਉਪਾਧੀ ਤੋਂ ਰਹਿਤ–ਸੁੱਧ ਸਰੂਪ।

---

*'ਨਾਮ' ਨੂੰ ਅੱਵਯ ਮੰਨ ਕੇ ਅਨੂਪ ਜਾਂ ਅਚਰਜ ਰੂਪ।

## ਨਿਰਭਉ

(ਨਿਰ + ਭਉ = ਨਞ ਤਤ ਪੁਰਖ ਸਮਾਸ) = *ਤਿੰਨਾਂ ਕਾਲਾਂ ਵਿਚ ਭਉ ਤੋਂ ਰਹਿਤ।

## ਨਿਰਵੈਰ

(ਨਞ ਤ: ਪੁ: ਸ:) = ਤਿੰਨਾਂ ਕਾਲਾਂ ਵਿਚ ਵੈਰ ਭਾਵਨਾਂ ਤੋਂ ਰਹਿਤ।

## ਅਕਾਲ ਮੂਰਤਿ

(ਕਰਮ ਧਾਰਯ ਸਮਾਸ) ਕਾਲ ਤੋਂ ਰਹਿਤ ਹੋਂਦ ਵਾਲਾ, ਭਾਵ–ਤਿੰਨਾਂ ਕਾਲਾਂ ਵਿਚ ਮੌਤ ਦੇ ਜੋਗ ਤੋਂ ਰਹਿਤ।

## ਅਜੂਨੀ

(ਨਞ ਤ; ਪੁ: ਸ:) ਆਵਾਗਉਣ ਤੋਂ ਰਹਿਤ, ਮੂਲ ਕਾਰਣ ਤੋਂ ਰਹਿਤ।

## ਸੈਭੰ

(ਸ੍ਵਯੰਭਵੰ ਤੋਂ) = ਅਪਣੇ ਆਪ ਤੋਂ ਪ੍ਰਗਟ ਹੋਇਆ ਹੋਇਆ, ਅਜੂਨੀ ਸੰਭਉ।

---

*ਕਈ ਇਸ ਦਾ ਅਰਥ 'ਨਞ ਬਹੁ ਬ੍ਰੀਹਿ' ਸਮਾਸ ਮੰਨ ਕੇ ਇਹ ਕਰਦੇ ਹਨ–ਜਿਸ, ਵਿਚੋਂ ਭਉ ਨਿਕਲ ਗਿਆ ਹੋਵੇ। ਪਰ ਇਉਂ ਆਖਣ ਨਾਲ ਓਸ ਵਿਚ ਭੂਤ ਕਾਲ ਵਿਚ ਭਉ ਦੇ ਹੋਣ ਦੀ ਸੰਭਾਵਨਾ ਸਿੱਧ ਹੋਣ ਕਰ ਕੇ ਦੋਸ਼ ਆਉਂਦਾ ਹੈ।

# ਗੁਰਪ੍ਰਸਾਦਿ

(ਗੁਰ+ਪ੍ਰਸਾਦ+( = ਤੀਜਾ ਤ: ਪੁ: ਸ:) = ਜੋ ਗੁਰੂ ਦੀ ਕ੍ਰਿਪਾ ਕਰ ਕੇ ਸਿੱਧ ਹੋਵੇ, ਗੁਰੂ-ਪਰਤੰਤ੍ਰ, ਗੁਰੂ ਰੂਪ ਦੇ ਅਧੀਨ ।

## ॥ ਜਪੁ ॥

ਅਵਤਰਣਕਾ–

੧. ਇਸ ਤੋਂ ਪਹਿਲਾਂ ਮੂਲ ਮੰਤ੍ਰ ਦਾ ਵਿਚਾਰ ਅਤੇ ਸੰਖੇਪ ਅਰਥ ਹੋ ਚੁਕਿਆ ਹੈ। ਹੁਣ ਉਸਦਾ ਹੀ ਵਿਸਤਾਰ ਅਰਥਾਤ 'ਮਹਾਂ ਮੰਤ੍ਰ' ਰੂਪ ਜਪੁਜੀ ਸਾਹਿਬ ਦੀ ਵਿਆਖਿਆ ਦਾ ਆਰੰਭ ਹੁੰਦਾ ਹੈ। ਜਿਸ ਤਰਾਂ ਕਿਸੇ ਬ੍ਰਿਛ ਦਾ ਬੀਜ ਧਰਤੀ ਅੰਦਰ ਗੁਪਤ ਹੁੰਦਾ ਹੈ ਅਤੇ ਜੜ (ਮੂਲ) ਅੱਧੀ ਅੰਦਰ ਅਤੇ ਅੱਧੀ ਬਾਹਰ ਹੁੰਦੀ ਹੋਈ ਉਸਦੇ ਵਿਸਤਾਰ ਨਾਲ ਸੰਬੰਧ ਰਖਦੀ ਹੈ। ਇਸੇ ਤਰਾਂ ਬੀਜ ਮੰਤ੍ਰ (ਗੁਰਮੰਤ੍ਰ) ਰੂਪ ਨਾਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਾਰੀ ਬਾਣੀ ਦਾ ਬੀਜ ਹੈ, ਅਤੇ ਆਦਿਲੇ ਮੂਲ ਮੰਤ੍ਰ ਦੇ ਰਾਹੀਂ ਸਮੱਗਰ ਬਾਣੀ ਉਸਦਾ ਵਿਸਤਾਰ ਰੂਪ ਮਹਾਂ ਮੰਤ੍ਰ ਹੈ। ਉਹ (ਗੁਰ ਮੰਤ੍ਰ) ਵਿਸਤਾਰ ਰੂਪ ਬਾਣੀ ਦਾ (ਜੜ ਦੀ ਤਰਾਂ) ਮੂਲ ਹੋਣ ਕਰ ਕੇ "ਮੂਲ ਮੰਤ੍ਰ" ਕਰ ਕੇ ਪ੍ਰਸਿੱਧ ਹੈ। ਇਸਦਾ ਬੀਜ ਇਸ ਦੇ ਅੰਦਰ ਗੁਪਤ ਹੈ। ਅਤੇ ਇਸ (ਮੂਲ ਮੰਤ੍ਰ) ਦੇ ਰਾਹੀਂ ਸਾਰੀ ਗੁਰਬਾਣੀ

ਦੇ ਪਦ-ਵਰਣ-ਮਾਤ੍ਰਾ ਆਦਿ ਵਿਚ ਵਿਆਪਕ ਹੋਣ ਕਰ ਕੇ ਵਿਚਾਰਨ ਤੋਂ 'ਸਾਰ' ਰੂਪ ਤੇ ਸਿੱਧ ਹੁੰਦਾ ਹੈ। ਸੋ ਬੀਜ ਅਤੇ ਸਾਰ (ਫਲ) ਸੱਤਾ ਰੂਪ ਤੇ ਇਕੋ ਹੀ ਹੁੰਦਾ ਹੈ। ਉਸ ਗੁਪਤ ਬੀਜ ਰੂਪੀ ਗੁਰ ਮੰਤ੍ਰ (ਨਾਮ) ⁀ ਨੂੰ ਵਿਸਤਾਰ ਸਹਿਤ ਪ੍ਰਗਟ ਕਰਨ ਲਈ ਪਹਿਲਾਂ ੧ ਓ ਤੋਂ ਲੈ ਕੇ "ਗੁਰਪ੍ਰਸਾਦਿ" ਤਕ 'ਮੂਲ ਮੰਤ੍ਰ' ਲਿਖਿਆ ਗਿਆ। ਜਿਸਦੀ ਵਿਆਖਿਆ ਹੋ ਚੁਕਣ ਤੇ ਪਿਛੋਂ ਸੰਹਿਤਾ (ਮੰਤ੍ਰ) ਰੂਪ ਜਪੁਜੀ ਸਾਹਿਬ' ਦੀ ਬਾਣੀ ਦਾ ਆਰੰਭ ਹੁੰਦਾ ਹੈ। ਕਈ ਇਸ ਮੂਲ ਮੰਤ੍ਰ ਨੂੰ ਹੀ 'ਗੁਰ ਮੰਤ੍ਰ' ਆਖਦੇ ਹਨ। ਪਰ ਇਹ ਭੁੱਲ ਹੈ। ਕਿਉਂਕਿ ਇਕ ਤਾਂ 'ਗੁਰ ਮੰਤ੍ਰ' ਵਿਚ ਬਹੁਤੇ ਵਾਕ ਹੋਣੇ (ਮੰਤ੍ਰ ਵਾਦ) ਤੋਂ ਵਿਰੁੱਧ ਹੈ। ਦੂਜੇ ਇਸ ਨੂੰ 'ਗੁਰ ਮੰਤ੍ਰ' ਮੰਨਣਾ ਸੰਪ੍ਰਦਾਇ ਤੋਂ ਉਲਟ ਹੈ।

੨. ਕਈ ਅਗਿਆਨੀ 'ਜਪੁ' ਪਦ ਦਾ ਅਰਥ 'ਜਪੋ' ਕਰਿਆ ਕਰਦੇ ਹਨ। ਮਗਰ ਇਹ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਆਕਰਣ ਤੋਂ ਵਿਰੁੱਧ ਹੈ। ਅਰਥਾਤ ਔਂਕੁੜ ਅੰਤ ਵਾਲਾ ਉਕਤ ਪਦ 'ਸੰਗਿਆ, ਹੀ ਹੁੰਦਾ ਹੈ, ਨਾ ਕਿ 'ਕ੍ਰਿਆ॥ ਦੂਜੇ ਵਾਕ ਵਿਚ 'ਕਰਤਾ' ਆਦਿ ਸੰਗਿਆ ਅਤੇ ਕ੍ਰਿਆ ਦੋਵੇਂ ਰਲਕੇ ਵਾਕ ਬਣਦਾ ਹੈ ਨਾ ਕਿ ਇਕੱਲਾ ਪਦ। ਸੋ ਵਾਕ ਦਾ ਉਦੇਸ਼ ਕੋਈ ਨਾ ਹੋਣ ਕਰਕੇ ਕੇਵਲ ਵਿਧੇਯ ਰੂਪ 'ਜਪੁ' ਤੋਂ ਹੀ ਵਾਕ ਬਣਨਾ ਅਸੰਭਵ ਹੈ। ਜੇ ਕਹੋ ਕਿ ਉਪਰਲੇ-ਮੂਲ ਮੰਤ੍ਰ ਨਾਲ ਇਸਦੀ ਅਨੁ ਬ੍ਰਿਤੀ (ਸੰਬੰਧ) ਜੋੜ ਕੇ "ਮੂਲ ਮੰਤ੍ਰ ਨੂੰ ਜਪੋ" ਇਹ ਅਰਥ ਕਰਾਂਗੇ ਤਾਂ ਭੀ ਅਗਿਆਨ ਹੈ। ਕਿਉਂਕਿ ॥ ਜਪ ॥ ਦੇ ਦੋਹੀਂ ਪਾਸੀਂ ਲਿਖੀਆਂ ਦੋ ਦੋ ਡੰਡੀਆਂ

ਤੋਂ ਪ੍ਰਗਟ ਹੁੰਦਾ ਹੈ ਕਿ ਇਹ ਉਪਰਲੇ ਮੂਲ ਮੰਤ੍ਰ ਨਾਲੋਂ ਅੱਡ ਹੈ। ਤੀਜੇ ਜੇ ਇਸ ਨੂੰ ਕ੍ਰਿਆ ਮੰਨ ਕੇ "ਜਪੋ" ਅਰਥ ਕਰੀਏ ਤਾਂ ਹੇਠਲੀ ਬਾਣੀ ਦਾ ਖਾਸ ਨਾਉਂ ਕੋਈ ਸਿੱਧ ਨਹੀਂ ਹੋਵੇਗਾ। ਤਾਂਤੇ ਬਾਣੀ ਦਾ 'ਸਿਰ ਲੇਖ' ਹੋਣ ਕਰਕੇ ਉਸਦਾ ਨਾਉਂ ਹੀ ਹੈ-ਜਿਸਦਾ ਅਧਿਕਾਰ ਚਲਦਾ ਹੈ। ਏਸ ਵਿਚਾਰ ਤੋਂ ਇਸ ਪਦ ਨੂੰ "ਮੂਲ ਮੰਤ੍ਰ ਦਾ ਅੰਗ" ਸਮਝਣ ਵਾਲਿਆਂ ਦਾ ਭੀ ਖੰਡਨ ਹੋ ਗਿਆ।

੩. ਜੇ ਕਹੋ ਕਿ ਮੂਲ ਮੰਤ੍ਰ ਦਾ ਨਾਉਂ ਕਿਉਂ ਨਹੀਂ ਲਿਖਿਆ? ਅਥਵਾ ਕੀ ਇਹ ਬਾਣੀ ਨਹੀਂ? ਜੇ ਹੈ ਤਾਂ ਇਸ ਨੂੰ ਕੀ ਆਖਿਆ ਜਾਵੇ? ਉਤਰ ਇਹ ਹੈ ਕਿ ਇਹ ਸਾਰੀਆਂ ਬਾਣੀਆਂ ਦੀ ਮੂਲ ਹੋਣ ਕਰ ਕੇ ਸਭਨਾਂ ਦੇ ਆਦਿ ਵਿਚ ਆਉਂਦਾ ਹੈ। ਇਸ ਲਈ ਇਹ ਸਾਧਾਰਣ ਬਾਣੀ ਹੋਣ ਕਰਕੇ ਇਸਦੀ ਸੰਗਿਆ ਕਲਪਣ ਦੀ ਲੋੜ ਨਹੀ ਸੀ। ਮਗਰ ਅਰਥ ਦ੍ਰਿਸਟੀ ਤੋਂ ਇਹ ਸਭਨਾਂ ਦਾ ਮੂਲ ਹੋਣ ਕਰਕੇ ਇਸ ਨੂੰ 'ਮੂਲ ਮੰਤ੍ਰ' ਕਰਕੇ ਆਖਿਆ ਜਾਂਦਾ ਹੈ। ਅਤੇ ਮੰਗਲਾਚਰਣ ਦੇ ਥਾਂ ਆਉਣ ਕਰਕੇ ਭੀ "ਮੂਲ" ਆਖਿਆ ਗਿਆ ਹੈ। 'ਜਪੁ' ਪਦ ਦਾ ਇਸ ਨਾਲ ਖਾਸ ਸੰਬੰਧ ਨਹੀਂ। ਕਿੰਤੂ ਉਸ ਦੇ ਵਿਸਤਾਰ ਰੂਪ ਬਾਣੀ ਦਾ ਨਾਉਂ ਹੋਣ ਕਰਕੇ ਉਸ ਬਾਣੀ ਦੇ ਰਾਂਹੀਂ ਇਸ 'ਜਪੁ' ਪਦ ਦਾ ਸੰਬੰਧ ਹੈ ਤਾਂ ਤੇ 'ਜਪੁ' ਪਦ 'ਜਪੁਜੀ' ਰੂਪ ਬਾਣੀ ਦਾ ਹੀ ਨਾਉਂ ਹੈ। ਇਸ ਬਾਣੀ ਨੂੰ ਬਾਰ ੨ ਮਨਨ ਕਰਨਾ ਹੈ। ਇਸ ਯੋਗਿਤਾ (ਧਰਮ) ਨੂੰ ਲੈ ਕੇ ਏਸਦਾ ਨਾਉਂ (ਜਪੁ) ਹੈ, ਇਹੋ 'ਜਪੁ' ਦਾ ਨਿਰਬਚਣ ਨਿਰੁਕਤੀ ਹੈ॥

## (੨) ਸੱਤਾ ਅਧਿਕਰਣ—

**ਆਦਿ ਸਚੁ ਜੁਗਾਦਿ ਸਚੁ ॥**
**ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥**

ਪਦ ਅਰਥ—

ਆਦਿ = ਆਦਿ ਵਿਚ। ਜੁਗਾਦਿ = ਸਮੇਂ ਤੋਂ ਲੈ ਕੇ ਦੇਸ ਅਤੇ ਵਸਤੂ ਰੂਪ ਸੰਸਾਰ ਵਿਚ। ਹੋਸੀ = ਹੋਵੇਗਾ। ਸਚੁ (ਸਤੁ+ਯ = ਤ ਦਾ ਚ, ਯ ਦੇ ਥਾਂ ਿ ਫੇਰ ਿ ਦੇ ਥਾਂ ਪ੍ਰਾਤਿਪਦਿਕ ਨੂੰ ਔਂਕੁੜ) = ਹੋਂਦ ਵਾਲਾ,—ਭਾਵ ਪਾਰਿਮਾਰਥਿਕ (ਅਸਲੀ ਤੇ ਸਦੀਵੀ) ਸੱਤਾ ਵਾਲਾ।

ਵਾਕ-ਅਰਥ—ਜੋ (ਸੰਸਾਰ ਦੇ) ਆਦਿ ਭੀ ਸਚੁ ਸੀ। ਜੋ ਕਾਲ, ਦੇਸ ਅਤੇ ਵਸਤੂ (ਰੂਪੀ ਸੰਸਾਰ) ਦੇ ਵਰਤਮਾਨ ਰੂਪ ਵਿਚ ਭੀ ਸਚੁ ਹੈ। ਇਹੁ ਸਚੀਂ ਮੁਚੀਂ ਸਚੁ ਹੈ। ਅਰਥਾਤ ਨਿਰਾ ਸਚੁ ਜੇਹਾ ਹੀ ਪ੍ਰਤੀਤ ਨਹੀਂ ਹੁੰਦਾ। ਗੁਰੂ ਨਾਨਕ ਦੇਵ ਜੀ ਆਗਿਆ ਕਰਦੇ ਹਨ ਕਿ ਓਹ ਅੱਗੇ ਨੂੰ ਭੀ ਸੰਚੁ ਹੀ ਰਹੇਗਾ।

ਵਿਚਾਰ—

੧. ਏਸ ਮੰਤ੍ਰ ਜਾਂ ਛੰਦ ਦੀ ਜਾਤੀ 'ਸਲੋਕ' ਹੈ। ਕਿਉਂਕਿ ਗੁਰੂ ਸੰਕੇਤ ਵਿਚ ਪਉੜੀਆਂ ਤੋਂ ਪਹਿਲਾਂ ਆਉਣ ਵਾਲੇ ਕਾਰਕਾਂ, ਜਾਂ ਛੰਦਾਂ ਦੇ ਰੂਪਾਂਤਰ 'ਸਲੋਕ' ਹੀ ਆਖੇ ਅਥਵਾ ਜਾਣੇ ਜਾਂਦੇ ਹਨ। ਦੂਜੇ—ਸੁਖਮਨੀ ਸਾਹਿਬ ਦੀ ੧੭ਵੀਂ ਅਸ਼ਟਪਦੀ ਦੇ ਆਦਿ ਵਿਚ ਏਸ ਪਾਠ ਨੂੰ 'ਸਲੋਕ' ਕਰ ਕੇ

ਲਿਖਿਆ ਹੈ। ਓਥੇ ਭੀ ਅਸ਼ਟਪਦੀਆਂ ਦੇ ਇਕ ੨ ਵੱਡੇ ਹਿਸੇ ਨੂੰ 'ਪਉੜੀ' ਆਖਿਆ ਜਾਂਦਾ ਹੈ। ਉਨ੍ਹਾਂ ਦੇ ਆਦਿਲੇ ਮੰਤ੍ਰ ਜਾਂ ਛੰਦ ਨੂੰ 'ਸ਼ਲੋਕ' ਹੀ ਆਖਿਆ ਜਾਂਦਾ ਹੈ।

੨. ਇਹ ਸਲੋਕ 'ਮਹਾਂ ਮੰਤ੍ਰ' ਰੂਪ ਗੁਰਬਾਣੀ ਦੇ 'ਉਪਕ੍ਰਮ' ਆਰੰਭ ਨੂੰ ਜਣਾਉਂਦਾ ਹੈ। ਕਿਉਂਕਿ ਗੁਰੂ ਗ੍ਰੰਥ ਸਾਹਿਬ ਜੀ ਦੀ ਸਮਾਪਤੀ ਅਰਥਾਤ 'ਉਪ ਸੰਹਾਰ' ਨੂੰ ਦੱਸਣ ਵਾਲਾ ਅੰਤਿਲਾ ਮੁੰਦਾਵਣੀ, ਦਾ 'ਸਲੋਕ' ਭੀ ਇਸੇ ਜਾਤੀ ਦਾ ਮੰਤ੍ਰ ਯਾ ਛੰਦ ਹੈ। ਅਤੇ ਉਸਦੇ ਅੰਤ ਵਿਚ ਭੀ 'ਆਦਿ' ਦੇ 'ਆ' ਦੀ ਤਰਾਂ,'ਤਨ ਮਨ ਥੀਵੈ ਹਰਿਆ' ਦਾ 'ਆ' ਹੈ।

੩. ਜੇਕਰ ਅਰਥ ਦ੍ਰਿਸ਼ਟੀ ਤੋਂ ਭੀ ਉਕਤ ਸਲੋਕ ਦੀ ਅਨੁਬ੍ਰਿਤੀ ਕਰੀਏ ਤਾਂ ਅਰਥ ਤੋਂ ਭੀ ਗੁਰਬਾਣੀ ਦੇ ਤਾਤ ਪ੍ਰਯ ਦੇ ਆਦਿ-ਅੰਤ ਦੀ ਏਕਤਾ ਸਿੱਧ ਹੋ ਜਾਂਦੀ ਹੈ। ਅਰਥਾਤ ਜੋ ਆਦਿ ਵਿਚ ਸਚੁ ਸੀ ਅਤੇ ਵਰਤਮਾਨ ਆਦਿ ਵਿਚ ਭੀ ਸਚੁ ਹੈ, ਅਤੇ ਹੋਵੇਗਾ-ਉਸਦਾ ਜੇ ਨਾਮ ਮਿਲ ਜਾਵੇ ਤਾਂ ਤਨ ਮਨ ਹਰਾ ਹੋ ਜਾਵੇ। ਤਾਂਤੇ ਜੋ ਉਪਕ੍ਰਮ (ਆਰੰਭ) ਹੈ ਓਹੀ ਉਪਸੰਹਾਰ (ਸਮਾਪਤੀ) ਹੋਣ ਕਰ ਕੇ ਇਹ ਸਲੋਕ ਗੁਰੂ ਗ੍ਰੰਥ ਜੀ ਦੀ ਬਾਣੀ ਦਾ ਅਰੰਭਕ ਹੈ। ਜਿਸ ਵਿਚ 'ਸੱਤਿ' ਦੀ ਵਿਆਖਯਾ ਹੈ। 'ਸਚੁ' ਵਿਚ 'ਸਤਯ' ਦੇ 'ਯ' ਦਾ ਸਿਹਾਰੀ ਨਾਲ ਅਤੇ 'ਤ' ਦਾ 'ਚ' ਨਾਲਿ ਆਦੇਸ਼ (ਬਦਲੀ) ਹੋ ਕੇ 'ਸਚਿ' ਇਹ ਪ੍ਰਾਤਪਦਿਕ (ਮੂਲ ਪਦ) ਬਣਿਆ ਹੈ। ਉਸਦਾ ਕਰਤਾ ਕਾਰਕ ਦਾ ਪ੍ਰਕਾਰ ਅਰਥਾਤ ਸਾਧਾਰਣ ਕਰਤਾ ਅਥਵਾ 'ਇਸਥਤੀ ਬੋਧਕ' ਰੂਪ ਹੋਣ ਕਰ ਕੇ ਸਿਹਾਰੀ ਦੇ ਥਾਂ ਔਂਕੁੜ ਆਇਆ ਹੈ, ਜੋ ਕਰਤਾ ਦੀ ਵਿਭਕਤੀ 'ਚਿੰਨ੍ਹ' ਹੈ ਏਵੇਂ ਹੀ

'ਆਦਿ' ਵਿਚ 'ਆਦਜ' ਦੇ 'ਜ' ਦੀ ਸਿਹਾਰੀ ਹੋ ਕੇ 'ਆਦਿ' ਪਦ ਬਣ ਕੇ ਅਧਿਕਰਣ ਦੀ (ਸਤਵੀਂ) ਵਿਭਕਤੀ ਦਾ ਲੋਪ ਹੈ। ਕਾਰਕ 'ਅਧਿਕਰਣ' ਹੀ ਹੈ। ਇਸਦਾ ਅਰਥ ਹੈ–ਆਦਿ ਵਿਚ। ਏਸੇ ਤਰਾਂ 'ਜੁਗਾਦਿ' ਵਿਚ ਭੀ ਸਮਝਣਾ।

੪. 'ਆਦਿ' ਪਦ ਤੋਂ ਜਾਣਿਆ ਜਾਂਦਾ ਹੈ ਕਿ ਕੋਈ ਪਦਾਰਥ ਮੱਧ ਅਤੇ ਅੰਤ ਵਾਲਾ ਭੀ ਹੁੰਦਾ ਹੈ। ਇਸ ਲਈ ਪ੍ਰਗਟਤਾ, ਇਸਥਤੀ ਅਤੇ ਲਯ ਰੂਪ ਵਿਸ਼੍ਵ (ਸ੍ਰਿਸਟੀ) ਦੇ ਭੋਗ ਅਤੇ ਮੋਖ ਰੂਪ ਪ੍ਰਯੋਜਨ ਨੂੰ ਲੈ ਕੇ ਜੋ ਵਿਸਥਾਰ ਹੋਇਆ ਹੈ। ਉਸਤੋਂ ਪਹਿਲਾਂ ਜਦੋਂ ਸ੍ਰਿਸਟੀ ਨਹੀਂ ਬਣੀ ਸੀ। ਓਦੋਂ (ਆਦਿ ਵਿਚ) ਭੀ ਅਕਾਲ ਪੁਰਖ ਸੱਚੁ ਸੀ।

੫. ਵਿਸ੍ਵ ਦੇ ਅਧਾਰ ਅਤੇ ਸਾਧਾਰਣ ਕਾਰਣ ਕਾਲ ਤੇ ਦੇਸ ਅਤੇ ਉਨ੍ਹਾਂ ਵਿਚ ਪੈਦਾ ਹੋਣ ਵਾਲੀ ਵਸਤੂ ਅਰਥਾਤ ਸ੍ਰਿਸਟੀ ਦੇ ਕਾਰਣ ਭੂਤ-ਉਤਪੱਤੀ ਕਰਨ ਵਾਲੇ ਤੱਤਾਂ ਤੇ ਨਮਿੱਤਾਂ (ਕਾਰਣਾਂ) ਵਿਚ ਭੀ ਉਹ ਵਿਆਪਕ ਹੈ। ਅਰਥਾਤ ਜਿਸਦੀ ਸਰਬ ਦੇਸ਼, ਸਰਬ ਕਾਲ ਅਤੇ ਸਰਬ ਉਪਾਦਾਨ ਵਸਤੂ ਮਾਤ੍ਰ ਵਿਚ ਸੱਤਾ ਹੈ। ਓਹੋ ਪਰਮਾਰਥਕ ਕਰ ਕੇ ਸੱਤ ਅਥਵਾ ਅਸਲੀ ਸੱਚੁ ਹੈ। ਭਾਵ-ਇਹ ਕਿ ਜਿਵੇਂ ਸੁਪਨੇ ਦੇ ਪਦਾਰਥ ਅਤੇ ਭ੍ਰਮ ਤੋਂ ਪ੍ਰਤੀਤ ਹੋਣ ਵਾਲੇ (ਰੱਸੀ ਦੇ ਸੱਪ ਦੀ ਤਰਾਂ) ਪਦਾਰਥ ਪ੍ਰਤੀਤੀ ਕਾਲ ਵਿਚ ਹੀ 'ਸੱਤ' ਹੁੰਦੇ ਹਨ, ਮਗਰ ਉਨ੍ਹਾਂ ਤੋਂ ਕੋਈ ਬਿਉਹਾਰ ਸਿੱਧ ਨਾ ਹੋਣ ਕਰ ਕੇ ਸਦਾ ਅਸਲੀ (ਪਰਮਾਰਥ ਕਰ ਕੇ) ਸੱਚ ਨਹੀਂ ਕਹੇ ਜਾਂਦੇ ਅਤੇ ਜਾਗ੍ਰਿਤ ਵਿਚ ਬਿਉਹਾਰ ਸਿੱਧੀ ਕਰਨ ਵਾਲੇ ਬਿਉਹਾਰਕ ਪਦਾਰਥ ਭੀ 'ਬਿਉਹਾਰ ਸਿੱਧੀ' ਪ੍ਰਯੰਤ ਹੀ ਸੱਚ ਹਨ ਤੇ

ਛਿਨ ੨ ਵਿਚ ਪਰਿਣਾਮੀ ਹੋਣ ਕਰ ਕੇ ਸਦਾ ਲਈ ਨਹੀਂ ਰਹਿੰਦੇ । ਐਪਰ ਅਕਾਲ ਪੁਰਖ ਸਦਾ ਅਤੇ ਸਭ ਵਿਚ ਵਿਆਪਕ ਹੋਣ ਕਰ ਕੇ 'ਸੱਚੀਂ ਸਚੁ' ਹੈ।

ਕਈ ਗਿਆਨੀ "ਜੁਗਾਦਿ" ਤੋਂ 'ਜੁਗਾਂ ਦਾ ਆਰੰਭ' ਅਰਥ ਲੈਂਦੇ ਹਨ। ਮਗਰ ਇਹ ਅਸ਼ੁੱਧ ਹੈ । ਕਿਉਂਕਿ 'ਜੁਗ' ਕਹਿਣ ਤੋਂ ਵਰਤਮਾਨ ਕਾਲ ਦਾ ਬੋਧ ਅਤੇ ਪਹਿਲੇ 'ਆਦਿ ਸੱਚੁ' ਤੋਂ ਭੂਤ ਕਾਲ ਦਾ ਗ੍ਰਹਿਣ ਹੋ ਜਾਂਦਾ ਹੈ। ਭਵਿਖਤ ਨੂੰ ਕਹਿਣ ਵਾਲਾ "ਹੈ ਭੀ ਸਚੁ" ਇਹ ਵਾਕ ਹੈ। ਇਸ ਲਈ 'ਜੁਗ' ਪਦ ਤੋਂ ਕਾਲ ਮਾਤ੍ਰ ਸਮਝਣਾ ਚਾਹੀਏ ਅਤੇ 'ਆਦਿ' ਪਦ ਤੋਂ ਆਦਿਕ ਅਰਥ ਲੈ ਕੇ ਸ੍ਰਿਸਟੀ ਦੇ ਸਾਧਾਰਣ ਕਾਰਣ ਦੇਸ ਅਤੇ ਵਸਤੂ ਰੂਪ ਵਰਤਮਾਨ ਕਾਲਕ ਪਦਾਰਥਾਂ ਦਾ ਗ੍ਰਹਿਣ ਕਰਨਾ ਹੀ ਠੀਕ ਹੈ।

੬. ਜੇ ਕਹੋ ਕਿ ਜਦੋਂ 'ਜੁਗ' ਪਦ ਤੋਂ ਸਮੇਂ ਮਾਤ੍ਰ ਦਾ ਅਰਥ ਲਾਇਆ ਗਿਆ ਤਾਂ ਫੇਰ ਵਰਤਮਾਨ ਅਤੇ ਭਵਿਸ਼ਜਤ ਨੂੰ ਅੱਡ ਕਰ ਕੇ ਕਿਉਂ ਲਿਖਿਆ ? ਤਾਂ ਉਤਰ ਇਹ ਹੈ ਕਿ ਪਹਿਲਾਂ ਤਾਂ ਉਸ ਦੀ ਵਿਆਪਕਤਾ ਦੁਆਰਾ ਸੱਤਤਾ ਸਿੱਧ ਕਰਨ ਲਈ 'ਜੁਗ' ਅਤੇ ਉਸੇ ਸਰੇਣੀ ਦੇ ਦੇਸ ਤਥਾ ਵਸਤੂ ਰੂਪ ਕਾਰਣਾਂ ਦਾ ਸਾਮਾਨਜ ਤੇ ਕਥਨ ਕੀਤਾ। ਫੇਰ ਉਸ ਦੀ ਪਰਿਮਾਰਥਿਕ ਅਥਵਾ ਸਦੀਵੀ ਸੱਤਾ ਨੂੰ ਸਿੱਧ ਕਰਨ ਲਈ ਸਮੇਂ ਦੇ ਵਿਸ਼ੇਸ਼ ਪ੍ਰਕਾਰਾਂ—ਵਰਤਮਾਨ ਅਤੇ ਭਵਿਸ਼ਜਤ ਰੂਪਾਂ ਦਾ ਕਥਨ ਕੀਤਾ। ਅਰਥਾਤ ਝੂਠੇ ਪਦਾਰਥ ਭੀ ਵਰਤਮਾਨ ਦਸ਼ਾ ਵਿਚ 'ਹਨ' ਦੀ ਪ੍ਰਤੀਤੀ ਕਰਾਉਂਦੇ ਹਨ । ਪਰ ਜਾਗ੍ਰਿਤ ਅਥਵਾ ਗਿਆਨ ਦੀ ਅਵਸਥਾ ਵਿਚ ਉਹ ਪਦਾਰਥ ਉਡ ਜਾਂਦੇ

ਹਨ। ਅਤੇ ਬਿਉਹਾਰਿਕ ਪਦਾਰਥ ਭੀ ਬਹੁਤਾ ਚਿਰ ਤਾਂ ਰਹਿੰਦੇ ਹਨ, ਪਰ ਸਦਾ ਨਹੀਂ ਰਹਿੰਦੇ। ਇਸ ਲਈ ਉਹ ਉਨ੍ਹਾਂ ਵਾਂਗ 'ਐਵੇਂ ਮਿੱਚੀ' ਪ੍ਰਤੀਤ ਹੋਣ ਵਾਲਾ ਨਹੀਂ। ਅਤੇ ਬਿਉਹਾਰਿਕ ਪਦਾਰਥਾਂ ਵਾਂਗ ਪਰਿਣਾਮੀ ਨਾ ਹੋਣ ਕਰ ਕੇ ਇਕ ਰਸ ਹੀ ਰਹਿੰਦਾ ਹੈ। ਇਸ ਲਈ ਉਹ 'ਸੱਚੀਂ ਮਿੱਚੀਂ' ਸੱਚ ਹੈ। ਹੁਣ (ਵਰਤਮਾਨ) ਵਿਚ ਭੀ ਸੱਚ ਹੈ। ਅਤੇ ਅਗੇ (ਭਵਿਸ਼ਤ) ਨੂੰ ਭੀ ਸੱਚ ਹੀ ਰਹੇਗਾ। ਇਤੀ ਸੱਤਾ ਅਧਿਕਰਣ।

## (੩) ਸਾਧਨ ਅਧਿਕਰਣ –

ਅਗੇ ਦੋ ਪਉੜੀਆਂ (ਵਰਗ) ਦੇ ਰਾਹੀਂ ਸਾਧਨਾਂ ਦਾ ਉਪਦੇਸ਼ ਕਰਦੇ ਹਨ–

ਪਉੜੀ

**ਸੋਚੈ ਸੋਚ ਨ ਹੋਵਈ ਜੇ ਸੋਚੀ ਲਖ ਵਾਰ॥ ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵ ਤਾਰ॥ ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ॥ ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ॥ ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥ ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥੧॥**

ਪਦ ਅਰਥ

ਸੋਚ = ਫਿਕਰ, ਚਿੰਤਾ ਗਿਆਨ। ਲਿਵਤਾਰ (ਲਿਪਿ ਤੋਂ ਲਿਵ, ਤਾਰ ਅਵਯ) = ਇਕ ਰਸ ਡੋਰੀ। ਪੁਰੀਆ = ਲੋਕ।

ਸਹਸ = ਹਜ਼ਾਰਾਂ। ਪਾਲ = ਕੰਧ ਅਰਥਾਤ (ਲਛਣਾ ਦੁਆਰਾ) ਪੜਦਾ। ਰਜਾਈ = ਰਜ਼ਾ ਵਾਲਾ, ਹੁਕਮੀ।

ਬਿਊਰਾ

੧. ਪਉੜੀ = ਪਰਵ ਤੋਂ ਲਘੁਤਾ ਵਾਚੀ ਤੱਧਿਤ ਹੋ ਕੇ 'ਪਰਵੜੀ' ਬਣਿਆ। ਫੇਰ 'ਰ' ਦਾ ਲੋਪ, 'ਵ' ਦਾ, ਉ ਹੋ ਕੇ, ਪਉੜੀ = ਅੰਸ, ਛੋਟਾ, ਕਾਂਡ, ਹਿਸਾ। ਜਿਵੇਂ ਵੇਦ ਵਿਚ ਅਧਿਆਵਾਂ ਅੰਦਰ, ਸੂਕਤ ਅਤੇ ਉਨ੍ਹਾਂ ਵਿਚ ਕਈ ੨ ਮੰਤ੍ਰ ਹੁੰਦੇ ਹਨ, ਅਤੇ ਮਹਾਂ ਭਾਰਤ ਆਦਿ, ਵਿਚ ਪਰਵ ਅਤੇ ਉਨ੍ਹਾਂ ਵਿਚ ਕਈ ੨ ਸਲੋਕ ਹੁੰਦੇ ਹਨ। ਓਵੇਂ ਹੀ ਕਿਸੇ ਬਾਣੀ ਜਾਂ 'ਵਾਰ' ਵਿਚ ਇਕ ੨ ਪ੍ਰਕਰਣ ਲਈ ਇਕ ੨ ਪਉੜੀ (ਪਰਵੜੀ) ਰਚਣ ਦਾ ਰਵੀਰਾ ਹੋ ਗਿਆ, ਜਿਸ ਵਿਚ ਮਾਝ–ਦੁਵੇਯਾ ਅਤੇ 'ਰੋਲਾ' ਆਦਿ ਛੰਦ ਵਰਤੇ ਜਾਣ ਲਗੇ, ਸਹਿਜੇ ੨ ਉਸ ਪਰਵੜੀ ਦਾ ਨਾਉਂ ਹੀ ਇਕ ਖਾਸ ਛੰਦ "ਪਉੜੀ" ਪੈ ਗਿਆ।

੨. ਇਹ ਮਾਤ੍ਰਕ ਛੰਦ ਹੈ, ਜਿਸ ਵਿਚ ਆਮ ਤੌਰ ਤੇ ਪੰਜ ਤੁਕਾਂ ਹੁੰਦੀਆਂ ਹਨ ਅਤੇ ੧੩+੧੧ ਮਾਤ੍ਰਾਂ ਤੇ ਬਿਸਰਾਮ ਹੈ। ਪਰੰਤੂ ਕਵੀਆਂ ਤੇ ਮਹਾਂ ਪੁਰਖਾਂ ਨੂੰ ਸਰਬ ਤੰਤ੍ਰ ਸ੍ਵਤੰਤ੍ਰਤਾ ਹੋਣ ਕਰ ਕੇ ਮਾਤ੍ਰਾਂ ਅਤੇ ਤੁਕਾਂ ਵਧ ਘਟ ਕਰਨ ਦਾ ਭੀ ਰਿਵਾਜ ਹੈ। ਛੇਕੜਲੀ ਤੁਕ ਵਿਚ ਪ੍ਰਸ਼ਨ ਦਾ ਉੱਤਰ, ਆਰੰਭ ਦਾ ਮੋੜ ਅਤੇ ਪ੍ਰਕਰਣ ਦਾ ਸਾਰ ਅਥਵਾ 'ਅਸਥਾਈ' ਹੋਇਆ ਕਰਦੀ ਹੈ। ਸੋ ਇਸ ਪਉੜੀ ਵਿਚ ਭੀ ਛੇਕੜਲੀ ਤੁਕ ਵਿਚ ਪੂਰਬ ਪੱਖ, ਸਮਾਧਾਨ ਅਥਵਾ ਪ੍ਰਕਰਣ ਦਾ ਮੋੜ ਹੋਣ ਕਰ ਕੇ ਇਹੋ ਤੁਕ ਅਸਥਾਈ ਹੈ। ਏਸ ਪਉੜੀ ਵਿਚ

ਕਰਮ ਕਾਂਡ, ਯੋਗ ਅਤੇ ਗਿਆਨ ਆਦਿ ਸਾਧਨਾਂ ਦਾ ਵਿਸ਼ੇ, ਆਸ੍ਰਯ ਅਤੇ ਪੂਰਬ ਪੱਖ ਕਥਨ ਕਰ ਕੇ, ਉਹਨਾਂ ਦਾ ਖੰਡਨ ਅਤੇ ਅੰਤ ਵਿਚ ਉਤਰ ਪੱਖ, ਦੁਆਰਾ ਸਮਾਧਾਨ ਕਰ ਦਿੱਤਾ ਹੈ। ਕਿ ਵਾਹਿਗੁਰੂ ਦੀ ਰਜ਼ਾ ਵਿਚ ਰਹਿਣ ਨਾਲ ਹੀ ਪਰਮ ਪਦ ਦੀ ਪ੍ਰਾਪਤੀ ਹੁੰਦੀ ਹੈ। ਸੋ ਤਿਸ ਦੀ ਪ੍ਰਾਪਤੀ ਦਾ ਸਫਲ ਸਾਧਨ ਓਸ ਦੀ ਰਜ਼ਾ ਜਾਂ ਭਾਣਾ ਸਿੱਧ ਹੋਣ ਕਰ ਕੇ ਏਥੇ 'ਸਾਧਨ' ਅਧਿਕਰਣ ਹੈ।

ਅਰਥ–

ਸੋਚਾਂ ਸੋਚਣ (ਗਿਆਨ ਵਿਚਾਰਨ) ਨਾਲ ਓਹ (ਪਰਮੇਸ਼੍ਵਰ) ਵਿਚਾਰਿਆ ਨਹੀਂ ਜਾਂਦਾ। ਮੋਨੀਆਂ ਦੀ ਚੁਪ ਨਾਲ਼ ਭੀ ਸਾਧਿਆ ਨਹੀਂ ਜਾਂਦਾ। ਭਾਵੇਂ ਲਿਵ ਦੀ ਡੋਰੀ (ਇਕ ਰਸ ਬ੍ਰਿਤੀ) ਲਾ ਰੱਖੀਏ। ਭੁੱਖਿਆਂ ਦੀ ਭੁੱਖ ਨਹੀਂ ਹਟਦੀ ਭਾਵੇਂ ਲੋਕਾਂ ਦੇ (ਪਦਾਰਥਾਂ ਦੇ) ਭਾਰ ਬੰਨ੍ਹ ਦੇਈਏ, ਹਜ਼ਾਰਾਂ ਲੱਖਾਂ ਭੀ ਯੁਕਤੀਆਂ ਤੇ ਤਰਕਾਂ ਰੂਪ ਹਿਕਮਤਾਂ ਭਾਵੇਂ ਕੋਲ ਹੋਣ ਤਾਂ ਇਕ ਭੀ (ਜੀਵ ਦੇ) ਨਾਲ ਨਹੀਂ ਜਾਂਦੀ। ਫੇਰ ਕਿਵੇਂ ਸੱਚੇ, ਸੱਚ ਵਾਲੇ ਅਥਵਾ ਸੱਚੇ ਦੇ ਹੋਈਏ ? ਅਤੇ ਝੂਠ ਦਾ ਪਰਦਾ ਕਿਵੇਂ ਚੱਕ ਹੋਵੇ ? ਅਗੇ ਇਸ ਦਾ ਉੱਤਰ– ਰਜ਼ਾ ਵਾਲੇ ਦਾ ਹੁਕਮ (ਭਾਣਾ) ਨਾਲ ਜਾਂਦਾ ਹੈ। ਇਹ (ਗੁਰੂ) ਨਾਨਕ ਜਾਂ ਪਰਮੇਸ਼ਰ ਨੇ ਆਪ ਲਿਖਿਆ ਹੈ।

੧. ਕਈ ਸੰਪ੍ਰਦਾਈ 'ਸੋਚ' ਪਦ ਨੂੰ ਸੌਚ ਸਮਝ ਕੇ ਇਸ਼ਨਾਨ ਯਾ ਸੁਧੀ ਆਦਿ ਅਰਥ ਕਰਦੇ ਹਨ, ਮਗਰ ਇਹ ਠੀਕ ਨਹੀਂ ਕਿਉਂਕਿ 'ਸੋਚਣ' ਸਾਧਨ ਦਾ ਫਲ ਭੀ ਏਸ ਤਰ੍ਹਾਂ ਸੁੱਧੀ ਦਾ ਨਾ ਹੋਣਾ ਸਿੱਧ ਹੁੰਦਾ ਹੈ, ਜੋ ਠੀਕ ਨਹੀਂ। ਕਿਉਂਕਿ

ਸੌਚ ਦਾ ਫਲ, ਸੌਚ ਤਾਂ ਜ਼ਰੂਰ ਹੀ ਹੋ ਜਾਂਦਾ ਹੈ। ਦੂਜੇ ਪਰਮੇਸ਼ਰ ਪ੍ਰਾਪਤੀ ਦੇ ਪ੍ਰਕਰਣ ਵਿਚ ਜੇ ਭਲਾ ਸੌਚ ਕੀਤਿਆਂ ਸੁੱਧੀ ਨਾ ਹੋਵੇ ਤਾਂ ਭੀ ਕੋਈ ਹਾਨੀ ਨਹੀਂ। ਸੋ ਇਕਲੇ ਪਰਮੇਸ਼ਰ ਦੀ ਸਿੱਧੀ ਜਾਂ ਪ੍ਰਾਪਤੀ ਵਿਚ 'ਸੌਚ' ਫਲ ਦੇ ਅਭਾਵ ਦਾ ਕਥਨ ਭਿੰਨ ਵਿਧੇਯ (ਵਾਧੂ ਬਿਆਨ) ਭੀ ਹੈ। ਇਸ ਲਈ 'ਸੌਚ' ਪਦ ਦਾ ਅਰਥ 'ਸੋਚਣਾ' ਯਾ 'ਗਿਆਨ' ਹੀ ਜਾਨਣਾ ਚਾਹੀਏ।

੨. ਦੂਜੀ ਤੁਕ ਦਾ ਭਾਵ ਮੋਨੀਆਂ ਦੇ ਇਕੋ ਇਕ 'ਮੋਨ ਸਾਧਨ' ਦੇ ਨਿਖੇਧ ਵਿਚ ਹੈ। 'ਚੁਪੈ ਚੁਪ' ਨੂੰ 'ਛੇਵੇਂ ਤਤ ਪੁਰਖ' ਸਮਾਸ ਨਾਲ 'ਮੋਨੀਆਂ ਦੀ ਚੁਪ' ਇਹ ਨ ਭੀ ਕਹੀਏ ਤਾਂ 'ਇਤਰੇਤਰ ਦ੍ਵੰਦ' ਮੰਨ ਕੇ 'ਚੁਪ-ਚਾਪ' ਅਰਥ ਕਰੀਏ ਤਾਂ ਭੀ ਓਹੀ ਭਾਵ ਹੈ।

੩. 'ਭੁਖਿਆਂ ਭੁਖ' ਇਸ ਤੁਕ ਦਾ ਭਾਵ ਭੋਗ ਦੁਆਰਾ ਪਰਮਾਨੰਦ ਦੀ ਪ੍ਰਾਪਤੀ ਮੰਨਣ ਵਾਲੇ ਨਾਸਤਿਕਾਂ ਅਤੇ ਹਰ ਵੇਲੇ ਖਾਣ ਵਾਲੇ ਅਘੋਰੀਆਂ-ਸਰਬੰਗੀਆਂ ਦੇ ਸਾਧਨਾਂ ਦੇ ਖੰਡਨ ਵਿਚ ਹੈ।

੪. 'ਸਹਸ ਸਿਆਣਪਾ' ਏਸ ਤੁਕ ਵਿਚ 'ਚਤੁਰਾਈ ਨ ਚਤਰ ਭੁਜ ਪਾਈਐ' ਆਦਿ ਵਾਕਾਂ ਅਨੁਸਾਰ, ੭ ਪਦਾਰਥਾਂ, ੧੬ ਪਦਾਰਥਾਂ ਆਦਿ ਦੇ ਗਿਆਨ, ਯੁਕਤੀ-ਤਰਕ ਵਿਦਿਆ ਅਥਵਾ ਹਿਕਮਤਾਂ ਜਾਂ ਚਤੁਰਾਈਆਂ ਦਾ ਵਾਹਿਗੁਰੂ ਦੀ ਦਰਗਾਹ ਜਾਂ ਪਰਲੋਕ ਵਿਚ ਜੀਵ ਦੇ ਸਹਾਇਕ ਹੋਣ ਦਾ ਖੰਡਨ ਹੈ।

੫. 'ਸਚਿਆਰਾ' ਦਾ ਭਾਵ ਸੱਚ ਰੂਪ ਪਰਮ-ਤਤ ਵਾਲੇ ਜਾਂ ਸੱਚ ਦੀ ਪਰਾਪਤੀ ਵਾਲੇ ਅਥਵਾ ਪਰਮੇਸ਼੍ਵਰ ਵਾਲੇ ਹੋਣ ਤੋਂ ਹੈ। ਕੂੜ ਦੇ ਪੜਦੇ ਦਾ ਭਾਵ "ਵਿਚਿ ਹਉਮੈ ਭੀਤ ਕਰਾਰੀ ਹੈ"

ਅਨੁਸਾਰ ਹਉਮੇ ਤੋਂ ਹੈ। ਵੇਦਾਂਤੀਆਂ ਵਾਂਗ ਅਨਿਰਬਚਨੀਯ ਅਥਵਾ 'ਅਣਹੋਇਆ' ਜਿਹਾ ਭੁਲੇਖਾ ਨਹੀਂ।

੬. 'ਹੁਕਮ ਰਜਾਈ' ਇਹ ਛੇਵਾਂ ਤਤ ਪੁਰਖ ਹੈ, ਭਾਵ–ਰਜਾਈ ਦੇ ਭਾਣੇ ਤੋਂ ਹੈ। ਇਹ ਤੁਕ ਉਪਰਲੀਆਂ (ਪ੍ਰਸ਼ਨ ਰੂਪ) ਤੁਕਾਂ ਦੇ ਸਮਾਧਾਨ ਵਿਚ ਹੈ। ਅਤੇ ਸਾਰੀ ਪਉੜੀ ਦੀ ਅਸਥਾਈ ਰੂਪ ਹੋਣ ਕਰ ਕੇ ਸਭ ਸਾਧਨਾਂ ਵਿਚੋਂ ਮੁਖ ਸਾਧਨ 'ਭਾਣਾ ਮੰਨਣ' ਨੂੰ ਸਿਧ ਕਰਦੀ ਹੈ।

ਪਉੜੀ:–

**ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ॥ ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ॥ ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ ॥ ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ॥ ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ॥ ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥੨॥**

ਪਦ ਅਰਥ–

ਹੁਕਮ = ਆਗਿਆ। ਭਾਣਾ। ਆਕਾਰ = ਵਜੂਦ। ਉਤਮ = ਚੰਗੇ। ਨੀਚ = ਭੈੜੇ। ਹਉਮੈ = ਅਹੰਕਾਰ।

ਬਿਉਰਾ

ਏਸ ਪਉੜੀ ਵਿਚ ਅਕਾਲ ਪੁਰਖ ਦੇ ਭਾਣੇ ਅੰਦਰ

ਜੀਵਾਂ ਦੀ ਸ੍ਰਿਸਟੀ, ਇਸਥਤੀ ਅਤੇ ਪ੍ਰਾਪਤੀ ਆਦਿ, ਦਾ ਵਰਨਣ ਕਰ ਕੇ ਸਭ ਕੁਝ ਓਸੇ ਦੇ ਹਥ ਹੋਣਾ ਦਸਿਆ ਅਤੇ ਹਉਮੈ ਰੂਪ ਬੰਧ ਦੀ ਨਿਵਿਰਤੀ ਦਾ ਸਾਧਨ ਉਸਦਾ ਹੁਕਮ 'ਭਾਣਾ' ਮੰਨਣਾ ਜਣਾਇਆ ਹੈ।

ਅਰਥ–

ਵਾਹਿਗੁਰੂ ਦੇ ਭਾਣੇ ਨਾਲ ਹੀ ਸਭ ਵਜੂਦ ਬਣਦੇ ਹਨ। ਪਰੰਤੂ ਓਹ ਭਾਣਾ ਇਤੀ 'ਇਤੁ' ਕਰ ਕੇ ਨਹੀਂ ਆਖਿਆ ਜਾਂਦਾ। ਭਾਣੇ ਅੰਦਰ ਹੀ ਜੀਵ ਪੈਦਾ ਹੁੰਦੇ ਹਨ, ਅਤੇ ਭਾਣੇ ਵਿਚ ਹੀ ਵਡਿਆਈ ਮਿਲਦੀ ਹੈ। ਭਾਣੇ ਨਾਲ ਹੀ ਹਰ ਕੋਈ ਚੰਗਾ ਮੰਦਾ (ਬਣਦਾ) ਹੈ ਅਤੇ ਦੁਖ ਸੁਖ ਫਲ ਦੀ ਪ੍ਰਾਪਤੀ ਹੁੰਦੀ ਹੈ। ਇਕਨਾਂ ਨੂੰ ਭਾਣੇ ਨਾਲ ਬਖਸ ਦਿੰਦਾ ਹੈ। ਇਕਨਾਂ ਨੂੰ ਸਦਾ ਹੀ (ਆਵਾਗਉਣ ਵਿਚ) ਭ੍ਰਮਾਂਦਾ ਹੈ। ਸਭ ਕੋਈ ਉਸਦੇ ਹੁਕਮ ਜਾਂ ਭਾਣੇ ਵਿਚ ਹੀ ਹੈ। ਬਾਹਰਿ ਕੋਈ ਨਹੀਂ। (ਗੁਰੂ ਨਾਨਕ ਦੇਵ ਆਗਿਆ ਕਰਦੇ ਹਨ) ਜੇਕਰ ਭਾਣੇ ਨੂੰ ਜਾਣ ਲਵੇ ਤਾਂ ਕੋਈ ਅਹੰਕਾਰ ਨਾ ਕਰੇ। ਭਾਵ– ਬੰਧਨ ਤੋਂ ਰਹਿਤ (ਮੁਕਤ) ਹੋ ਜਾਵੇ।

ਵਿਚਾਰ–

੧. ਹੁਕਮ = ਅਵਸ਼ਜ ਹੋਣਹਾਰ (ਭਵਤਵਯਤਾ) ਦਾ ਨਾਉਂ ਹੈ। ਅਵੱਸ ਹੋਣਾ–ਗਿਆਨ, ਜੋਗ, ਅਤੇ ਕਰਮ ਅਥਵਾ ਆਦ੍ਰਿਸ਼੍ਟ, ਆਦਿਕ ਕਿਸੇ ਭੀ ਸੰਸਾਰੀ ਪਦਾਰਥ ਦਾ ਰੂਪ ਨਹੀਂ, ਅਤੇ ਨਾ ਹੀ ਕਿਸੇ ਦਾ ਫਲ ਹੈ। ਕਿੰਤੂ ਇਹ ਪਰਮ ਤੱਤ੍ਵ ਅਤੇ ਸਭ ਜਗਤ ਦੇ ਮੂਲ ਕਾਰਣ ਰੂਪ (ਅਵਿਅਕਤ) ਵਾਹਿਗੁਰੂ ਦਾ ਸਹਿਜ (ਸੁਭਾਵ) ਹੋਣ ਕਰ ਕੇ 'ਹੁਕਮੀ'- ਲੀਅਤੀ' ਜਾਂ

ਭਾਣਾ ਕਹਾਉਂਦਾ ਹੈ। ਜੋ ਜਗਤ ਦਾ ਵਿਸ਼ੇਸ਼ ਕਾਰਣ ਹੈ।

੨. ਆਕਾਰ ਅਥਵਾ ਪਰਿਮਾਣ ਦੇ ਮੁਖ ਦੋ ਭੇਦ ਹਨ (੧) ਸੂਖਮ (੨) ਅਸਥੂਲ। ਮੱਧਮ ਆਦਿ ਆਕਾਰ ਅਸਥੂਲ ਵਿਚ ਹੀ ਆ ਜਾਂਦੇ ਹਨ। ਸ੍ਰਿਸਟੀ ਰੂਪ ਅਸਥੂਲ ਆਕਾਰ ਭਾਣੇ (ਇੱਛਾ) ਅਨੁਸਾਰ ਬਣੇ ਹਨ ਅਤੇ ਜੀਵ ਆਦਿ ਸੂਖਮ ਆਕਾਰ ਵਾਲੇ ਪਦਾਰਥ ਭੀ ਉਸਦੇ ਭਾਣੇ ਕਰ ਕੇ ਹੀ ਬਣੇ ਹਨ। ਅਰਥਾਤ ਪੈਦਾ ਹੋਣ ਕਰ ਕੇ ਸਾਦਿ-ਸਾਂਤ (ਆਦਿ ਅੰਤ ਵਾਲੇ) ਹਨ। ਕਈ ਬ੍ਰਹਮ ਗਿਆਨੀ (ਭ੍ਰਮ ਗਿਆਨੀ) ਅਤੇ ਨਿਆਇਕ (ਨਾ ਆਇਕ) ਪੰਡਿਤ, ਜੀਵ, ਸ੍ਰਿਸ਼ਟੀ ਅਤੇ ਸ੍ਰਿਸ਼ਟੀ ਦੇ ਕਾਰਣ ਪ੍ਰਕ੍ਰਿਤੀ ਆਦਿ ਨੂੰ ਅਨਾਦੀ-ਅਨੰਤ (ਆਦਿ-ਅੰਤ ਰਹਿਤ) ਅਤੇ ਕਰਮ ਆਦਿ ਨਮਿੱਤ ਦੇ ਆਧੀਨ ਮੰਨਦੇ ਹਨ। ਉਨ੍ਹਾਂ ਦੇ ਖੰਡਨ ਵਿਚ ਆਖਿਆ ਹੈ ਕਿ ਜੀਵ ਅਤੇ ਉਨ੍ਹਾਂ ਦੀ ਸ੍ਰਿਸ਼ਟੀ ਤਥਾ ਉਸਦਾ ਭੀ ਮੂਲ ਰੂਪ ਆਕਾਰ ਸਭ ਭਾਣੇ ਨਾਲ ਪੈਦਾ ਹੋਏ ਹਨ ਅਤੇ ਆਦਿ ਅੰਤ ਵਾਲੇ ਹਨ।

੩. ਜੀਵ ਦਾ ਚੰਗਾ ਮੰਦਾ ਅਤੇ ਸੁਖੀ ਦੁਖੀ ਹੋਣਾ ਅਤੇ "ਇਕਨਾ ਭਾਣੈ ਕਢਿ ਲਏ ਇਕਨਾ ਮਾਇਆ ਵਿਚ ਨਿਵਾਸੁ" ਅਨੁਸਾਰ ਜਨਮ ਮਰਨ ਵਿਚ ਆਉਣਾ ਅਤੇ ਮੁਕਤ ਹੋਣਾ ਸਭ ਵਾਹਿਗੁਰੂ ਦੇ ਭਾਣੇ ਰੂਪ 'ਮੁਖ ਕਰਣ' ਦੇ ਹੀ ਆਧੀਨ ਹੋਣ ਕਰ ਕੇ ਕੋਈ ਭੀ ਅਤੇ ਕੁਝ ਭੀ ਉਸ ਦੇ ਹੁਕਮ ਅਥਵਾ ਭਾਣੇ ਤੋਂ ਸੁਤੰਤ੍ਰ ਨਹੀਂ।

ਅੰਤ ਵਿਚ ਦਸਿਆ ਹੈ ਕਿ ਰਜਾਈ ਦੇ ਹੁਕਮ ਰੂਪ ਭਾਣੇ ਨੂੰ ਚੰਗੀ ਤਰਾਂ ਸਮਝ ਲੈਣ ਨਾਲ ਅਹੰਕਾਰ ਰੂਪ ਬੰਧਨ ਦੀ ਨਿਵਿਰਤੀ ਹੁੰਦੀ ਹੈ। ਉਸੇ (ਕੂੜ ਦੀ ਪਾਲ) ਨੂੰ ਨਿਵਿਰਤ

ਕਰ ਲੈਣ ਤੇ ਸੱਚ ਦੀ ਪ੍ਰਾਪਤੀ ਹੋਣ ਸਾਰ ਹੀ ਜੀਵ ਦਾ ਛੁਟਕਾਰਾ ਹੁੰਦਾ ਹੈ। ਇਸ ਲਈ ਪਰਮ ਪਦ ਦੀ ਪ੍ਰਾਪਤੀ ਦਾ ਸਾਧਨ ਵਾਹਿਗੁਰੂ ਉਪਰ ਵਿਸ਼੍ਵਾਸ਼ ਰੱਖ ਕੇ ਉਸਦਾ ਭਾਣਾ ਮੰਨਣਾ ਹੀ ਹੈ। ਇਤੀ ਸਾਧਨ ਅਧਿਕਰਣ।

## (੪) ਬਖਸ਼ਿਸ਼ ਅਧਿਕਰਣ–

ਹੁਣ ਦੋ ਪਉੜੀਆਂ (ਵਰਗ) ਵਿਚ ਅਕਾਲ ਪੁਰਖ ਦੀਆਂ ਦਾਤਾਂ ਦਾ ਵਰਣਨ ਹੈ–

ਪਉੜੀ

ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ ॥ ਗਾਵੈ ਕੋ ਦਾਤਿ ਜਾਣੈ ਨੀਸਾਣੁ ॥ ਗਾਵੈ ਕੋ ਗੁਣ ਵਡਿਆਈਆ ਚਾਰ ॥ ਗਾਵੈ ਕੋ ਵਿਦਿਆ ਵਿਖਮੁ ਵੀਚਾਰੁ ॥ ਗਾਵੈ ਕੋ ਸਾਜਿ ਕਰੇ ਤਨੁ ਖੇਹ ॥ ਗਾਵੈ ਕੋ ਜੀਅ ਲੈ ਫਿਰਿ ਦੇਹ ॥ ਗਾਵੈ ਕੋ ਜਾਪੈ ਦਿਸੈ ਦੂਰਿ ॥ ਗਾਵੈ ਕੋ ਵੇਖੈ ਹਾਦਰਾ ਹਦੂਰਿ ॥ ਕਥਨਾ ਕਥੀ ਨ ਆਵੈ ਤੋਟਿ ॥ ਕਥਿ ਕਥਿ ਕਥੀ ਕੋਟੀ ਕੋਟਿ ਕੋਟਿ ॥ ਦੇਦਾ ਦੇ ਲੈਦੇ ਥਕਿ ਪਾਹਿ ॥ ਜੁਗਾ ਜੁਗੰਤਰਿ ਖਾਹੀ ਖਾਹਿ ॥ ਹੁਕਮੀ ਹੁਕਮੁ ਚਲਾਏ ਰਾਹੁ ॥ ਨਾਨਕ ਵਿਗਸੈ ਵੇਪਰਵਾਹੁ ॥ ੩ ॥

ਪਦ ਅਰਥ—

ਤਾਣੁ = ਕਲਾ, ਜੋਰ। ਨੀਸਾਣੁ = ਚਿੰਨ੍ਹ, ਨਿਸ਼ਾਨ। ਵਿਖਮ = ਕਠਿਨ। ਹਾਦਰਾ ਹਦੂਰ (ਅਵਜਯੀ ਭਾਵ ਸਮਾਸ) = ਪ੍ਰਤੱਖ। ਵਿਗਸੈ = ਪ੍ਰਸੰਨ ਹੁੰਦਾ ਹੈ। ਕੋਟੀ = ਢੰਗ। ਜੁਗਾ ਜੁਗੰਤਰ (ਇਤਰੇਤਰ—ਦ੍ਵੰਦ ਸਮਾਸ) = ਹੋਰ ਜੁਗਾਂ ਵਿਚ। ਭਾਵ ਅਨੇਕਾਂ ਜੁਗਾਂ ਵਿਚ। ਖਾਹੀ (ਕ੍ਰਿਦੰਤ) = ਖੁਰਾਕ।

ਬਿਉਰਾ

੧. ਏਸ ਪਉੜੀ ਵਿਚ ਗੁਰੂ ਸਾਹਿਬ ਪ੍ਰਸ਼ਨ ਅਤੇ 'ਕਾਕੁ' (ਸੁਰ ਫੇਰ ਨਾਲ) ਵਾਹਿਗੁਰੂ ਦੀ ਕਲਾ, ਦਾਤ ਅਤੇ ਕਰਤਵ੍ਯ ਆਦਿ ਦੀ ਬੇਅੰਤਤਾ ਦੱਸ ਕੇ ਅੰਤ ਨੂੰ ਜੀਵ ਤੇ ਉਸਦੀ ਅਤੁਟ ਬਖਸ਼ਿਸ਼ ਅਤੇ ਅਟਲ ਹੁਕਮ ਹੋਣ ਦਾ ਉਪਦੇਸ਼ ਕਰਦੇ ਹਨ। ਇਸ ਵਿਚ ਪ੍ਰਸ਼ਨ ਦੇ ਬਹਾਨੇ ਭਾਵ-ਰੂਪ ਉਪਦੇਸ਼ ਹੈ। ਕਈਆਂ ਦੇ ਕਥਨ ਵਾਂਗ ਇਹ ਪ੍ਰਸੰਗ ਕੇਵਲ ਪ੍ਰਸ਼ਨ ਰੂਪ "ਪ੍ਰਸ਼ਨੋਤਰ ਅਲੰਕਾਰ" ਦੁਆਰਾ ਉਤਰ ਰੂਪ ਪ੍ਰਣਾਲੀ ਦਾ ਨਹੀਂ ਹੈ। 'ਕਥਿ ਕਥਿ ਕਥੀ' ਵਿਚ ਪਹਿਲੇ ਦ੍ਵਿਰੁਕਤ (ਦੂਹਰਾ) ਪਦ ਦਾ ਭਾਵ ਵਿਆਖਿਆਨ ਕਰ ਕੇ ਹੈ। ਅਤੇ 'ਕਥੀ' ਦਾ ਅਰਥ ਕਥਨ ਮਾਤਰ ਹੈ। ਇਸ ਵਿਚ 'ਕੋ' ਦੇਹਲੀ ਦੀਪਕ ਅਤੇ ਕਿਤੇ 'ਕਾਰਕ ਦੀਪਕ' ਹੋਣ ਕਰ ਕੇ 'ਦੀਪਕ' ਅਲੰਕਾਰ ਹੈ।

ਅਰਥ—

ਉਸ ਦੇ ਬਲ ਨੂੰ ਕੌਣ ਗਾ ਸਕਦਾ ਹੈ ? ਅਰਥਾਤ ਕੋਈ ਨਹੀਂ ਗਾ ਸਕਦਾ। ਅਗੇ ਸਪਸ਼ਟ ਕਰਦੇ ਹਨ—ਕਿਸ ਵਿਚ ਬਲ ਹੈ (ਉਸ ਨੂੰ ਗਾਉਣ ਦਾ) ਉਸ ਦੀ ਬਖਸ਼ਿਸ਼ ਕਉਣ

ਆਖ ਸਕੇ। ਉਸ ਦੇ ਚਿੰਨ੍ਹ (ਲਛਣ) ਨੂੰ ਕਉਣ ਜਾਣ ਸਕੈ। ਉਸ ਦੀਆਂ ਵਡਿਆਈਆਂ ਅਤੇ ਕੰਮਾਂ ਕਰਤਵਜਾਂ ਨੂੰ ਕੌਣ ਗਾ ਸਕਦਾ ਹੈ? ਉਸ ਦੀ ਕਠਨ ਵਿਦਿਆ ਅਤੇ ਵਿਚਾਰ (ਫਿਲਾ-ਸਫੀ) ਨੂੰ ਕਉਣ ਕਥਨ ਕਰ ਸਕਦਾ ਹੈ? ਜੋ ਸਾਜਦਾ ਅਤੇ ਢਾਹੁੰਦਾ ਹੈ ਉਸ ਨੂੰ ਕੌਣ ਗਾ ਸਕਦਾ ਹੈ? ਜੋ ਜੀਉ ਦਿੰਦਾ ਅਤੇ ਲੈ ਜਾਂਦਾ ਹੈ, ਉਸ ਨੂੰ ਕੌਣ ਗਾ ਸਕਦਾ ਹੈ? ਜੋ ਜਾਣਿਆ ਤਾਂ ਜਾਂਦਾ ਹੈ ਮਗਰ ਦੂਰ ਦਿਖਾਈ ਦਿੰਦਾ ਹੈ, ਉਸ ਨੂੰ ਕੌਣ ਗਾ ਸਕਦਾ ਹੈ? ਜੋ (ਸਭ ਨੂੰ) ਪ੍ਰਤੱਖ ਦੇਖਦਾ ਹੈ। ਉਸ ਨੂੰ ਕੌਣ ਗਾ ਸਕਦਾ ਹੈ? ਭਾਵ-ਕੋਈ ਨਹੀਂ। ਕਥਨਾ ਕਥੀ (ਵਿਚਾਰਾਂ, ਵਿਆਖਿਆਨਾਂ ਅਤੇ ਬਿਵਾਦਾਂ) ਦੀ ਤੋਟ ਨਹੀਂ ਆਉਂਦੀ। ਭਾਵੇਂ ਕ੍ਰੋੜਾਂ ਹੀ, ਕ੍ਰੋੜਾਂ ਢੰਗਾਂ ਨਾਲ ਵਿਆਖਿਆਨ ਆਦਿ ਕਰਕੇ ਕਿੰਨਾ ਹੀ ਕਥਨ ਕਰੇ। ਦਾਤਾਂ ਦੇਣਹਾਰ (ਇਤਨਾ) ਦਿੰਦਾ ਹੈ ਕਿ ਲੈਣ ਵਾਲੇ ਥੱਕ ਜਾਂਦੇ ਹਨ। ਭਾਵ ਬਹੁਤਾ ਦਿੰਦਾ ਹੈ ਅਤੇ ਅਨੇਕਾਂ ਜੁਗਾਂ ਤਕ ਖਾਣੀ ਖਾਂਦੇ ਰਹਿੰਦੇ ਹਨ। ਹੁਕਮ ਵਾਲਾ (ਆਪਣੇ ਹੁਕਮ ਦੀ ਮਰਯਾਦਾ ਵਿਚ) ਸਭ ਨੂੰ ਚਲਾਉਂਦਾ ਹੈ (ਅਤੇ) ਗੁਰਦੇਵ ਕਹਿੰਦੇ ਹਨ-ਓਹ ਬੇ-ਪਰਵਾਹ (ਸਭ ਕੁਝ ਕਰ ਕੇ) ਬੜਾ ਅਨੰਦ ਹੁੰਦਾ ਹੈ।

ਵਿਚਾਰ–

੧. ਕਈ ਸੱਜਨ ਇਸ ਪਉੜੀ ਦਾ ਅਰਥ 'ਕੋ' ਨੂੰ 'ਕੋਈ' ਦਾ ਵਾਚਕ ਸਮਝ ਕੇ ਬਿਧੀ ਵਿਚ ਇਉਂ ਅਰਥ ਕਰਦੇ ਹਨ ਕਿ ਕੋਈ ਉਸ ਦੇ ਤਾਣ ਨੂੰ, ਕੋਈ ਉਸ ਦੀ ਦਾਤ ਨੂੰ ਗਾਉਂਦਾ ਹੈ ਪਰ ਇਹ ਅਰਥ ਠੀਕ ਨਹੀਂ, ਕਿਉਂਕਿ 'ਹੋਵੈ ਕਿਸੈ ਤਾਣੁ' ਆਦਿ ਵਾਕ ਇਸ ਵਿਚ ਵਿਰੋਧ ਪਾਉਂਦੇ

ਹਨ। ਜੇ ਕਹੋ ਕਿ ਇਨ੍ਹਾਂ ਵਾਕਾਂ ਦਾ ਅਰਥ "ਕਿਸੇ ੨ ਨੂੰ ਤਾਣੁ ਹੈ" ਇਹ ਕਰ ਸਕਦੇ ਹਾਂ । ਇਹ ਭੀ ਠੀਕ ਨਹੀਂ ਕਿਉਂ ਕਿ ਇਹ ਅਰਥ ਅਗਲੀਆਂ ਤੁਕਾਂ ਵਿਚ ਨਹੀਂ ਨਿਭਦਾ। ਦੂਜੇ ਇਹ ਅਰਥ ਅਪਾਰਥਿਕ (ਨਜੂਨ) ਭੀ ਹੈ।

੨. ਜੇਕਰ 'ਕੋ' ਦਾ ਅਰਥ 'ਕੋਈ' ਭੀ ਕਰੀਏ ਤਾਂ ਭੀ ਬਿਧੀ, ਅਰਥ ਗਉਣ ਅਤੇ ਨਿਖੇਧ ਅਰਥ ਹੀ ਮੁਖ ਹੈ। ਜੈਸੇ-ਕੋਈ ਈਸਾਈ ਯਾ ਮੁਸਲਮਾਨ ਆਦਿ ਪੱਛਮੀ ਉਹਦੀ ਦਾਤ, ਉਸਦੇ ਬਲ ਅਤੇ ਬਖਸ਼ਿਸ਼ ਨੂੰ ਕਥਨ ਕਰਦੇ ਤੇ ਗਾਉਂਦੇ ਹਨ। ਕੋਈ ਵੈਸ਼ੇਸ਼ਕ ਆਦਿ ਪਦਾਰਥ ਵਾਦੀ ਉਸਨੂੰ ਕਾਰਯ ਰੂਪ ਜਗਤ ਤੋਂ ਵੱਖਰਾ ਸਿੱਧ ਕਰਨ ਲਈ ਉਸ ਦੇ ਵਿਸ਼ੇਸ਼ ਗੁਣਾਂ (ਗਿਆਨ ਇੱਛਾ ਪ੍ਰਯਤਨ ਆਦਿ) ਅਤੇ ਵਿਸ਼ੇਸ਼ਤਾ ਦਾ ਕਥਨ ਕਰਦੇ ਹਨ। ਕੋਈ ਈਸ਼ਰ ਵਾਦੀ ਜੋਗੀ (ਪਾਤੰਜਲ) ਜੋਗ ਆਦਿ ਬਿਖੜੀ ਵਿਦਿਆ ਦੇ ਵਿਚਾਰ ਦੁਆਰਾ ਉਸਨੂੰ ਗਾਉਂਦੇ ਹਨ। ਕੋਈ (ਵੈਸ਼ਨਵ ਤੇ ਸ਼ੈਵ ਆਦਿ ਸ਼ਾਕਤਿਕ) ਉਸ ਨੂੰ ਹਰਤਾ-ਕਰਤਾ ਮੰਨ ਕੇ ਗਾਉਂਦੇ ਹਨ। ਕੋਈ ਨੈਯਾਯਕ ਜੀਵ ਦਾ ਸਰੀਰ ਨਾਲ ਸੰਬੰਧ ਅਤੇ ਵਿਜੋਗ ਰੂਪ ਜੀਵਨ ਮਰਨ ਦਾ ਨਮਿੱਤ ਕਾਰਣ ਵਿਆਖਿਆਨ ਕਰਦੇ ਹੋਏ ਈਸ੍ਵਰ ਨੂੰ ਕਰਤਾ ਕਹਿ ਕੇ ਗਾਉਂਦੇ ਹਨ। ਕੋਈ ਵੇਦਾਂਤੀ ਉਸ ਨੂੰ ਸਭ ਜਗ੍ਹਾ ਵਿਆਪਕ ਜਾਣਦੇ ਮਗਰ ਅਵਿਦਿਆ ਦੁਆਰਾ ਸ੍ਵਰੂਪ ਦਾ ਆਵਰਣ ਹੋ ਜਾਣ ਕਰ ਕੇ ਅਤਿਅੰਤ ਦੂਰ ਦੱਸਦੇ ਹਨ। ਅਤੇ ਕੋਈ ਸਾਕਾਰ ਵਾਦੀ ਭਗਤੀ ਭਾਵ ਵਾਲੇ ਉਸ ਨੂੰ ਹਰ ਥਾਂ ਅਤੇ ਹਰ ਵੇਲੇ ਪ੍ਰਤੱਖ ਦੇਖਦਾ ਸਮਝ ਕੇ ਗਾਉਂਦੇ ਹਨ, ਪਰੰਤੂ ਫੇਰ ਭੀ ਉਸ ਨੂੰ ਕੋਈ ਇੰਨ ਬਿੰਨ ਨਹੀਂ ਕਹਿ ਸਕਦਾ,

ਜਿਸ ਤੇ ਉਸਦਾ ਕੋਈ ਅੰਤ ਨਹੀਂ ਪਾ ਸਕਦਾ। ਇਸ ਲਈ 'ਕੋ' ਦਾ ਅਰਥ ਕੌਣ ਸਮਝ ਕੇ ਪਉੜੀ ਦਾ ਨਿਖੇਧ ਅਰਥ ਵਿਚ ਤਾਤ ਪਰਯ ਸਮਝਨਾ ਲਾਘਵ ਅਤੇ ਗੁਣ ਹੈ।

੩. 'ਕਥਨਾ ਕਥੀ' ਤੋਂ ਲੈ ਕੇ ਅਪਣਾ ਮਤ ਦੱਸਦੇ ਹਨ ਕਿ ਉਹ ਕਥਨੀ ਤੋਂ ਬਾਹਰਾ, ਮਗਰ ਵਡਾ ਦਾਤਾ, ਸਭ ਨੂੰ ਮਰਯਾਦਾ ਵਿਚ ਚਲਾਉਣ ਵਾਲਾ ਅਤੇਂ ਬੇ ਪਰਵਾਹ ਹੈ। 'ਬੇ ਪਰਵਾਹ' ਕਹਿਣ ਦਾ ਭਾਵ ਇਹ ਹੈ ਕਿ ਉਹ ਵਡੇ ੨ ਅਕੱਥਨੀਯ ਕਰਤਵ੍ਯ ਕਰਦਾ ਹੋਇਆ ਭੀ ਚਿੰਤਾ ਤੇ ਖੇਚਲ ਨਹੀਂ ਮੰਨਦਾ।

੪. 'ਰਾਹ' ਦਾ ਅਰਥ ਕਈ 'ਮਜ਼ਹਬ' ਆਦਿ ਕਰਦੇ ਹਨ। ਮਗਰ ਇਹ ਕੋਸ਼-ਰੂਢੀ (ਸੰਕੇਤ) ਤੋਂ ਵਿਰੁੱਧ ਹੈ। ਇਉਂ ਬਹੁਤੇ ਮਜ਼ੁਬਾਂ ਵਿਚ ਪਰਸਪਰ ਵਿਰੋਧ ਪਾਉਣ ਦਾ ਦੋਸ਼ੀ ਭੀ ਪਰਮਾਤਮਾ ਬਣ ਜਾਵੇਗਾ। ਤਾਂਤੇ ਉਕਤ ਪਦ ਦਾ ਅਰਥ 'ਮਰਯਾਦਾ' ਹੀ ਠੀਕ ਹੈ।

ਪਉੜੀ

**ਸਾਚਾ ਸਾਹਿਬੁ ਸਾਚੁ ਨਾਇ ਭਾਖਿਆ ਭਾਉ ਅਪਾਰੁ ॥ ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ ॥ ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ ॥ ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ॥ ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥ ਕਰਮੀ ਆਵੈ ਕਪੜਾ**

**ਨਦਰੀ ਮੋਖੁ ਦੁਆਰੁ ॥ ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ ॥ ੪ ॥**

ਪਦ ਅਰਥ–

ਭਾਖਿਆ = ਬੋਲੀ। ਭਾਉ = ਭਾਵ। ਅਪਾਰ = ਬੇਅੰਤ। ਦਾਤਾਰ = ਦਾਤਾ (ਕਰਤ੍ਰੀ ਵਾਚ ਕ੍ਰਿਦੰਤ)। ਕਪੜਾ = ਸਰੀਰ (ਲਛਣਾਂ ਦੁਆਰਾ)। ਨਦਰੀ = ਕਿਰਪਾ ਦ੍ਰਿਸ਼ਟੀ ਕਰ ਕੇ (ਕਰਣ ਕਾਰਕ)। ਸਚਿਆਰ = ਜਾਣਕਾਰ, ਚਤੁਰ।

ਬਿਉਰਾ

ਏਸ ਪਉੜੀ ਵਿਚ ਵਾਹਿਗੁਰੂ ਦੇ ਸ੍ਵਰੂਪ ਅਤੇ ਨਾਮ ਨੂੰ ਸੱਚਾ ਆਖ ਕੇ ਉਸ ਸੰਬੰਧੀ ਸਾਧਕਾਂ ਦੁਆਰਾ ਅਨੇਕ ਪ੍ਰਕਾਰ ਦੇ ਭਾਵ ਅਤੇ ਭਾਸ਼ਾਵਾਂ ਵਿਚ ਦਾਤਾਂ ਮੰਗਣੀਆਂ ਅਤੇ ਬਖਸ਼ਿਸ਼ਾਂ ਮਿਲਣੀਆਂ ਕਥਨ ਕਰ ਕੇ ਉਸ ਦੀ ਦਰਗਾਹ ਦੀ ਪ੍ਰਾਪਤੀ, ਮੁਕਤੀ ਦਾ ਸਾਧਨ ਦਸਦੇ ਹਨ।

ਅਰਥ–

ਉਹ ਮਾਲਕ ਸੱਚਾ ਹੈ, ਇਸ ਲਈ ਉਸ ਦਾ ਨਾਉਂ ਭੀ ਸੱਚਾ ਹੈ। ਉਸ ਸਬੰਧੀ ਬੋਲੀਆਂ ਅਤੇ ਭਾਵ ਭੀ ਬੇਅੰਤ ਹੀ ਹਨ, ਜਿਨ੍ਹਾਂ ਵਿਚ (ਸਾਧਕ ਲੋਕ) ਉਸ ਨੂੰ ਕਥਨ ਕਰਦੇ ਅਤੇ (ਦਾਤਾਂ) ਮੰਗਦੇ ਹਨ। ਦਾਤਾ ਭੀ ਦਾਤਾਂ ਦੇ ਦੇ ਕੇ ਉਨ੍ਹਾਂ ਨੂੰ ਅਗਾਹਾਂ ਦਾਤੇ ਬਣਾ ਦਿੰਦਾ ਹੈ। ਤਾਂਤੇ ਉਸ ਦੇ ਅਗੇ ਕੀ ਭੇਟਾ ਰਖੀਏ ? ਜਿਸ ਨਾਲ ਉਸ ਦੀ ਦਰਗਾਹ ਦਾ ਦਰਸ਼ਨ ਹੋਵੇ ਅਤੇ ਮੂੰਹੋਂ ਕੀ ਸ਼ਬਦ ਆਖੀਏ ਜਿਸ ਨੂੰ ਸੁਣ ਕੇ (ਉਹ) ਪਿਆਰ ਕਰੇ। (ਉਤਰ)–ਅੰਮ੍ਰਿਤ ਵੇਲਾ ਹੋਵੇ, ਸਚੁ ਨਾਮੁ ਅਤੇ

ਉਸ ਦੀ ਵਡਿਆਈ ਦਾ ਵਿਚਾਰ ਕਰੇ, ਕਰਮਾਂ ਕਰ ਕੇ ਸਰੀਰ ਬਣਦਾ ਹੈ, ਪਰ ਮੁਕਤੀ ਉਸ ਦੀ ਨਜ਼ਰ ਨਾਲ ਹੀ ਹੁੰਦੀ ਹੈ। ਸਾਹਿਬ ਆਗਿਆ ਕਰਦੇ ਹਨ–ਇਉਂ ਨਿਸਚਾ ਕਰੋ ਕਿ (ਕਰਨ ਹਾਰ) ਸਭ ਪ੍ਰਕਾਰ ਤੇ ਆਪ ਹੀ ਸਿਆਣਾ ਅਤੇ ਸੱਚਾ (ਨਿਆਕਾਰੀ) ਹੈ ਅਰਥਾਤ ਅਕਾਲ ਪੁਰਖ ਸੁਤੇ ਪ੍ਰਕਾਸ਼ ਜਾਂ ਸੁਤੇ ਸਿੱਧ ਹੀ ਹੈ।

ਵਿਚਾਰ–

੧. ਕਈ ਭੁੱਲੜ ਉਸ ਦਾ ਅਸਲੀ ਨਾਉਂ 'ਸਤਿਨਾਮ' ਸਮਝਦੇ ਹਨ। ਇਸ ਲਈ ਇਸ ਪਉੜੀ ਵਿਚਲੇ 'ਸਾਚੁ ਨਾਇ' ਤੋਂ ਭਾਵ ਪਰਮੇਸ਼ਰ ਦੇ ਨਾਉਂ ਤੋਂ ਨਹੀਂ। ਕਿੰਤੂ ਉਸ ਦੇ ਇਕ ਗੁਣ ਤੋਂ ਹੈ ਅਤੇ 'ਸਾਚਾ ਸਾਹਿਬ' ਵਿਚਲਾ 'ਸਾਚਾ' ਪਦ ਭੀ ਉਸ ਦਾ ਸ੍ਵਰੂਪ ਲੱਛਣ ਨਹੀਂ। ਕਿੰਤੂ ਚਿਤ, ਆਨੰਦ ਆਦਿ ਹੋਰ ਗੁਣਾਂ ਵਿਚ ਇਹ ਵਿਆਪਕ ਹੋਣ ਕਰ ਕੇ ਇਹ ਭੀ ਉਸ ਦਾ ਇਕ ਗੁਣ ਅਥਵਾ ਇਕ ਅੰਸੀ ਨਾਉਂ ਹੈ। ਇਸ ਲਈ ਏਥੇ ਇਹ ਭਾਵ ਹੈ ਕਿ ਜਿਸ ਤਰ੍ਹਾਂ ਵਾਹਿਗੁਰੂ ਪਰਮਾ-ਰਥਿਕ ਸੱਤਾ ਵਾਲਾ ਹੋਣ ਕਰਕੇ ਸੱਤ ਹੈ, ਉਸੇ ਤਰ੍ਹਾਂ ਉਸ ਦਾ ਨਾਉਂ ਭੀ ਸੱਚਾ ਹੈ।

੨. ਉਸ ਦੇ ਸ੍ਵਰੂਪ ਅਤੇ ਨਾਉਂ ਨੂੰ ਸਮਝਣ ਅਤੇ ਕਥਨ ਕਰਨ ਲਈ ਜਿੱਥੇ ਅਨੇਕ ਬੋਲੀਆਂ ਹਨ, ਉਸੇ ਤਰ੍ਹਾਂ ਭਾਵ ਭੀ ਬਿਅੰਤ ਹਨ। ਜਿਵੇਂ ਕਈ ਨਾਸਤਕ ਭਾਵੇਂ ਉਸ ਦੇ ਨਾਮ ਅਤੇ ਰੂਪ ਨੂੰ ਆਸਤਕਾਂ ਵਾਂਗ ਤਾਂ ਨਹੀਂ ਮੰਨਦੇ। ਮਗਰ ਪਰਮ ਤੱਤ, ਮੂਲ ਕਾਰਣ, ਪ੍ਰਕ੍ਰਿਤੀ ਅਤੇ ਸੁੰਨ ਆਦਿ ਨਾਮ ਧਰਕੇ ਉਸਦੇ ਅਨਾਦਿ– ਅਨੰਤ, ਅਫੁਰ ਅਤੇ ਸੁਖ ਰੂਪ

ਆਦਿਕ ਗੁਣਾਂ ਨੂੰ ਅਰਥ ਦ੍ਰਿਸ਼ਟੀ ਕਰਕੇ ਜ਼ਰੂਰ ਅੰਗੀ-ਕਾਰ ਕਰਦੇ ਹਨ।

੩. ਉਹ ਅਜੇਹਾ ਵੱਡਾ ਦਾਤਾ ਹੈ ਕਿ ਸੇਵਕਾਂ ਨੂੰ ਦਾਤਾਂ ਦੇਕੇ ਅਗਾਹਾਂ ਦਾਤਾਂ ਦੇਣ ਵਾਲੇ (ਦਾਤਾਰ) ਬਣਾ ਦਿੰਦਾ ਹੈ। "ਫੇਰ ਕਿ" ਇਥੋਂ ਪੂਰਬ ਪੱਖ ਅਤੇ 'ਅੰਮ੍ਰਿਤ' ਇਥੋਂ ਉਤਰ ਪੱਖ ਦਾ ਆਰੰਭ ਹੈ। ਕਈਆਂ ਨੇ 'ਅੰਮ੍ਰਿਤ ਵੇਲਾ" ਦਾ ਅਰਥ 'ਅੰਮ੍ਰਿਤ ਦੀਆਂ ਬੋਲਾਂ' ਕੀਤਾ ਹੈ। ਮਗਰ ਇਹ ਠੀਕ ਨਹੀਂ। ਪ੍ਰਸਿੱਧ ਰੂਢੀ ਅਨੁਸਾਰ ਵੇਲਾ" ਪਦ ਤੋਂ ਸਮੇਂ ਦਾ ਹੀ ਬੋਧ ਹੁੰਦਾ ਹੈ। ਅਤੇ "ਹੋਵੇ" ਪਦ ਦਾ ਅਧਿਆਹਾਰ ਕਰਕੇ ਉਕਤ ਅਰਥ ਹੀ ਠੀਕ ਬਣਦਾ ਹੈ।

੪. ਕਈਆਂ ਭੇਦ ਵਾਦੀਆਂ ਦੇ ਮਤ ਵਿਚ ਸ੍ਰਿਸ਼ਟੀ ਅਨਾਦੀ-ਅਨੰਤ ਹੋਣ ਕਰਕੇ ਸਰੀਰ ਕਰਕੇ ਕਰਮ ਅਤੇ ਕਰਮਾਂ ਕਰਕੇ ਸਰੀਰ ਦੀ ਉਤਪੱਤੀ ਅਨਾਦੀ-ਅਨੰਤ ਹੈ। ਇਸ ਲਈ ਸੁਖ-ਦੁਖਾਦਿ ਫਲ ਅਤੇ ਮੁਕਤੀ ਆਦਿ ਪੁਰਸ਼ਾਰਥ ਭੀ ਕਰਮਾਂ ਦੇ ਹੀ ਅਧੀਨ ਹਨ ਅਤੇ ਈਸ਼੍ਵਰ ਦਾ ਉਸ ਵਿਚ ਕੁਝ ਨਹੀਂ ਵੱਟੀਦਾ। ਇਸ ਭਾਵ ਨੂੰ ਖੰਡਨ ਕਰਨ ਲਈ ਆਖਦੇ ਹਨ ਕਿ ਭਾਵੇਂ ਸਰੀਰ ਰੂਪ ਕਪੜਾ ਕਰਮਾਂ ਕਰਕੇ ਹੀ ਮਿਲਦਾ ਹੈ। ਪਰੰਤੂ ਕਰਮ ਸ਼ਾਤੀ ਸੰਸਾਰ ਤੇ ਉੱਪਰ ਨਾ ਹੋਣ ਕਰਕੇ, ਮੁਕਤੀ-ਅਕਾਲ ਪੁਰਖ ਦੀ ਕ੍ਰਿਪਾ ਕਰਕੇ ਹੀ ਹੁੰਦੀ ਹੈ। ਅਰਥਾਤ ਮੁਕਤੀ ਦਾ ਮੂਲ ਕਾਰਣ ਅਥਵਾ ਸਾਖਿਆਤ ਸਾਧਨ 'ਕਰਮ' ਨਹੀਂ। ਕਿੰਤੂ ਅਕਾਲ ਪੁਰਖ ਦੀ ਮੇਹਰ ਭਰੀ ਦ੍ਰਿਸ਼ਟੀ ਹੈ। ਇਸ ਵਿਚ "ਕਿਰਤ ਕਰਮ ਕੇ ਵੀਛੁੜੇ ਕਰਿ

ਕਿਰਪਾ ਮੇਲਹੁ ਰਾਮ" ਅਤੇ "ਜਹ ਆਪਿ ਰਚਿਓ ਪਰਪੰਚ ਅਕਾਰੁ॥ਤਿਹੁ ਗੁਣ ਮਹਿ ਕੀਨੋ ਬਿਸਥਾਰ॥ ਪਾਪ ਪੁੰਨ ਤਹ ਭਈ ਕਹਾਵਤ ॥ ਕੋਊ ਨਰਕ ਕੋਊ ਸੁਰਗ ਬੰਛਾਵਤ ॥" ਤਥਾ-'ਤਵ ਗੁਨ ਕਹਾ ਜਗਤ ਗੁਰਾ ਜਉ ਕਰਮ ਨ ਨਾਸੈ" ਇਤਿਆਦਿ ਮਹਾਂ ਵਾਕ ਪ੍ਰਮਾਣ ਹਨ। ਇਤੀ ਬਖਸ਼ਿਸ਼ ਅਧਿਕਰਣ।

## (੫) ਪ੍ਰਕਾਸ਼ ਅਧਿਕਰਣ

ਪਉੜੀ

ਥਾਪਿਆ ਨ ਜਾਇ ਕੀਤਾ ਨ ਹੋਇ ॥ ਆਪੇ ਆਪਿ ਨਿਰੰਜਨੁ ਸੋਇ॥ ਜਿਨਿ ਸੇਵਿਆ ਤਿਨਿ ਪਾਇਆ ਮਾਨੁ ॥ ਨਾਨਕ ਗਾਵੀਐ ਗੁਣੀ ਨਿਧਾਨੁ ॥ ਗਾਵੀਐ ਸੁਣੀਐ ਮਨਿ ਰਖੀਐ ਭਾਉ॥ ਦੁਖੁ ਪਰਹਰਿ ਸੁਖੁ ਘਰਿ ਲੈ ਜਾਇ॥ ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ॥ ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ॥ ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ॥ ਗੁਰਾ ਇਕ ਦੇਹਿ ਬੁਝਾਈ ॥ ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥ ੫ ॥

ਪਦ ਅਰਥ—

ਥਾਪਿਆ = ਕਾਇਮ ਕੀਤਾ, ਬਣਾਇਆ, ਮੰਨਿਆ। ਨਿਰੰਜਨੁ = ਨਿਰ+ਅੰਜਨ (ਨਵ ਤਤ ਪੁਰਖ ਸਮਾਸ) = ਅੰਜਨ ਤੋਂ ਰਹਿਤ, ਲਛਣਾ ਬ੍ਰਿਤੀ ਨਾਲ ਮਾਇਆ ਤੋਂ ਰਹਿਤ - ਪਾਰ ਬ੍ਰਹਮ। ਗੁਣੀ ਨਿਧਾਨੁ (ਛੇਵਾਂ ਤਤ ਪੁਰਖ ਸਮਾਸ) = ਗੁਣਾ ਦਾ ਖਜਾਨਾ। ਭਾਉ (ਭਾਵ ਵਾਚਕ ਸੰਗਿਆ) = ਪ੍ਰੇਮ, ਪ੍ਰੀਤਿ। ਪਰਹਰਿ (ਕ੍ਰਿਆ ਵਿਸ਼ੇਸ਼ਣ) = ਤਿਆਗ ਕੇ, ਦੂਰ ਕਰ ਕੇ। ਨਾਦੰ = (ਭਾਵ ਸੰਗਿਆ) = ਸ਼ਬਦ ਦੀ ਸ਼ੁਰਤੀ, ਆਵਾਜ਼। ਵੇਦੰ (ਭਾਵ ਸੰਗਿਆ) = ਗਿਆਨ। ਰਹਿਆ ਸਮਾਈ (ਵਾਕ ਅੰਸ) = ਵਿਆਪਿਕ ਹੈ, ਭਰਪੂਰ ਹੈ। ਈਸ਼ਰ (ਸੰਗਿਆ) ਸ਼ਿਵਜੀ। ਗੋਰਖ (ਸੰ: = ਗੋ+ਰਖ+ਆਦਿ ਉਪਮਦ ਸਮਾਸ) = ਇੰਦ੍ਰੀਆਂ ਦੀ ਰਖਿਆ ਕਰਨ ਵਾਲਾ— ਇੰਦ੍ਰੀਆਂ ਨੂੰ ਸੱਤਾ ਦੇਣ ਹਾਰਾ, ਯੋਗ ਰੂਢੀ ਬ੍ਰਿਤੀ ਨਾਲ—ਵਿਸਨੂੰ। ਪਾਰਬਤੀ—(ਸੰ: +ਪਰਬਤ ਨੂੰ ਤੱਧਿਤ ਹੋ ਕੇ) = ਪਰਬਤ ਦੀ ਪੁੱਤਰੀ, ਯੋਗ ਰੂਢੀ ਨਾਲ ਸ਼ਿਵਾ, ਭਵਾਨੀ। ਮਾ (ਸੰ:) = ਮਾਈ, ਮਾਤਾ, ਮਾਇਆ, ਯੋਗ ਰੂਢੀ ਨਾਲ ਲੱਛਮੀ। ਈ (ਸੰ:) = ਭਾਰਤੀ, ਬਾਣੀ ਸਰਸ੍ਵਤੀ। ਦੇਹਿ ਬੁਝਾਈ (ਕ੍ਰਿਆ ਪਰਸ ਮੈ ਪਦੀ ਅਨੁ: ਲਕਾਰ) = ਇਕ ਨੂੰ ਜਣਾ ਦਿਓ। ਵਿਸਰਿ ਨ ਜਾਈ (ਆਤਮਨੇਪਦੀ ਕ੍ਰਿਆ, ਕਰਣੀ ਵਾਚ) = ਭੁੱਲਿ ਨਾ ਜਾਵੇ।

ਅਰਥ—

(ਜੋ ਕਿਸੇ ਕਰ ਕੇ) ਕਾਇਮ ਨਹੀਂ ਕੀਤਾ ਜਾਂਦਾ, ਭਾਵ— ਮੂਰਤੀ ਜਾਂ ਪ੍ਰਿਤਮਾ ਵਾਂਗ ਕਿਸੇ ਮਨੁੱਖ ਜਾਂ ਪਰਜਾ ਵਲੋਂ ਦੇਵਤਾ

ਰੂਪ ਤੇ ਅਸਥਾਪਨ ਨਹੀ ਕੀਤਾ ਜਾ ਸਕਦਾ ਅਤੇ ਕਿਸੇ ਦਾ ਬਣਾਇਆ ਹੋਇਆ ਨਹੀਂ ਬਣਦਾ। ਉਹ ਪਾਰ ਬ੍ਰਹਮ ਅਪਣੇ ਆਪ ਹੀ ਹੈ। ਜਿਸ ਨੇ ਉਸ ਦੀ ਸੇਵਾ ਕੀਤੀ ਹੈ ਉਸ ਨੇ ਹੀ (ਉਸ ਤੋਂ) ਆਦਰ ਪ੍ਰਾਪਤ ਕੀਤਾ। ਗੁਰੂ ਨਾਨਕ ਦੇਵ ਆਖਦੇ ਹਨ (ਅਜਿਹੇ) ਗੁਣਾਂ ਦੇ ਖਜ਼ਾਨੇ ਨੂੰ ਮਨ ਵਿਚ ਗਾਵੀਏ, ਸੁਣੀਐ ਜਾਂ ਮਨ ਵਿਚ ਪ੍ਰੇਮ ਰਖੀਏ ਤਾਂ (ਫੇਰ) ਦੁਖ ਦੂਰ ਕਰ ਕੇ ਸੁਖ ਦੇ ਘਰ ਵਿਚ ਭਾਵ-ਅਮਰਾ ਪਦ ਵਿਚ ਲੈ ਜਾਵੇ। [ਉਹ] ਅਕਾਲ ਪੁਰਖ [ਆਪ ਹੀ] ਸੁਰਤੀ ਰੂਪ ਅਤੇ [ਆਪ ਹੀ] ਗਿਆਨ ਸ੍ਰੂਪ ਹੈ। ਅਤੇ ਸਾਰੇ ਵਿਆਪਿਆ ਹੋਇਆ ਹੈ। ਉਹ ਗੁਰੂ ਅਕਾਲ ਪੁਰਖ [ਆਪ ਹੀ] ਸ਼ਿਵ, ਬ੍ਰਹਮਾ ਅਤੇ ਵਿਸ਼ਨੂੰ ਰੂਪ ਹੈ। ਅਤੇ [ਆਪ ਹੀ] ਕ੍ਰਮ ਤੇ ਮਾਈ-ਭਵਾਨੀ, ਲੱਛਮੀ ਅਤੇ ਸਰਸ੍ਵਤੀ ਦੇ ਥਾਂ ਹੈ। ਜੇ ਕਰ ਮੈਂ [ਓਸ ਨੂੰ] ਜਾਣ ਲਵਾਂ [ਤਾਂ] ਆਖਦਾ ਨਹੀਂ [ਕਿਉ ਕਿ] ਓਸ ਸੰਬੰਧੀ ਕੋਈ 'ਆਖਣ' ਆਖਿਆ ਨਹੀ ਜਾ ਸਕਦਾ [ਤਾਂਤੇ ਇਹੁੰ ਹੀ ਆਖਣਾ ਠੀਕ ਹੈ] ਹੇ ਗੁਰੂ ਜੀ ਇਕ ਨੂੰ ਜਣਾ ਦਿਓ [ਅਤੇ] ਜੋ ਇਕੋ ਸਭਨਾਂ ਜੀਵਾਂ ਨੂੰ ਦੇਣਹਾਰਾ ਹੈ ਉਹ ਮੈਨੂੰ ਭੁਲੇ ਨਾ।

ਵਿਚਾਰ-

੧. ਉਹ ਪਰਮੇਸ਼ੁਰ ਸ਼ੈਵੀਆਂ ਤੇ ਵੈਸਣਵਾਂ ਦੁਆਰਾ ਕੇਦਾਰ ਨਾਥ ਤੇ ਬੱਦਰੀ ਨਾਰਾਇਣ ਜੈਸੇ ਤੀਰਥ ਜਾਂ ਦੇਵਤਾ ਅਥਵਾ ਉਸ ਦੀ ਮੂਰਤੀ ਦੇ ਅਸਥਾਪਨ ਕਰਨ ਵਾਂਗ, ਜਾਂ ਕਿਸੇ ਦੇ ਮਹੰਤ ਟਿਕਣ ਵਾਂਗ, ਕਿਸੇ ਬੰਦੇ ਦਾ ਥਾਪਿਆ ਹੋਇਆ ਨਹੀਂ ਹੈ। ਨਾ ਹੀ [ਗੁੜ ਦਾ ਗਣੇਸ਼] ਮੰਨ ਲੈਣ ਵਾਂਗ ਕਿਸੇ ਦੀ ਸਰਧਾ ਭਾਵਨਾ ਨਾਲ ਫਰਜ਼ ਕੀਤਾ ਹੋਇਆ ਅਤੇ ਕਿਸੇ ਕਾਰਣ

ਦਾ ਕਾਰਜ [ਉਪਦੇਜ਼] ਅਥਵਾ ਕਿਸੇ ਦਾ ਬਣਾਇਆ ਹੋਇਆ ਬਨਿਆ ਹੈ। ਕਿਉਂ ਕਿ ਉਤਪਤੀ, ਪ੍ਰਾਪਤੀ, ਵਿਕਾਰ ਅਤੇ ਸੰਸ-ਕਾਰ ਰੂਪ ਕਾਰਜ [੪] ਪ੍ਰਕਾਰ ਦਾ ਹੁੰਦਾ ਹੈ। ਜੈਸੇ ਮਾਤਾ ਪਿਤਾ ਤੋਂ ਬੱਚੇ ਦਾ ਹੋਣਾ ਉਤਪਤੀ ਹੈ। ਇਕ ਪਿੰਡ ਤੋਂ ਦੂਜੇ ਪਿੰਡ ਜਾ ਪੁਜਣਾ ਪ੍ਰਾਪਤੀ ਹੈ, ਦੁਧੋਂ ਮੱਖਣ ਬਨ ਜਾਣਾ ਵਿਕਾਰ ਰੂਪ ਕਾਰਜ ਹੈ। ਅਤੇ ਇਕ ਦੀਵੇ ਤੋਂ ਦੂਜੇ ਦੀਵੇ ਦਾ ਜਲ ਪੈਣਾ ਸੰਸਕਾਰ ਰੂਪ ਕਾਰਜ ਹੈ। ਪਰੰਤੂ ਵਾਹਿਗੁਰੂ ਅਜਨਮਾ, ਅਗੰਮ, ਅਗੋਚਰ ਨਿਰ ਵਿਕਾਰ ਅਤੇ ਸੁਤੇ ਪ੍ਰਕਾਸ਼ ਹੋਣ ਤੇ ਉਹ ਉਪ੍ਰੋਕਤ ਚੌਹਾਂ ਕਾਰਜਾਂ ਵਿਚੋਂ ਕਿਸੇ ਪ੍ਰਕਾਰ ਦਾ ਕਾਰਜ ਭੀ ਨਹੀਂ ਮੰਨਿਆ ਜਾ ਸਕਦਾ।

੨. ਉਹ ਆਪੇ ਆਪ ਹੀ ਪ੍ਰਗਟ ਹੋਇਆ ਹੈ। ਅਤੇ ਆਪਣੀ ਸ੍ਰਿਸ਼ਟੀ ਵਿਚ ਭੀ ਅਭਿੰਨ ਹੋ ਕੇ ਕਾਰਜ ਰੂਪ ਤੇ ਸਮਾਇਆ ਹੋਇਆ ਹੈ। ਸੋ "ਆਪੇ ਰਸੀਆ ਆਪਿ ਰਸੁ ਆਪੇ ਰਾਵਣ ਹਾਰੁ ॥ ਆਪੇ ਹੋਵੈ ਚੋਲੜਾ ਆਪੇ ਸੇਜ ਭਤਾਰੁ ॥ ੧ ॥ ਰੰਗਿ ਰਤਾ ਮੇਰਾ ਸਾਹਿਬੁ ਰਵਿ ਰਹਿਆ ਭਰਪੂਰਿ" ਅਨੁਸਾਰ ਪਾਰ ਬ੍ਰਹਮ ਕਾਰਣ ਤੇ ਕਾਰਜ ਰੂਪ ਤੇ ਸਭ ਕੁਝ ਆਪੇ ਆਪ ਹੀ ਹੈ।

੩. ਇਕ ਵਾਰ "ਗਾਵੀਐ" ਆਖ ਕੇ ਫੇਰ "ਗਾਵੀਐ" ਕਿਉਂ ਆਖਿਆ ? ਇਸਦਾ ਉਤਰ ਇਹ ਹੈ ਕਿ ਪਹਿਲਾਂ ਸਾਮਾਨ ਤੇ ਆਖੇ ਹੋਇ ਅਰਥ ਨੂੰ ਵਿਸ਼ੇਸ਼ ਪ੍ਰਕਾਰ ਤੇ ਆਖਣ ਦੀ ਇੱਛਾ ਨਾਲ 'ਅਨੁਾਦੇਸ਼' ਦੁਆਰਾ ਦੂਜੀ ਵਾਰ ਉਸਦਾ ਉਪ ਕ੍ਰਮ ਉਠਾਇਆ ਹੈ।

੪. "ਸੁਖ ਘਰਿ ਲੈ ਜਾਇ" ਦਾ ਕਰਤਾ ਗਾਵਣ,

ਸੁਣਨ ਅਤੇ ਮਨ ਭਾਵਣ ਦਾ ਵਿਸ਼ੇ ਨਿਰੰਜਨ ਪੁਰਖ ਹੈ। ਜੋ ਸੇਵਕ ਨੂੰ, ਸਭ ਦੁਖ ਦੂਰ ਕਰ ਕੇ ਪਰਮ ਸੁਖ ਦੇ ਅਸਥਾਨ– ਸੱਚਖੰਡ ਵਿਚ ਲੈ ਜਾਂਦਾ ਹੈ। ਏਥੇ "ਦੁਖ ਪਰ ਹਰਿ" ਸਬਦ ਕਰ ਕੇ ਇਹ ਜਣਾਇਆ ਹੈ ਕਿ ਦੁਖਾਂ ਦੀ ਅਤਿਅੰਤ ਨਿਵਿਰਤੀ ਨਾਲ ਪਰਮ ਪਦ ਦੀ ਪ੍ਰਾਪਤੀ ਹੁੰਦੀ ਹੈ ਅਤੇ ਉਹ (ਦੁਖਾਂ ਦੀ) ਅਤਿਅੰਤ ਨਿਵਿਰਤੀ ਦਾ ਸਾਧਨ ਵਾਹਿਗੁਰੂ ਦਾ ਕੀਰਤਨ, ਸ੍ਰਵਣ ਅਤੇ ਪ੍ਰੇਮ ਆਦਿਕਾਂ ਵਿਚੋਂ ਕੋਈ ਇਕ ਭੀ ਹੋਵੇ ਤਾਂ ਸਫਲ ਹੈ।

੫. "ਦੁਖੁ ਵੇਛੋੜਾ ਇਕ ਦੁਖ ਭੂਖ। ਇਕ ਦੁਖ ਸਕਤ ਵਾਰ ਜਮਦੂਤ। ਇਕ ਦੁਖ ਰੋਗ ਲਗੈ ਤਨਿ ਧਾਇ" ਅਨੁਸਾਰ ਵਾਹਿਗੁਰੂ ਨਾਲੋਂ ਵਿਛੜਨਾ ਆਤਮਕ ਦੁਖ, ਤ੍ਰਿਸ਼ਨਾ ਦਾ ਦੁਖ ਮਾਨਸਿਕ-ਮੌਤ ਦਾ ਦੁਖ, ਅਭਿਮਾਨਿਕ (ਬੁਧੀ ਦੇ ਦੋਸ਼ ਕਰ ਕੇ) ਅਤੇ ਆਧਿਦੈਵਕ, ਅਧਿਆਤਮ, ਅਤੇ ਅਧਿਭੌਤਿਕ ਰੂਪ ਤੇ ਸਰੀਰ ਦੇ ਰੋਗਾਂ ਦਾ ਫਲ-ਦੁੱਖ ਹਨ। ਇਨ੍ਹਾਂ ਦੇ ਨਾਸ ਰੂਪ ਬੰਧ ਦੀ ਨਿਵਿਰਤੀ ਅਤੇ ਅਪਣੇ ਚਰਣਾਂ ਦੀ ਲਿਵਲੀਨਤਾ ਰੂਪ–ਪਰਮ ਸੁਖ ਦੀ ਪ੍ਰਾਪਤੀ ਰੂਪ ਜੀਵਨ ਮੁਕਤੀ ਦੇ ਅਸਥਾਨ ਤੇ ਅਰਥਾਤ ਏਸੇ ਮਨੁੱਖਾ ਜਨਮ ਵਿਚ ਹੁੰਦਿਆਂ 'ਜ਼ਾਰ ਕੇ ਦਰਸਨਿ ਮੁਕਤਿ ਗਤਿ ਹੋਇ॥ ਸਾਚਾ ਆਪਿ ਵਸੈ ਮਨਿ ਸੋਇ" ਅਨੁਸਾਰ ਕਰਮ ਖੰਡ ਵਿਚ ਬਾਸਾ ਕਰ ਦਿੰਦਾ ਹੈ।

ਗੁਰਮੁਖਿ ਦਾ ਅਰਥ–

੬. ਜਿਵੇਂ ਯੋਗ ਵਾਦੀਆਂ ਦੇ ਮਤ ਵਿਚ ਪਰਮ ਤੱਤ ਰੂਪ ਈਸ਼ਰ ਜੋਗ ਪ੍ਰਤੰਤ੍ਰ ਹੈ, ਕਰਮ ਵਾਦੀਆਂ ਦਾ ਅਦ੍ਰਿਸਟ ਰੂਪ ਧਰਮ-ਪਰਮ ਤੱਤ ਕਰਮ ਪਰਤੰਤ੍ਰ ਹੈ, ਵੇਦਾਂਤੀਆਂ ਦਾ ਬ੍ਰਹਮ

ਰੂਪ ਪਰਮ ਤੱਤ ਗਿਆਨ ਪਰਤੰਤ੍ਰ ਹੈ, ਉਸੇ ਪ੍ਰਕਾਰ ਗੁਰਮਤਿ ਵਿਚ ਅਕਾਲ ਪੁਰਖ 'ਗੁਰੂ ਪਰਤੰਤ੍ਰ' ਅਰਥਾਤ ਆਪਣੇ ਹੀ ਗੁਰੂ ਰੂਪ ਦੇ ਆਧੀਨ ਹੈ। ਏਸੇ ਭਾਵ ਨੂੰ ਮੂਲ ਮੰਤ੍ਰ ਦੇ ਅੰਤਲੇ ਪਦ "ਗੁਰਪ੍ਰਸਾਦਿ" ਵਿਚ ਦਰਸਾਇਆ ਹੈ ਕਿ ਉਹ ਗੁਰੂ ਦੀ ਕ੍ਰਿਪਾ ਦੇ ਆਧੀਨ ਹੋਣ ਕਰ ਕੇ 'ਗੁਰਪ੍ਰਸਾਦਿ' ਹੈ। ਇਸੇ ਦਾ ਪ੍ਰਜਾਇ ਸ਼ਬਦ ਗੁਰਮੁਖਿ' ਹੈ, ਜਿਸਦਾ ਅਰਥ 'ਬਹੁ ਬ੍ਰੀਹਿ ਸਮਾਸ' ਕਰ ਕੇ ਗੁਰਾਂ ਦੇ ਮੁਖਿ ਕਹੀਏ ਆਧੀਨ ਹੈ। ਸੋ ਵਾਹਿਗੁਰੂ "ਅਗਮ ਰੂਪ ਕਾ ਮਨ ਮਹਿ ਥਾਨਾ। ਗੁਰ ਪ੍ਰਸਾਦਿ ਕਿਨੈ ਵਿਰਲੈ ਜਾਨਾ" ਦੁਆਰਾ ਗੁਰੂ ਰੂਪ ਦੇ ਅਧੀਨ ਹੋਣ ਕਰ ਕੇ 'ਗੁਰਮੁਖਿ' ਨਾਮ ਕਰ ਕੇ ਗੁਰਮਤਿ ਵਿਚ ਪ੍ਰਸਿੱਧ ਹੈ। ਜਿਸ ਵਿਚ "ਓਅੰ ਗੁਰਮੁਖ ਕੀਓ ਅਕਾਰਾ। ਏਕਹਿ ਸੂਤਿ ਪਰੋਵਨ ਹਾਰਾ" (ਦਖਣੀ ਓਅੰਕਾਰ) ਅਤੇ "ਗੁਰਮੁਖ ਕਲਿ ਵਿਚ ਪ੍ਰਗਟ ਹੋਆ" (ਭਾ: ਗੁਰਦਾਸ) ਆਦਿ ਮਹਾਂ ਵਾਕ ਪ੍ਰਮਾਣ ਹਨ। ਜਿਨ੍ਹਾਂ ਦਾ ਭਾਵ ਇਹ ਹੈ ਕਿ ਗੁਰਮੁਖਿ (ਅਕਾਲ ਪੁਰਖ) ਕਲਿਜੁਗ ਵਿਚ ਨਾਨਕ ਨਾਮ ਕਰ ਕੇ ਪ੍ਰਗਟ ਹੋਇਆ। ਸੋ 'ਗੁਰਮੁਖਿ' ਪਦ ਦਾ ਅਰਥ ਏਥੇ ਅਕਾਲ ਪੁਰਖ ਹੀ ਹੈ।

੭. ਉਹ ਗੁਰਮੁਖ–ਵਾਹਿਗੁਰੂ ਆਪ ਹੀ ਸਮੂਹ ਜਗਤ ਦਾ ਕਾਰਣ ਰੂਪ 'ਨਾਦ' ਅਤੇ 'ਬੇਦ' (ਗਿਆਨ) ਕਲਾ ਸਰੂਪ ਤੋਂ ਅਪਣੇ ਸਹਜ ਨੂੰ ਨਾ ਛਡ ਕੇ ਭੀ ਅਪਨੇ ਪ੍ਰਕਾਸ਼ ਰੂਪ ਜਗਤ ਵਿਚ ਪਰਿਪੂਰਨ ਹੋਇਆ। ਅਤੇ ਸਭ ਪ੍ਰਕਾਰ ਦੇ ਉਪਾ-ਸ਼ਕਾਂ ਅਤੇ ਸਾਧਕਾਂ ਦਾ ਇਸ਼ਟ ਦੇਵ 'ਤੁਲ ਯੋਗਤਾ ਅਲੰਕਾਰ' ਦੁਆਰਾ ਮਹਾਂਦੇਵ, ਵਿਸ਼ਨੂੰ ਬ੍ਰਹਮਾ ਅਤੇ ਰਾਮ ਤੇ ਪਾਰਬਤੀ ਆਦਿ ਸ਼ਕਤੀਆਂ ਦੇ ਥਾਂ ਓਸੇ (ਗੁਰਮੁਖਿ ਅਕਾਲ ਪੁਰਖ) ਨੂੰ

ਹੀ ਮੰਨੋ।

੮. 'ਮਾਈ' ਪਦ ਦਾ ਅਰਥ 'ਯੋਗ ਵਿਭਾਗ' ਦੇ ਸੰਕੇਤ ਦੁਆਰਾ ਪਹਿਲਾਂ ਸਮੁਚੇ ਪ੍ਰਕਾਰ ਤੇ 'ਮਾਤਾ' ਅਤੇ ਫੇਰ ਪਦ ਤੋੜ ਕੇ 'ਮਾ' ਤੋਂ ਲੱਛਮੀ 'ਈ' ਤੋਂ ਸਰਸ੍ਵਤੀ ਕੀਤਾ ਜੋ ਕਿ ਉਪਰ ਆਏ ਹੋਏ 'ਈਸ਼ੁਰ' ਆਦਿ ਦੇ ਸਹਿਚਾਰ ਨਾਲ ਇਉਂ ਕਰਨਾ ਹੀ ਠੀਕ ਸੀ।

੯. ਇੰਦ੍ਰੀਆਂ ਦਾ ਅਧਿਸ਼੍ਰਾਤਾ ਵਿਸ਼ਨੂੰ ਮੰਨਿਆ ਜਾਂਦਾ ਹੈ। ਇਸ ਲਈ (ਗੋ, 'ਇੰਦ੍ਰੀਆਂ' ਰੱਖ = ਸੱਤਾ ਦੇਣ ਵਾਲਾ) ਸੋ 'ਗੋਰਖ' ਪਦ ਦਾ ਅਰਥ ਵਿਸ਼ਨੂੰ ਹੀ ਠੀਕ ਹੈ।

੧੦. ਓਸ ਅਕੱਥ ਵਾਹਿਗੁਰੂ ਦੀ ਗਤਿ ਮਿਤਿ ਕੋਈ ਜਾਣ ਨਹੀਂ ਸਕਦਾ। ਇਸੇ ਕਰਕੇ ਓਸ ਅਸਚਰਜ ਰੂਪੀ ਸੰਬੰਧੀ ਕੁਛ ਵੀ ਆਖਣਾ ਨਹੀਂ ਬਣਦਾ। ਤਾਂਤੇ ਸਾਧਕ ਨੂੰ ਇਹੋ ਬੇਨਤੀ ਕਰਨੀ ਜੋਗ ਹੈ ਕਿ ਹੇ ਗੁਰੂ ਜੀ! ਓਸ ਇਕੋ ਦਾਤੇ ਨੂੰ ਅਜਿਹੀ ਵਿਧੀ ਕਰਕੇ ਮੈਨੂੰ ਜਣਾਓ, ਜਿਵੇਂ ਉਹ ਕਦੇ ਨਾ ਭੁਲੇ।

ਤਾਤ ਪਰਯ—

੧੧. ਏਸ ਪਉੜੀ ਦਾ ਤਾਤ ਪਰਯ ਇਹ ਹੈ ਕਿ ਵਾਹਿਗੁਰੂ ਆਪਣੇ ਆਪ ਤੋਂ ਹੈ, ਜੋ ਆਪੇ ਹੀ ਜਗਤ ਰੂਪ ਹੋਇਆ ਹੈ। ਪਰ ਓਸਦੇ ਸੁਖ ਰੂਪ ਘਰਿ ਦੀ ਪ੍ਰਾਪਤੀ ਲਈ ਉਸਦਾ ਕੀਰਤਨ ਕਰਨਾ, ਉਸਦੀ ਵਿਚਾਰ ਕਰਨੀ ਮੰਨਣਾ ਅਤੇ ਪ੍ਰੇਮ ਕਰਨਾ ਹੀ ਸਾਧਨ ਹੈ। ਅਤੇ ਬ੍ਰਹਮਾ ਬਿਸਨੂੰ ਆਦਿ ਕਲਪਤ ਦੇਵਤਿਆਂ ਅਤੇ ਦੇਵੀਆਂ ਦੇ ਥਾਂ ਓਸੇ ਦੇਵਾਨ ਦੇਵ ਨੂੰ ਹੀ ਅਰਾਧਨ ਕਰਨਾ ਠੀਕ ਹੈ। ਅਤੇ ਓਸ ਸੰਬੰਧੀ ਵਿਸ਼ੇਸ਼ ਗਿਆਨ ਜਾਂ ਤਰਕ ਸਾਸਤ੍ਰ ਦੁਆਰਾ ਪ੍ਰਾਪਤ ਕੀਤਾ ਕਲਪਤ-ਤੱਤ

ਗਿਆਨ ਨਿਸਫਲ ਸਮਝ ਕੇ ਕੇਵਲ-ਗੁਰਾਂ ਅਗੇ ਬੇਨਤੀ ਕਰਨੀ ਹੀ ਠੀਕ ਹੈ। ਕਿ ਮੈਨੂੰ ਅਜੇਹੀ ਮਤਿ ਬਖਸ਼ੋ, ਜਿਸ ਨਾਲ ਸਭ ਦਾ ਇਕੋ ਇਕ ਦਾਤਾ ਕਦੇ ਨਾ ਭੁੱਲੇ।

ਪੂਰਬ ਪ੍ਰਕਰਣ ਦਾ ਹੀ ਅਨੁਵਾਕ–ਪਉੜੀ

**"ਤੀਰਥਿ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ॥ ਜੇਤੀ ਸਿਰਠਿ ਉਪਾਈ ਵੇਖਾ ਵਿਣੁ ਕਰਮਾ ਕਿ ਮਿਲੈ ਲਈ॥ ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ॥ ਗੁਰਾ ਇਕ ਦੇਹਿ ਬੁਝਾਈ॥ ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ" ॥੬॥**

ਪਦ ਅਰਥ–

ਤੀਰਥ = ਤਰਨ ਦੀ ਜਗਾ। ਭਾਣਾ = (ਭਾ+ਭਾਵ ਪ੍ਰ) ਭਾਵ ਵਾਚਕ ਸੰਗਿਆ = ਰਜ਼ਾ। ਸਿਰਠਿ (ਸੰ:) = ਪਰਜਾ, ਦੁਨੀਆ। ਕਿਮ = (ਅੱਵ: ਕ੍ਰਿ: ਵਿ:) = ਕਿਵੇਂ। ਰਤਨ (ਰੱਤੇ ਤੋਂ ਸੰ:) ਲਾਲ। ਕਰਮਾ (ਬਖਸ਼ਸ਼ਾਂ) ਜਵਾਹਰ = (ਸੰ:) = ਹੀਰਾ। ਮਾਣਿਕ = (ਸੰ:) ਹੀਰਾ ਰਤਨ। ਸਿਖ (ਭਾ: ਸੰ:) = ਸਿਖਿਆ।

ਅਰਥ–

ਤੀਰਥ ਤਾਂ ਨ੍ਹਾਵਾਂ ਜੇਕਰ ਉਸ (ਵਾਹਿਗੁਰੂ) ਨੂੰ ਭਾਵਾਂ। ਉਸ ਦੇ ਭਾਣੇ (ਰਜ਼ਾ) ਬਿਨਾ ਨ੍ਹਾ ਕੇ ਕੀ ਕਰ ਸਕਦਾ ਹਾਂ। ਜਿਤਨੀ ਭੀ ਪਰਜਾ ਪੈਦਾ ਕੀਤੀ ਹੋਈ ਹੈ, ਮੈਂ ਦੇਖਦਾ ਹਾਂ ਕਿ

ਬਿਨਾ ਬਖ਼ਸ਼ਾਂ ਦੇ ਕਿਵੇਂ (ਕੁਝ) ਲੈ ਸਕਦਾ ਹੈ। ਜੇ ਗੁਰਾਂ ਦੀ ਇਕ ਸਿਖਿਆ ਨੂੰ ਸੁਣ ਲਵਾਂ ਤਾਂ ਮੇਰੀ ਬੁਧਿ ਵਿਚ ਲਾਲ, ਹੀਰਾ ਅਤੇ ਮਾਣਕ ਪ੍ਰਗਟ ਹੋ ਜਾਵੇ। ਓਸ ਸਿਖਿਆ ਦਾ ਪ੍ਰਕਾਰ ਇਹ ਹੈ–ਗੁਰੂ ਜੀ ਇਕ ਨੂੰ ਜਣਾ ਦਿਓ, ਜੋ ਸਭ ਦਾ ਇਕੋ ਦਾਤਾ ਹੈ ਉਹ ਮੈਨੂੰ ਭੁੱਲ ਨ ਜਾਵੇ।

ਵਿਚਾਰ–

੧. ਉਪਰਲੀ ਪਤੁੜੀ ਵਿਚ ਆਖਿਆ ਹੋਇਆ ਗੁਰ ਉਪਦੇਸ਼ ਹੀ ਜਗਿਆਸੂ ਲਈ ਆਤਮ ਰਾਮ ਦੀ ਪ੍ਰਾਪਤੀ ਦਾ ਅਮੋਘ (ਸਫਲ) ਸਾਧਨ ਹੈ, ਇਸ ਗੱਲ ਦੀ ਪੁਸ਼ਟੀ "ਜੇ ਇਕ ਗੁਰ ਕੀ ਸਿਖ ਸੁਣੀ (ਤਾਂ) ਮਤਿ ਵਿਚ ਰਤਨ ਜਵਾਹਰ ਮਾਣਿਕ" ਇਤਿ ਆਦਿ ਵਾਕਾਂ ਰਾਹੀਂ ਕੀਤੀ ਗਈ ਹੈ। ਉਹ ਸਿਖਿਆ ਅਗਲੀਆਂ ਦੋ ਤੁਕਾਂ ਵਿਚ ਹੈ ਕਿ ਗੁਰਾਂ ਦੇ ਉਪਦੇਸ਼ ਪ੍ਰਾਪਤ ਹੋਣ ਤੇ ਪਰਮਾਤਮ ਪੁਰਸ਼ ਦਾ ਇਕ ਰਸ ਸਿਮ੍ਰਨ ਹੁੰਦਾ ਰਹੇ।

੨. "ਗੁਰਾ ਇਕ ਦੇਹਿ ਬੁਝਾਈ" ਆਦਿ ਤੁਕਾਂ ਅਪਣੀ ਨਿਸ਼ਠਾ (ਅੰਤਿਮ ਸਿੱਧਾਂਤ) ਨੂੰ ਦ੍ਰਿੜ ਕਰਨ ਲਈ ਦੂਜੀ ਵਾਰ ਕਥਨ ਕੀਤੀਆਂ ਗਈਆਂ ਹਨ ਕਿ ਇਸ ਲਈ 'ਪੁਨਰੁਕਤੀ' ਦੋਸ਼ ਨਹੀਂ, ਕਿੰਤੂ ਮਨਨ ਦਾ ਸਾਧਕ 'ਅਭਿਆਸ' ਲਿੰਗ ਦੀਆਂ ਸੂਚਕ ਹੋਣ ਕਰ ਕੇ ਗੁਣਕਾਰੀ ਹਨ।

੩. "ਮਤਿ" ਵਿਚਿ "ਰਤਨ, ਜਵਾਹਰ ਮਾਣਕ" ਦਾ ਲੱਛਾਰਥ, ਕੱਚੀ ਮਤਿ ਤੋਂ ਦਿੱਬ ਦ੍ਰਿਸ਼ਟੀ ਹੋ ਕੇ ਓਸ ਵਿਚ ਅਮੋਲਕ ਆਤਮ ਵਸਤੂ ਦਾ ਘਟ ਪ੍ਰਗਟ ਹੋ ਜਾਣਾ 'ਰੂਪਕੇ'– ਅਤਿ ਸੇ- ਉਕਤੀ ਅਲੰਕਾਰ ਕਰ ਕੇ ਕਥਨ ਕੀਤਾ।

੪. ਏਸ ਪਉੜੀ ਦਾ ਤਾਤ ਪ੍ਰਯ ਭੀ ਗੁਰਾਂ ਦੇ ਉਪਦੇਸ਼ ਦੁਆਰਾ ਵਾਹਿਗੁਰੂ ਦੀ ਸਦੀਵੀ ਯਾਦ ਨਾਲ ਵਾਹਿਗੁਰੂ ਦੀ ਖੁਸ਼ੀ ਪ੍ਰਾਪਤ ਹੋਣੀ ਦੱਸ ਕੇ ਤੀਰਥ ਇਸ਼ਨਾਨ ਆਦਿ ਸਾਧਨਾਂ ਨੂੰ ਉੱਕਾ ਹੀ ਨਿਸਫਲ ਸਿੱਧ ਕੀਤਾ ਹੈ। ਕਿਉਂਕਿ ਜਿਤਨਾ ਚਿਰ ਵਾਹਿਗੁਰੂ ਦੀ ਖੁਸ਼ੀ (ਭਾਣਾ-ਰਜ਼ਾ) ਪ੍ਰਾਪਤ ਨ ਹੋ ਜਾਵੇ ਓਤਨਾ ਚਿਰ ਅਧਿਆਤਮੀ ਸਾਧਨ ਭੀ ਸਭ ਨਿਸਫਲ ਹੀ ਰਹਿ ਜਾਂਦੇ ਹਨ। ਤੀਰਥ ਇਸਨਾਨ ਆਦਿ ਤਾਂ ਸੰਸਾਰੀ ਕ੍ਰਿਆਵਾਂ ਹਨ, ਇਨ੍ਹਾਂ ਦੇ ਕਰਨ ਨਾਲ ਵਾਹਿਗੁਰੂ ਦੀ ਰਜ਼ਾ ਪ੍ਰਾਪਤਿ ਹੋਣੀ ਉੱਕੀ ਹੀ ਅਸੰਭਵ ਹੈ। ਕਿਉਂਕਿ ਅੰਤਾ ਕਰਣ ਦੀ ਸੁੱਧੀ ਹੀ ਤੀਰਥ ਨ੍ਹਾਉਣ ਦਾ ਫਲ ਹਿੰਦੂ ਸ਼ਾਸਤ੍ਰਾਂ ਵਿਚ ਕਥਨ ਕੀਤਾ ਹੈ, ਜੋ ਨਿਪਟ ਅਣਹੋਣੀ ਗੱਲ ਹੈ। ਕਿਉਂਕਿ ਅਖਾਉਤੀ ਤੀਰਥਾਂ ਉਪਰ ਸਤਿਸੰਗ ਦਾ ਤਾਂ ਲੇਸ ਮਾਤ੍ਰ ਭੀ ਨਹੀਂ ਹੁੰਦਾ ਅਤੇ ਕੁਸੰਗਤ ਦਾ ਅੰਤ ਕੋਈ ਨਹੀਂ। ਇਸ ਲਈ "ਨਾਵਣ ਚਲੇ ਤੀਰਥੀ ਮਨ ਖੋਟੇ ਤਨਿ ਚੋਰ। ਇਕ ਭਾਉ ਲਥੀ ਨਾਤਿਆ ਦੁਇ ਭਾ ਚੜੀਅਸ ਹੋਰ।" ਆਦਿ ਵਾਕਾਂ ਦੁਆਰਾ ਜਾਣਿਆ ਜਾਂਦਾ ਹੈ ਕਿ ਪਾਪੀ ਪੁਰਸ਼ ਤੀਰਥੀਂ ਨ੍ਹਾ ਕੇ ਫਰਜ਼ੀ ਤੌਰ ਤੇ ਇਕ ਪਾਪ ਤੋਂ ਛੁਟੇ ਮੰਨ ਕੇ ਦੋ ਪਾਪ ਹੋਰ ਕਰ ਲੈਂਦੇ ਹਨ। ਏਸੇ ਤਰਾਂ ਫੇਰ ਨ੍ਹਾ ਕੇ ਉਤਰੇ ਮੰਨ ਲੈਂਦੇ ਹਨ। ਅਤੇ ਪਾਣੀ ਦੇ ਨ੍ਹਾਉਣ ਨਾਲ ਸਰੀਰ ਦੀ ਮੈਲ ਜ਼ਰੂਰ ਲਹਿ ਜਾਂਦੀ ਹੈ ਪਰ, ਤੀਰਥਾਂ ਜੈਸੇ ਮੈਲੇ ਪਾਣੀ ਨਾਲ ਤਾਂ ਤਨ ਦੀ ਮੈਲ ਭੀ ਨਹੀਂ ਲਹਿੰਦੀ। ਇਸੇ ਲਈ ਆਖਿਆ ਗਿਆ ਹੈ– "ਵਿਣੁ ਭਾਣੇ ਕਿ ਨਾਇ ਕਰੀ"। ਪਰ ਜੇਕਰ ਵਾਹਿਗੁਰੂ ਨੂੰ ਜਗਿਆਸੂ ਭਾ ਜਾਵੇ ਤਾਂ "ਸੁਣਿਆ ਮੰਨਿਆ ਮਨਿ ਕੀਤਾ

ਭਾਤੁ। ਅੰਤਰਿ ਗਤਿ ਤੀਰਥਿ ਮਲਿ ਨਾਤੁ"। ਅਤੇ "ਸਾਧ ਭਲੇ ਅਣਨਾਤਿਆ" ਆਦਿ ਦੁਆਰਾ ਸੱਚੇ ਤੀਰਥਾਂ ਦੀ ਜਾਚ ਭੀ ਆ ਜਾਂਦੀ ਹੈ ਤੇ ਸੱਚਾ ਇਸਨਾਨ ਭੀ ਹੋ ਜਾਂਦਾ ਹੈ।

੫. ਤੀਜੀ ਤੁਕ ਵਿਚ "ਕਿ ਮਿਲੈ ਲਈ" ਪਦ ਛੇਦ ਕਰਨਾ ਵਿਆਕਰਣ ਤੋਂ ਵਿਰੁੱਧ ਹੈ। ਕਿਉਂਕਿ ਏਥੇ ਆਤਮਨੇਪਦੀ ਮੰਨਣ ਨਾਲ ਹੀ ਅਰਥ ਸੰਗਤ ਹੁੰਦਾ ਹੈ, ਜੋ ਕਿ 'ਕਿਮ' ਅੱਵਯ ਅਤੇ 'ਲੈ ਲਈ' ਕ੍ਰਿਆ ਪਦ ਮੰਨ ਕੇ ਹੀ ਬਣਦਾ ਹੈ। ਸੋ "ਕਿਮ ਲੈ ਲਈ" ਪਾਠ ਹੀ ਸ਼ੁੱਧ ਹੈ। ਇਤਿ ਸੁਤੇ ਪ੍ਰਕਾਸ਼ ਅਧਿਕਰਣ।

## (੬) ਬਿਅੰਤਤਾ ਅਧਿਕਰਣ

ਪਉੜੀ–

**ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ॥**
**ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ॥**
**ਚੰਗਾ ਨਾਉ ਰਖਾਇਕੈ ਜਸੁ ਕੀਰਤਿ ਜਗਿ ਲੇਇ॥**
**ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ॥**
**ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ॥ ਨਾਨਕ**
**ਨਿਰਗੁਣਿ ਗੁਣ ਕਰੇ ਗੁਣ ਵੰਤਿਆ ਗੁਣੁ ਦੇ॥**
**ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ॥੭॥**

ਪਦ ਅਰਥ–

ਜੁਗ (ਸੰ:) = ਬਹੁਤੀ ਮਾਤਰਾ ਵਿਚ ਮੰਨਿਆ ਹੋਇਆ

ਸਮਾਂ। ਆਰਜਾ (ਸੰ:) = ਅਉਧਿ, ਆਰਬਲਾ, ਉਮਰ। ਦਸੂਣੀ (ਵਿਸ਼ੇਸ਼ਣ–ਦਸ + ਗੁਣ + ੀ = ਤੱਧਿਤ ਪ੍ਰ: ਹੋ ਕੇ) = ਦਸ ਗੁਣੀ, ਲੱਛਣਾ ਬ੍ਰਿਤੀ ਨਾਲ ਬਹੁਤ ਬੜੀ। ਖੰਡ (ਸੰ:) = ਧਰਤੀ ਦੇ ਨੌ ਟੁਕੜਿਆਂ ਵਿਚੋਂ ਇਕ। ਨਾਉਂ (ਸੰ:) = ਪਦਵੀ, ਲਕ਼ਬ। ਕੀਰਤਿ (ਭਾ: ਸੰ:) ਮਹਿਮਾ, ਵਡਿਆਈ। ਕੀਟ (ਸੰ.) = ਕੀੜਾ। ਕੋ (ਪੜ:) = ਕੋਈ। ਦੋਸ਼ (ਭਾ: ਸੰ:) = ਅਉਗੁਣ, ਕਲੰਕ, ਬਿਘਨ, ਪਾਪ ਦਾ ਕਾਰਣ। ਨਿਰਗੁਣ (ਵਿ:–ਨਿਰ + ਗੁਣ ਦਾ ਨਞ ਤ: ਪੁ: ਸਮਾਸ) = ਗੁਣ ਬਿਹੀਨ, ਜਿਸ ਵਿਚ ਗੁਣ ਦਾ ਅਭਾਵ ਹੋਵੇ। ਗੁਣ (ਭਾ: ਸੰ:) = ਜੋ ਅਪਣੇ ਆਸ਼ੇ (ਗੁਣੀ) ਨੂੰ ਵਿਸ਼ੇਸ਼ ਕਰੇ, ਧਰਮ, ਸਿਫਤ ਭਲਿਆਈ। ਗੁਣਵੰਤਿਆਂ (ਗੁਣ + ਵੰਤ = ਤੱਧਿਤ ਹੋ ਕੇ ਕਰਮ ਕਾਰਕ, ਬਹੁ ਬਚਨੀ ਸੰਗਿਆ) = ਗੁਣਾਂ ਵਾਲਿਆਂ ਨੂੰ। ਸੂਝਈ ( ਅ: ਕ੍ਰਿਆ, ਕਰਮਣੀ ਵਾਚ) ਦਿਖਾਈ ਨਹੀਂ ਦਿੰਦਾ।

ਅਰਥ–

ਜੇ ਚਹੁੰ ਜੁਗਾਂ ਜਿੰਨੀ ਭੀ ਆਯੂ ਹੋ ਜਾਵੇ, ਸਗੋਂ ਓਸ ਤੋਂ ਹੋਰ ਭੀ ਦਸ ਗੁਣੀ ਹੋ ਜਾਵੇ। ਨਵਾਂ ਖੰਡਾਂ ਵਿਚ ਭੀ ਜਾਣੀਦਾ ਹੋਵੇ, ਸਭ ਕੋਈ (ਅਧੀਨ ਹੋਕੇ) ਨਾਲੋ ਨਾਲ ਚਲਦਾ ਹੋਵੇ। ਬੜੀ ਸਾਰੀ ਪਦਵੀ ਧਾਰਨ ਕਰਕੇ ਜਗ ਵਿਚ ਵਡਿਆਈ ਭੀ ਕਰਾ ਲਵੇ। ਪਰ ਜੇ ਓਸ (ਵਾਹਿਗੁਰੂ) ਦੀ ਨਜ਼ਰ ਵਿਚ ਨ ਆਵੇ ਤਾਂ ਕੋਈ ਓਸ ਦੀ ਗੱਲ ਭੀ ਨਹੀਂ ਪੁਛਦਾ। ਸਗੋਂ ਕੀੜਿਆਂ ਦਾ ਭੀ ਕੀੜਾ ਕਰਕੇ ਅਤੇ ਦੋਸ਼ਾਂ ਵਿਚ ਦੋਸ਼ ਅਰਥਾਤ ਮਹਾਂ ਕਲੰਕ ਭੀ ਲਗਾ ਦਿੰਦਾ ਹੈ। ਗੁਰਦੇਵ ਆਖਦੇ ਹਨ– ਗੁਣ ਹੀਣਾਂ ਨੂੰ ਵਡਿਆਈ ਦੇ ਦਿੰਦਾ ਹੈ ਅਤੇ ਗੁਣੀਆਂ ਨੂੰ ਹੋਰ

ਭੀ ਗੁਣ ਬਖਸ਼ ਦਿੰਦਾ ਹੈ, ਪਰ ਅਜਿਹਾ ਕੋਈ ਭੀ ਦਿਖਾਈ ਨਹੀਂ ਦਿੰਦਾ ਜੋ ਓਸ (ਵਾਹਿਗੁਰੂ) ਨੂੰ ਗੁਣ ਕਰ ਸਕਦਾ ਹੋਵੇ।

ਵਿਚਾਰ–

ਏਸ ਪਉੜੀ ਵਿਚ ਦੋ ਭਾਵਾਂ ਦੁਆਰਾ ਵਾਹਿਗੁਰੂ ਦੀ ਵਡੀ ਵਡਿਆਈ ਦੱਸਕੇ ਓਸਦੀ ਬੇਅੰਤਤਾ ਸਿੱਧ ਕੀਤੀ ਹੈ। ਜੈਸੇ (੧) ਕੋਈ ਭਾਵੇਂ ਚਿਰਜੀਵੀ ਹੋਵੇ, ਭਾਵੇਂ ਸਾਰੀ ਧਰਤੀ ਵਿਚ ਪ੍ਰਸਿੱਧ ਹੋ ਲਵੇ, ਜਾਂ ਬੜੀਆਂ ੨ ਪਦਵੀਆਂ ਧਾਰਨ ਕਰਕੇ ਬੜੇ ਜਸ ਤੇ ਪ੍ਰਤਾਪ ਵਾਲਾ ਹੋ ਜਾਵੇ, ਪਰ ਜੇ ਪਰਮੇਸ਼ਰ ਦੀ ਓਸ ਤੇ ਕ੍ਰਿਪਾ ਦ੍ਰਿਸ਼ਟੀ ਨ ਹੋਵੇ ਤਾਂ ਓਸਦੀ ਸਭ ਵਿਭੂਤੀ ਅਤੇ ਲੌਢ–ਵਡਿਆਈ ਛਾਉਂ- ਮਾਉਂ ਹੋ ਜਾਂਦੀ ਹੈ। ਬਲਕਿ ਕੀੜਿਆਂ ਵਿਚ ਜੋ ਨਿਕੇ ਕੀੜੇ–ਕਿਰਮ ਹੁੰਦੇ ਹਨ, ਉਨ੍ਹਾਂ ਵਰਗੀ ਹੈਸੀ-ਅਤ ਬਣਾ ਦਿੰਦਾ ਹੈ। ਅਤੇ ਮਹਾਂ ਦੋਸ਼ੀ ਜਾਂ ਕਲੰਕੀ ਥਾਪ ਦਿੰਦਾ ਹੈ। ਇਸ ਤੋਂ ਬਿਅੰਗ ਇਹ ਕਿ ਬੜੇ ਤੋਂ ਬੜੇ ਦੁਨੀਆਦਾਰ ਦਾ ਹਰਨ ਭਰਨ ਓਸ ਦੀ ਅੱਖ ਦੇ ਫੋਟੇ ਵਿਚ ਹੋਣ ਕਰ ਕੇ ਓਸੇ ਦੀ ਵਡਿਆਈ ਹੀ ਸਦੀਵੀ ਅਤੇ ਸੱਚੀ ਹੈ। (੨) ਨਿਰਗੁਣਾਂ ਨੂੰ ਗੁਣ ਦੇਣ ਵਾਲਾ ਅਤੇ ਗੁਣੀਆਂ ਨੂੰ ਭੀ ਹੋਰ ਗੁਣ ਬਖਸ਼ਣਹਾਰ (ਦਾਤਾ) ਭੀ ਓਹੀ ਹੈ। ਏਸ ਤੋਂ ਇਹ ਵਿਅੰਗ ਨਿਕਲਿਆ ਕਿ ਗੁਣ–ਦਾਤਿਆਂ ਦੀ ਪਰੰਪਰਾ ਦਾ ਅੰਤ ਓਸ ਵਿਚ ਹੋਣ ਕਰ ਕੇ ਉਹ ਸਰਬ ਗੁਣਾ ਦਾ ਮਾਲਕ ਅਤੇ ਆਦਿ ਗੁਰੂ ਹੈ। ਅਗੇ ਵਾਚ ਵਿਚ ਹੀ ਏਸ ਦਾ ਹੇਤੂ ਕਥਨ ਕੀਤਾ ਹੈ ਕਿ ਓਸ ਦਾ ਗੁਣਕਾਰੀ ਦਾਤਾ ਕੋਈ ਹੋਰ ਸਿੱਧ ਹੀ ਨਹੀਂ ਹੁੰਦਾ। ਸੋ ਓਸ ਅਕਾਲ ਪੁਰਖ ਦੀ ਵਡੀ 'ਵਡਿਆਈ' ਅਤੇ 'ਆਦਿ ਗੁਰਤਾ' ਇਹ ਦੋ ਭਾਵ ਅੰਗ ਅਤੇ ਬਿਅੰਤਤਾ ਅੰਗੀ ਹੋਣ ਕਰਕੇ 'ਪ੍ਰੇਯਾ ਅਲੰਕਾਰ'

ਨਾਲ ਬਿਅੰਤਤਾ ਦਾ ਅਧਿਕਰਣ ਕਥਨ ਕੀਤਾ ਗਿਆ ਹੈ।

॥ ਇਤਿ ਬਿਅੰਤਤਾ ਅਧਿਕਰਣ ॥

# (੭) ਜੋਗ ਖੇਮ ਦਾ ਮਹਾਤਮ–ਅਧਿਕਰਣ

ਅਵਤਰਣਕਾ–

੧. ਹੇਠਲੇ ਅਧਿਕਰਣ ਵਿਚ ਗੁਰਮੰਤ੍ਰ ਅਥਵਾ ਨਾਮ ਰੂਪ ਸ਼ਬਦ ਬ੍ਰਹਮ ਦੇ ਗਿਆਨ, ਸਿਮਰਨ ਅਤੇ ਧਿਆਨ ਰੂਪ 'ਜੋਗ ਖੇਮ' ਦੇ ਸਾਧਨ–ਸ੍ਰਵਣ ਤੇ ਮਨਨ ਦਾ ਮਹਾਤਮ ਅੱਠਾਂ ਪਉੜੀਆਂ ਵਿਚ ਦਰਸਾਉਂਦੇ ਹਨ, ਜਿਸਦਾ ਉਪ ਕ੍ਰਮ ਸ੍ਰਵਣ ਦੇ ਮਹਾਤਮ ਤੋਂ ਆਰੰਭ ਹੁੰਦਾ ਹੈ। ਅਤੇ ਤੱਤ ਗਿਆਨ ਦੀ ਸਿੱਧੀ ਦਾ ਮੁੱਖ ਸਾਧਨ ਹੈ। ਕਿਉਂਕਿ ਸਾਧਕ ਦੀ ਸਾਧਨਾ ਦਾ ਅਧਿਕਾਰ 'ਜਗਿਆਸਾ' ਤੋਂ ਲੈ ਕੇ 'ਜੋਗ ਖੇਮ' ਤਕ ਚਲਦਾ ਹੈ। ਜਾਨਣ ਦੀ ਇੱਛਾ ਦਾ ਨਾਉਂ 'ਜਗਿਆਸਾ' ਹੈ। ਅਪ੍ਰਾਪਤ ਦੀ ਪ੍ਰਾਪਤੀ ਦਾ ਨਾਉਂ 'ਜੋਗ' ਹੈ। ਪ੍ਰਾਪਤ ਦੀ ਰਖਿਆ ਅਰਥਾਤ ਸਮ੍ਹਾਲ ਦਾ ਨਾਉਂ 'ਖੇਮ' ਹੈ। ਸੋ ਓਸ "ਜੋਗ ਖੇਮ" ਰੂਪ ਪਰਮ ਪੁਰਸ਼ਾਰਥ ਨੂੰ ਸਾਧਣ ਲਈ ਸਭ ਤੋਂ ਪਹਿਲਾਂ ਜਗਿਆਸੂ ਨੂੰ ਓਸਦਾ ਵਿਸ਼ੇਸ਼ ਗਿਆਨ ਹੋਣਾ ਜ਼ਰੂਰੀ ਹੈ। ਉਹ ਵਿਸ਼ੇਸ਼ ਗਿਆਨ ਸ੍ਰਵਣ ਤੇ ਮਨਨ ਦੇ ਲੱਛਣ, ਸਾਧਨ, ਪ੍ਰਕਾਰ ਅਤੇ ਮਹਾਤਮ ਤੋਂ ਬਿਨਾਂ ਹੋ ਨਹੀਂ ਸਕਦਾ। ਜਿਸਦਾ ਸੰਖੇਪ ਵਰਣਨ ਇਉਂ ਹੈ:–

੨. "ਨਿਗਮ ਅਗਮ ਜਨੁ ਨਾਨਕੁ ਕਥੈ" ਆਦਿ ਮਹਾਂ ਵਾਕਾਂ ਅਨੁਸਾਰ ਸ੍ਰੀ ਗੁਰੂ ਬਾਣੀ ਦੇ ਨਿਗਮਾਂ ਤੇ ਆਗਮਾਂ ਦੇ ਪਾਠ ਅਤੇ ਸੰਕੇਤਾਂ ਦੇ ਰਾਹੀਂ ਵਾਕ-ਅਰਥ ਦੇ ਤਾਤਪ੍ਰਜ ਦਾ

ਨਿਸ਼ਚਾ ਸ੍ਰਵਣ ਦਾ ਲੱਛਣ ਹੈ।

੨. "ਸਭਿ ਨਾਦ ਬੇਦ ਗੁਰਬਾਣੀ। ਮਨੁ ਰਾਤਾ ਸਾਰਿਗ ਪਾਣੀ" ਅਨੁਸਾਰ 'ਸੁਰਤੀ' ਅਤੇ 'ਉਪਸਥਿਤੀ' ਭੇਦ ਤੇ ਸ੍ਰਵਣ ਦੋ ਪ੍ਰਕਾਰ ਦਾ ਹੈ। ਅਰਥਾਤ ਵੈਖਰੀ ਬਾਣੀ ਰੂਪ ਤੇ ਗੁਰਬਾਣੀ ਦਾ ਪਾਠ ਰੂਪ ਨਾਦ-ਸੁਰਤੀ ਹੈ। (੧) ਸੰਨਿਧੀ (ਪਦਾਂ ਦਾ ਨਾਲੋ. ਨਾਲ ਉਚਾਰਣ। (੨) ਆਕਾਂਖਿਆ (ਇਕ ਪਦ ਨੂੰ ਦੂਜੇ ਦੀ ਲੋੜ) ਸ਼ਕਤੀ ਸਤੇ ਪਦਾਂ ਦਾ ਪਰਸਪਰ ਸੰਬੰਧ ਗਿਆਨ ਰੂਪ। (੩) ਪ੍ਰਤਿਆਸੱਤੀ ਅਤੇ ਸੁਧੀ ਤੇ ਅਸੁਧੀ ਦਾ ਨਿਰਣੇ ਰੂਪ 'ਯੋਗਤਾ' ਦੁਆਰਾ ਤਾਤਪ੍ਰਜ ਦਾ ਨਿਸਚੇ ਅਰਥਾਤ ਭਾਵਨਾ ਰੂਪ ਉਪਸਥਿਤੀ (ਸੰਸਕਾਰ ਵਿਸ਼ੇਸ਼) ਬੇਦ (ਤੱਤ ਗਿਆਨ) ਹੈ।

੩. ੭ ਸੁਰ ਅਤੇ ੩ (ਤਿੰਨ)ਗ੍ਰਾਮ ਤੋਂ ਪੈਦਾ ਹੋਈ ਹੋਈ ਨਾਦ ਸ਼੍ਰਤੀ ਭੀ 'ਕ੍ਰਮਦਵਤੀ' ਆਦਿ ਭੇਦ ਤੇ ੨੨ ਪ੍ਰਕਾਰ ਦੀ ਅਤੇ ਬੇਦੋ ਅਰਥਾਤ ਗਿਆਨ-ਭਾਵਨਾ ਪਰਾਪੂਰਬਲੀ ਰੂਪ ਤੇ (ਨਿੱਤ) ਅਤੇ ਪਰਾ, ਪਸ਼ਯੰਤੀ ਅਰ ਮੱਧਮਾ ਰੂਪ ਤੇ (ਅਨਿੱਤ) ੪ ਪ੍ਰਕਾਰ ਦੀ ਹੈ। ਭਾਵ ਗੁਰਬਾਣੀ ਦਾ ਸ੍ਰਵਣ ਵੈਖਰੀ ਬਾਣੀ (ਨਾਦ) ਅਤੇ ਭਾਵਨਾ ਰੂਪ ਤੇ ਦੋ ਪ੍ਰਕਾਰ ਦਾ ਸਿੱਧ ਹੈ।

੪. ਸ੍ਰਵਣ ਦਾ ਸਾਧਨ "ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ।" ਪੁਨਾ-"ਗੁਰਗਮ੍ਰ ਗਿਆਨ ਬਤਾਵੈ ਭੇਦ। ਉਲਟਾ ਰਹੈ ਅਭੰਗ ਅਛੇਦ" ਅਤੇ "ਅਗਮ ਰੂਪ ਕਾ ਮਨ ਮੈ ਥਾਨਾ। ਗੁਰ ਪ੍ਰਸਾਦਿ ਕਿਨੈ ਵਿਰਲੈ ਜਾਨਾ।" ਤਥਾ "ਜਿਸਹਿ ਜਗਾਇ ਪੀਆਵੈ ਇਹੁ ਰਸੁ ਅਕਥ ਕਥਾ ਤਿਨਿ ਜਾਨੀ।" ਆਦਿ ਮਹਾਂ ਵਾਕਾਂ ਅਨੁਸਾਰ ਸ੍ਰੀ ਗੁਰੂ ਬਾਣੀ ਦੇ ਸ੍ਰਵਣ ਦਾ ਮੁਖ ਸਾਧਨ ਪੂਰੇ ਗੁਰੂ ਦੀ ਕ੍ਰਿਪਾ ਹੈ ਅਤੇ ਗੌਣ ਸਾਧਨ "ਪੂਰਬ ਕਰਮ

ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਕੁ ਬੈਰਾਗੀ ।" ਤਥਾ "ਭਾਗ ਹੋਆ ਗੁਰਿ ਸੰਤੁ ਮਿਲਾਇਆ । ਪ੍ਰਭੁ ਅਬਿਨਾਸੀ ਘਰ ਮਹਿ ਪਾਇਆ ।" ਆਦਿ ਅਨੁਸਾਰ ਅਨੇਕ ਹਨ ।

੫. ਸ੍ਰਵਣ ਦਾ ਫਲ-"ਗੁਰ ਨਾਨਕ ਜਿਨਿ ਸੁਣਿਆ ਪੇਖਿਆ ਸੇ ਫਿਰਿ ਗਰਭਾਸਿ ਨ ਪਰਿਆ ਰੇ ।" ਅਤੇ "ਗਾਵੀਐ ਸੁਣੀਐ ਮਨਿ ਰਖੀਐ ਭਾਉ । ਦੁਖੁ ਪਰਹਰਿ ਸੁਖੁ ਘਰਿ ਲੈ ਜਾਇ ।" ਆਦਿ ਦੇ ਭਾਵ ਅਨੁਸਾਰ ਪਰਮ-ਪਦ ਜਾਂ ਸੁਖ ਘਰ ਦੀ ਪ੍ਰਾਪਤੀ ਹੈ । ਸ੍ਰਵਣ ਦਾ 'ਮਹਾਤਮ'—ਵਡਿਆਈ, ਵਿਸ਼ੇਸ਼ਤਾ, ਗਤੀ ਅਤੇ ਫਲ ਆਦਿ ਭੇਦ ਤੇ ਅਨੇਕ ਪ੍ਰਕਾਰ ਦਾ ਹੈ । ਜੋ ਸਾਂਗੋ ਪਾਂਗ ਰੀਤੀ ਤੇ ਹੇਠ ਲਿਖੀਆਂ ੪ ਪਉੜੀਆਂ ਵਿਚ ਕਥਨ ਕਰ ਕੇ ਸ਼ਬਦ-ਬ੍ਰਹਮ ਦੇ ਤੱਤ ਗਿਆਨ ਲਈ ਸ੍ਰਵਣ ਦੀ ਅਪੂਰਬਤਾ ਸਿਧ ਕੀਤੀ ਹੈ ।

ਬਿਉਰਾ—

੧. ਇਨ੍ਹਾਂ ਪਉੜੀਆਂ ਵਿਚ ਜਿਹੜੀ ਪਿਛਲੀ ਤੁਕ 'ਨਾਨਕ ਭਗਤਾ ਸਦਾ ਵਿਗਾਸੁ" (ਚੱਕ੍ਰਵਰਤੀ) ਹੈ ਉਹ ਅਸਥਾਈ ਹੈ । ਸਭਨਾ ਤੁਕਾਂ ਦਾ ਅੰਤ 'ਸ਼ਾਂਤ-ਰਸ' ਦੇ ਮੂਲ ਨਿੱਤ-ਆਨੰਦ ਰੂਪ 'ਸਮਤਾ' ਭਾਵ ਵਿਚ ਹੋਣ ਕਰ ਕੇ ਚੌਹਾਂ ਪਉੜੀਆਂ ਦਾ 'ਰਹਾਉ' ਉਸ ਵਿਚ ਹੈ । ਅਤੇ ਉਸ ਦੇ ਅੰਗ ਵਿਚ ਸਿੱਧੀਆਂ ਦੀ ਪ੍ਰਾਪਤੀ, ਵਿਗਿਆਨਾਂ ਦਾ ਤੱਤ ਗਿਆਨ ਰੂਪ ਮਤੀ ਭਾਵ ਅਤੇ ਸਭ ਲੋਕਾਂ ਵਿਚ ਸਰਵੱਗਤਾ ਅਤੇ ਦੁੱਖ ਪਾਪ ਦਾ ਨਾਸ ਰੂਪ ਅਜਰ-ਅਮਰ ਪਦ ਜਾਂ ਸਦੀਵੀ ਸੁਖ ਦੀ ਪ੍ਰਾਪਤੀ ਆਦਿ ਅਨੇਕ ਭਾਵ ਹਨ । ਸੋ 'ਸਮਤਾ' ਭਾਵ ਦੇ ਅੰਗ ਵਿਚ ਅਨੇਕ ਭਾਵਾਂ ਦੀ ਸ਼ਬਲਤਾ ਹੋਣ ਕਰ ਕੇ

'ਸਮਾਹਿਤਾਲੰਕਾਰ' ਹੈ।

੩. ਪਹਿਲੀ ਤੁਕ ਵਿਚ ਅਨਮਤੀ ਸਾਧਕਾਂ ਨਾਲੋਂ ਗੁਰਮਤਿ ਦੇ ਜਗਿਆਸੂਆਂ ਦੀ ਗਤਿ ਦੀ ਅਧਿਕਤਾ ਦਾ ਕਥਨ ਕਰ ਕੇ 'ਸੁਤੇ ਸਿੰਭਵੀ ਵਸਤੂ' ਤੋਂ 'ਵਿਅਤਿਰੇਕਾਲੰਕਾਰ' ਵਿਅੰਗ ਦਰਸਾਇਆ ਹੈ।

੩. ਦੂਜੀ ਤੁਕ ਵਿਚ ਗੁਰਮਤਿ ਦਾ ਤੱਤੁ ਗਿਆਨ ਹੋ ਜਾਣ ਤੇ ਧਰਤੀ ਆਦਿ ਦਾ ਵਿਸ਼ੇਸ਼ ਗਿਆਨ ਆਪਣੇ ਆਪ ਤੋਂ ਹੋ ਜਾਣਾ ਇਹ ਵਾਚ ਦਾ ਅੰਗ ਰੂਪ 'ਗੁਣੀ ਭੂਤ' ਵਿਅੰਗ ਕਢਿਆ ਹੈ।

੪. ਤੀਜੀ ਤੁਕ ਵਿਚ 'ਪ੍ਰੌਢੋਕਤੀ' ਦੁਆਰਾ ਸੱਤਾਂ ਦੀਪਾਂ, ਤਿੰਨਾਂ ਲੋਕਾਂ ਅਤੇ ਪਾਤਾਲਾਂ ਦਾ ਪੂਰਨ ਗਿਆਨ, ਸਰੀਰ ਨਾਲ ਕਾਲ ਦਾ ਸੰਜੋਗ ਹੁੰਦਿਆਂ ਵੀ ਉਸਦਾ ਅਸਰ ਨ ਹੋਣਾ 'ਵਿਸ਼ੇਸ਼ਾਲੰਕਾਰ' ਵਿਅੰਗ ਦਾ ਕਥਨ ਹੋਣ ਕਰ ਕੇ "ਅਲੰਕਾਰ ਤੋਂ ਅਲੰਕਾਰ"-ਧੁਨੀ ਹੈ।

**ਸੁਣਿਐ ਸਿਧ ਪੀਰ ਸੁਰਿ ਨਾਥ॥ ਸੁਣਿਐ ਧਰਤਿ ਧਵਲ ਆਕਾਸ॥ ਸੁਣਿਐ ਦੀਪ ਲੋਅ ਪਾਤਾਲ॥ ਸੁਣਿਐ ਪੋਹਿ ਨ ਸਕੈ ਕਾਲੁ॥ ਨਾਨਕ ਭਗਤਾ ਸਦਾ ਵਿਗਾਸੁ॥ ਸੁਣਿਐ ਦੂਖ ਪਾਪ ਕਾ ਨਾਸੁ॥੮॥**

ਪਦ ਅਰਥ—

ਸਿਧ [ਸੰ:] ਸਿੱਝੇ ਹੋਇ, ਪੁਗੇ ਹੋਏ—ਨਾਗ, ਅਰਜਨ, ਰਹਪਾਦ, ਆਦਿ ੮੪ ਸਿੱਧ, ਪੀਰ [ਸੰ:] ਮੁਸਲਮਾਨੀ ਮਤ

ਵਿਚ ਮੰਨੇ ਗਏ ਧਾਰਮਿਕ ਆਗੂ–ਮੁਰਸ਼ਦ । ਸੁਰ [ਸੰ:] = ਦੇਵਤੇ। ਨਾਥ [ਸੰ:] = ਸੁਆਮੀ–੯ ਨਾਥ [ਗੋਰਖ, ਮਛਿੰਦ੍ਰ, ਚਰਪਟ, ਭੰਗਰ ਭਰਥਰਿ, ਜਾਲੰਧਰ, ਗੋਪੀਚੰਦ । ਧਵਲ [ਸੰ:] = ਧਉਲਾ–ਹਿੰਦੂ ਮਤ ਵਿਚ ਮੰਨਿਆ ਹੋਇਆ ਧਉਲਾ ਬਲਦ [ਬੈਲ] ਜੋ ਧਰਤੀ ਨੂੰ ਚੱਕੀ ਖੜਾ ਹੈ। ਦੀਪ [ਸੰ:] = ਵੱਡੇ ੭ ਦੇਸ–ਜੰਬੂ ਪੁਸ਼ਕਰ, ਸਾਲਮਲੀ, ਕ੍ਰੌਂਚ, ਕੁਸ਼ੂ ਤੇ ਗੋਮੇਦ। ਲੋਅ [ਸੰ:] = ਲੋਕ–ਸੁਰਗ, ਮੱਛ, ਅਤੇ ਪਇਆਲ ਤੇ ਇਨ੍ਹਾਂ ਦੇ ਅੰਤਰਿ ਗਤ ੧੪ ਲੋਕ । ਉਰਲੇ–ਭੂ-ਲੋਕ, ਭੁਵਰ, ਸੁਰਗ, ਮਹਰ, ਜਨ, ਤਪੋ, ਅਤੇ ਸਤ ਲੋਕ । ਹੇਠਲੇ-ਅਤਲ, ਵਿਤਲ, ਸੁਤਲ, ਰਸਾਤਲ ਤਲਾਤਲ, ਮਹਾਤਲ ਅਤੇ ਪਤਾਲ, [ਸੰ:] ਹੇਠਲੇ ਲੋਕ । ਪੋਹਿ ਨ ਸਕੇ [ਵਾਕ-ਅੰਸ] = ਕਾਲੁ ਨਹੀਂ ਲਗ ਸਕਦਾ। ਵਿਗਾਸੁ, [ਭਾ: ਸੰ:–ਵਿਕਸ ਤੋਂ ਭਾ: ਪ੍ਰ:– ਤੱਪਿਤ] = ਖੇੜਾ–ਆਨੰਦ। ਦੂਖ [ਭਾ: ਸੰ:] = ਰੋਗ ਦਾ ਫਲ। ਪਾਪ [ਭਾ: ਸੰ:] = ਬਿਘਨ, ਜੋ ਅਧੋਗਤੀ ਨੂੰ ਲੈ ਜਾਵੇ:–ਹਿੰਦੂ ਮਤ ਵਿਚ ਪ੍ਰਸਿੱਧ–"ਗਊ ਬ੍ਰਹਮਣ ਘਾਤ ਕੰਵਿਕਾ–ਅਨਚਾਰੀ ਕਾ ਧਾਨ" ਆਦਿ ੪ ਮਹਾਂ ਪਾਪ ਅਤੇ ਗੁਰਮਤ ਵਿਚ, ਪਰਸਿੱਧ ਬੱਜਰ ਪਾਪ = ਰੋਮ ਮੁੰਡਨ, ਮੁਸਲੀ ਗਮਨ, ਤਮਾਕੂ ਦੀ ਵਰਤੋਂ ਅਤੇ ਕੁੱਠਾ ਖਾਣਾ, ਅਰ ਸਾਧਾਰਣ ਪਾਪ–ਚੋਰੀ, ਯਾਰੀ, ਝੂਠ, ਧੋਖਾ, ਡਾਕਾ ਅਤੇ ਖੂਨ ਆਦਿ ਆਸੁਰੀ ਸੰਪਦਾ ਦੇ ਗੁਣ।

ਅਰਥ–

ਪਰਮੇਸ਼ਰ ਸੰਬੰਧੀ ਸਰਵਣ ਕਰਨ ਤੋਂ ਸਿੱਧ ਪੀਰ ਦੇਵਤੇ ਅਤੇ ਨਾਥਾਂ ਦੀ ਗਤਿ ਅਰਥਾਤ ਉਨ੍ਹਾਂ ਦੇ ਤੁੱਲ ਗਿਆਨ ਹੋ ਜਾਂਦਾ ਹੈ। ਧਰਤੀ, ਧਉਲ ਬਲਦ ਤੇ ਆਕਾਸ਼ ਦਾ ਵਿਸ਼ੇਸ਼

ਗਿਆਨ-ਵਿਗਿਆਨ ਪ੍ਰਾਪਤਿ ਹੁੰਦਾ ਹੈ। ੭ ਦੀਪਾਂ ੩ ਲੋਕਾਂ ਅਤੇ ਹੇਠਲੇ ਪਾਤਾਲਾਂ ਦਾ ਭੀ ਗਿਆਨ ਹੋ ਜਾਂਦਾ ਹੈ। ਸਰਵਣ ਕਰਨ ਨਾਲ ਮ੍ਰਿਤੂ ਦਾ ਭੈ ਨਹੀਂ ਲਗਦਾ। ਗੁਰੂ ਨਾਨਕ ਦੇਵ ਆਖਦੇ ਹਨ ਕਿ ਸਰਵਣ ਸਿੱਧ ਹੋ ਜਾਣ ਨਾਲ ਭਗਤਾਂ ਨੂੰ ਸਦੀਵੀ ਆਨੰਦ ਦੀ ਪ੍ਰਾਪਤੀ ਹੁੰਦੀ ਹੈ ਅਤੇ ਸਭ ਦੁਖਾਂ ਤੇ ਪਾਪਾਂ ਦਾ ਨਾਸ ਹੋ ਜਾਂਦਾ ਹੈ।

ਵਿਚਾਰ-

੧. ਪ੍ਰਸ਼ਨ—ਪਹਿਲੀ ਤੁਕ ਵਿਚ ਜੋ ਸ੍ਰਵਣ ਦਾ ਮਹਾਤਮ ਸਿੱਧਾਂ, ਪੀਰਾਂ ਦੇਵਤਿਆਂ ਅਤੇ ਨਾਥਾਂ ਦੇ ਤੁੱਲ ਗਤੀ ਜਾਂ ਪਦਵੀ ਕਥਨ ਕੀਤਾ ਗਿਆ ਹੈ. ਉਹ ਗੁਰਮਤਿ ਦੇ ਸਿਧਾਂਤ ਤੋਂ ਵਿਰੁੱਧ ਹੈ। ਕਿਉਂ ਕਿ ਅਵਤਰਣਕਾ ਵਿਚ ਦਸਿਆ ਗਿਆ ਹੈ ਕਿ 'ਸ੍ਰਵਣ' ਦੀਆਂ ਪਉੜੀਆਂ ਦਾ ਮੁੱਖ ਭਾਵ ਗੁਰਮਤੀਆਂ ਭਗਤਾਂ ਨੂੰ ਸਦੀਵੀ ਆਨੰਦ ਤੇ ਦੁੱਖਾਂ-ਪਾਪਾਂ ਦੀ ਅਤਿਅੰਤ ਨਿਵਿਰਤੀ ਰੂਪ ਜੀਵਨ ਮੁਕਤੀ ਦੀ ਪ੍ਰਾਪਤੀ ਆਖਿਆ ਹੈ। ਪਰ "ਜੋਗ ਸਿਧ ਆਸਣ ਚਉਰਾਸੀਹ ਇਹ ਭੀ ਕਰਿ ਕਰਿ ਰਹਿਆ। ਵਡੀ ਆਰਜਾ ਫਿਰਿ ਫਿਰਿ ਜਨਮੈ ਹਰਿ ਸਿਉ ਸੰਗੁ ਨ ਗਹਿਆ।" ਅਤੇ "ਖਟ ਦਰਸਨ ਸੰਸੇ ਪਰੇ ਅਰੁ ਚਉਰਾਸੀਹ ਸਿੱਧ।" ਇਤਿ ਆਦਿ ਮਹਾਂ ਵਾਕਾਂ ਦੁਆਰਾ ਸਿੱਧਾਂ ਨੂੰ ਸ਼ਾਂਤੀ ਨ ਆਉਣੀ ਤੇ ਦੁਬਿਧਾ ਵਿਚ ਫਸੇ ਰਹਿਣਾ ਦਸਿਆ ਹੈ। ਇਸ ਲਈ ਜੇ ਭਗਤਾਂ ਨੂੰ ਸਿੱਧਾਂ ਦੀ ਗਤੀ ਪ੍ਰਾਪਤ ਹੋ ਵੀ ਜਾਵੇ ਤਾਂ ਉਨ੍ਹਾਂ ਨੂੰ ਪੁਰਸ਼ਾਰਥ ਸਿੱਧੀ ਦੇ ਥਾਂ ਪਰਮਾਰਥ ਦੀ ਹਾਨੀ ਹੀ ਪ੍ਰਾਪਤ ਹੋਵੇਗੀ। ਅਤੇ "ਕਾਜੀ ਸੇਖ ਭੇਖ ਫਕੀਰਾ। ਵਡੇ ਕਹਾਵਹਿ ਹਉਮੈ ਤਨਿ ਪੀਰਾ" ਆਦਿ ਤੋਂ ਪੀਰਾਂ ਫਕੀਰਾਂ

ਨੂੰ ਹਉਮੈ ਦਾ ਰੋਗ ਵਿਆਪਣਾ ਕਈਂ ਥਾਈਂ ਲਿਖਿਆ ਹੈ, ਜੋ ਭਗਤਾਂ ਦੀ ਪ੍ਰਾਪਤੀ ਤੋਂ ਵਿਰੁੱਧ ਅਤੇ ਹਸੋ-ਹੀਣੀ ਗੱਲ ਹੈ।

੨. "ਸਿਵ ਬਿਰੰਚਿ ਅਸੁਰ ਸੁਰ ਜੇਤੇ ਕਾਲ ਅਗਨਿ ਮਹਿ ਜਰਤੇ" ਆਦਿ ਦੇ ਭਾਵ ਅਨੁਸਾਰ ਸ਼ਿਵ ਤੇ ਬ੍ਰਹਮਾ ਸਾਰਖੇ ਸਭ ਮੁਖੀ ਦੇਵਤੇ ਕਾਲ ਦੀ ਅੱਗ ਵਿਚ ਸੜਦੇ ਦੱਸੇ ਹਨ ਅਤੇ "ਨਵੇ ਨਾਥ ਸੂਰਜ ਅਰ ਚੰਦਾ" ਆਦਿ ਵਾਕਾਂ ਦੁਆਰਾ ਨਾਥਾਂ ਨੂੰ ਭੀ ਮਾਇਆ ਦੇ ਜਾਲ ਵਿਚ ਫਸੇ ਹੋਏ ਲਿਖਿਆ ਹੋਣ ਕਰ ਕੇ ਭਗਤਾਂ ਨਾਲੋਂ ਉਨ੍ਹਾਂ ਦੀ ਪ੍ਰਾਪਤੀ ਬਹੁਤ ਘਟੀਆ ਦਰਸਾਈ ਹੈ। ਇਸ ਲਈ ਭਗਤਾਂ ਦੀ "ਸਦਾ ਵਿਗਾਸ" ਪ੍ਰਾਪਤੀ ਦਾ ਅੰਗ ਸਿੱਧਾਂ ਆਦਿਕਾਂ ਦੀ ਪ੍ਰਾਪਤੀ ਕਥਨ ਕਰ ਕੇ ਪੂਰਬ ਉਕਤ ਕਥਨ ਵਿਚ 'ਅੰਗਾਂਗੀ ਭਾਵ' ਦਾ ਵਿਰੋਧ ਅਤੇ 'ਪ੍ਰਤਿਗਿਆਹਾਨੀ' ਰੂਪ 'ਨਿਗ੍ਰਹ ਅਸਥਾਨ' ਨਾਮੇ ਦੋਸ਼ ਭੀ ਕੀਤਾ ਹੈ। ਉੱਤਰ–

ਭਗਤਾਂ ਨੂੰ ਸਰਵਦਾ ਆਨੰਦ ਅਤੇ "ਦੂਖ ਪਾਪ ਕਾ ਨਾਸ" ਰੂਪ ਪੂਰਨ ਸੁਖ ਦੀ ਪ੍ਰਾਪਤੀ ਦਾ ਕਥਨ 'ਸ੍ਵਸੰਵੇਦ' ਰੂਪ ਤੇ ਅਰਥਾਤ ਸਿੱਖੀ ਜਾਂ ਭਗਤੀ ਦੀ ਭਾਵਨਾ ਦੁਆਰਾ ਕੀਤਾ ਗਿਆ ਹੈ। ਅਤੇ ਸਿੱਧਾਂ, ਪੀਰਾਂ ਤੇ ਦੇਵ ਭਾਵ ਦੀ ਪ੍ਰਾਪਤੀ ਦੀ ਤੁੱਲਤਾ ਦਾ ਕਥਨ 'ਪਰ ਸੰਵੇਦਨਾ' ਦੁਆਰਾ ਕੀਤਾ ਹੈ। ਅਰਥਾਤ ਸਿੱਧਾਂ ਆਦਿਕਾਂ ਦੇ ਸਰਧਾਲੂਆਂ ਦੇ ਨਿਸ਼ਚੇ ਅਨੁਸਾਰ ਜੋ ਗਤੀ ਦੇਵਤਿਆਂ, ਸਿੱਧਾਂ, ਪੀਰਾਂ ਅਤੇ ਨਾਥਾਂ ਦੀ ਹੁੰਦੀ ਹੈ ਉਸਦੀ ਭਗਤਾਂ ਨੂੰ ਥੁੜਿਉਂ ਨਹੀਂ ਰਹਿ ਜਾਂਦੀ। ਸਗੋਂ ਉਸਦੀ ਪ੍ਰਾਪਤੀ ਭੀ ਭਗਤੀ ਦੇ ਜਗਿਆਸੂਆਂ ਨੂੰ ਹੇਠਲੀਆਂ ਕੋਟੀਆਂ (ਮਨਜ਼ਲਾਂ) ਵਿਚ ਸੁਤੇ ਹੀ ਹੋ ਜਾਂਦੀ

ਹੈ। ਕਿਉਂਕਿ ਪਤੰਜਲੀ ਦੇ ਹਠ ਜੋਗ ਜਾਂ ਕਰਮ ਜੋਗ ਦਾ ਫਲ ਚਿੱਤ ਦੀ ਸੁਧੀ ਹੋ ਕੇ ਪ੍ਰਤਿਮਾ ਪੂਜਨ ਦੁਆਰਾ 'ਪ੍ਰਣਵ' ਆਦਿ ਉਪਾਸ਼ਨਾ ਨਾਲ ਚਿਤ ਬ੍ਰਿਤੀ ਦਾ ਨਿਰੋਧ ਰੂਪ ਸਾਕਾਰ ਜੋਗ ਦੀ ਸਿੱਧੀ ਹੈ, ਜੋ ਵਿਖੇਪ ਆਦਿ ਬ੍ਰਿਤੀਆਂ ਦਾ ਨਾਸ ਰੂਪ ਚਿੱਤ ਦੀ ਏਕਾਗ੍ਰਤਾ ਤਾਂ ਹੈ ਪਰ ਉਸ ਵਿਚ ਕੋਈ ਰਹੱਸ ਨ ਹੋਣ ਕਰ ਕੇ ਨਿਰਲੰਭ (ਆਸਰੇ ਤੋਂ ਬਿਨਾਂ) ਰਹਿ ਕੇ ਉਹ ਬ੍ਰਿਤੀ ਕੁਝ ਚਿਰ ਪਿਛੋਂ ਫੇਰ ਉਚਾਟ ਹੋ ਜਾਂਦੀ ਹੈ। ਕਪਲ ਰਿਸ਼ੀ ਦੇ ਅਨੁ-ਸਾਰੀਆਂ ਤੇ ਬੋਧੀਆਂ—ਸਿਧਾਂ ਤੇ ਨਾਥਾਂ ਦੇ ਮਤਿ ਅਨੁਸਾਰ 'ਗਿਆਨ ਯੋਗ' ਅਥਵਾ ਨਿਰਾਕਾਰ ਵਾਦ ਦਾ ਫਲ 'ਸਰਬ ਸੁੰਨ' ਦੀ ਪ੍ਰਾਪਤੀ ਹੈ, ਜੋ 'ਜੜ੍ਹਾਤਮ ਵਾਦ' ਦੇ ਤੁਲ ਹੈ। ਪਰ ਦੋਹਾਂ ਮਤਾਂ ਵਿਚ ਚਿੱਤ ਦੀ ਏਕਾਗ੍ਰਤਾ ਅਤੇ ਜਗਤ ਦੀ ਅਨਿੱਤਤਾ ਭਗਤਾਂ ਦੀ ਸਾਧਨਾਂ ਦੇ ਅਨੁਕੂਲ ਹੋਣ ਕਰ ਕੇ ਉਕਤ ਪ੍ਰਾਪ-ਤੀਆਂ ਉਨ੍ਹਾਂ ਦੀ ਅੰਤਿਮ ਪ੍ਰਾਪਤੀ ਦੇ ਅੰਗ ਹਨ। ਜੋ ਉਨ੍ਹਾਂ ਨੂੰ ਮੁਢਲੀਆਂ ਸਾਧਨਾਂ ਵਿਚ ਪ੍ਰਾਪਤ ਹੋ ਕੇ ਸਿਮਰਨ ਵਿਚ ਸਹਾ-ਇਕ ਹੋ ਜਾਂਦੇ ਹਨ। ਇਸ ਲਈ ਜੋ ਕੋਈ ਜੋਗ ਦੀਆਂ ਸਿੱਧੀਆਂ ਜਾਂ ਜਗਤ ਦੀ ਅਨਿੱਤਤਾ ਰੂਪ ਨਿਰਾਕਾਰ ਤੱਤ ਦਾ ਗਿਆਨ ਪ੍ਰਾਪਤ ਕਰਨਾ ਚਾਹੇ ਉਹ ਬਿਧੀ ਪੂਰਬਿਕ ਨਾਮ ਦਾ ਹੀ ਸ੍ਰਵਣ ਕਰੇ ਅਤੇ "ਮਨ ਪਰਬੋਧਹੁ ਹਰਿ ਕੈ ਨਾਇ॥ ਦਹ ਦਿਸਿ ਧਾਵਤ ਆਵੈ ਠਾਇ।" ਆਦਿ ਅਨੁਸਾਰ ਮਨ ਨੂੰ ਨਿਰੋਧਨ ਦੇ ਥਾਂ ਪਰ-ਬੋਧ ਕਰ ਕੇ ਵਸਿਗਤਿ ਕਰੇ। ਜਿਸ ਤੋਂ ਸਿੱਧਾਂ ਦੀਆਂ ਗਤੀਆਂ ਅਥਵਾ ਪਦਵੀਆਂ ਉਨ੍ਹਾਂ ਦੀ ਮੁਖ ਪ੍ਰਾਪਤੀ ਦੇ ਸਾਂਗੋ ਅਵਾਂਤਰ ਰੂਪ ਤੇ ਆਪੇ ਹੀ ਹੋ ਜਾਣਗੀਆਂ। ਇਸ ਆਸ਼ੇ ਨੂੰ ਲੈ ਕੇ ਸੁਣਨ ਦਾ ਫਲ ਉਕਤ ਰੂਪ ਵਿਚ ਕਥਨ ਕੀਤਾ ਗਿਆ ਹੈ।

੪. ਮੁਸਲਮਾਨੀ ਮਤਿ ਵਿਚ ਪੀਰਾਂ ਨੂੰ ਉਪਦੇਸ਼ਕਾਂ ਦਾ ਦਰਜਾ ਹੈ, ਜੋ ਸ਼ਰੀਅਤ, ਤਰੀਕ੍ਰਤ, ਮਾਰਫਤ ਤੇ ਹਕ਼ੀਕਤ ਦਾ ਬਿਆਨ ਕਰਦੇ ਹਨ, ਜਿਨ੍ਹਾਂ ਦਾ ਫਲ ਬਹਿਸ਼ਤ ਜਾਂ ਸੁਰਗ ਦੀ ਪ੍ਰਾਪਤੀ ਹੈ। ਉਹ ਭਾਵੇ ਨਾਸਵਾਨ ਹੋਣ ਕਰ ਕੇ ਉਨ੍ਹਾਂ ਦੀ ਪ੍ਰਾਪਤੀ 'ਪਰਮ ਸੁਖ' ਦੀ ਪ੍ਰਾਪਤੀ ਨਹੀਂ, ਪਰ ਉਹ ਲੋਕ ਇਸ ਸੰਸਾਰ ਨਾਲੋਂ ਤਾਂ ਸੁਖਦਾਈ ਹਨ। ਇਸ ਲਈ ਗੁਰਸਿਖਾਂ ਨੂੰ ਉਹ ਗਤੀ ਗੁਰਮਤਿ ਵਿਚ ਦਸੇ ਗਏ ਸ਼ੁਭ ਕਰਮਾਂ ਨਾਲ ਹੇਠਲੀਆਂ ਕੋਟੀਆਂ ਵਿਚ ਸੁਤੇ ਹੀ ਪ੍ਰਾਪਤ ਹੋ ਜਾਂਦੀ ਹੈ। ਸੋ "ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ।" ਪੁਨਾ "ਨਰ ਤੇ ਉਪਜਿ ਸੁਰਗ ਕੋ ਜੀਤਿਓ ਸੋ ਅਵਖਧ ਮੈ ਪਾਈ" ਅਨੁਸਾਰ ਦੇਵ ਭਾਵ ਨਾਲੋਂ ਭੀ ਉੱਚ ਗਤੀ ਗੁਰ ਸਿੱਖਾਂ ਨੂੰ ਪ੍ਰਾਪਤ ਹੋਣ ਕਰ ਕੇ ਉਨ੍ਹਾਂ ਦੀ ਅੰਤਿਮ ਗਤੀ ਦਾ ਅੰਗ ਹੀ ਸੁਰਗ ਪ੍ਰਾਪਤੀ ਹੈ। ਇਸ ਭਾਵ ਨੂੰ ਲੈ ਕੇ ਸੁਭ ਕਰਮਾਂ ਦੀ ਗਤੀ ਦਾ ਅੰਗੀਕਾਰ ਕੀਤਾ ਹੈ।

੫. ਦੂਜੀ ਤੁਕ ਵਿਚ ਭੀ ਪੂਰਬੋਕਤ ਰੀਤੀ ਅਨੁਸਾਰ ਧਰਤੀ ਦੇ ਤੱਤਾਂ, ਪ੍ਰਕਾਰਾਂ ਅਤੇ 'ਭੂ ਗਰਭ ਵਿਦਿਆ' ਆਦਿ ਦਾ ਤੱਤ ਗਿਆਨ ਗੁਰੂ ਬਾਣੀ ਵਿਚ ਲਿਖੇ ਹੋਏ "ਧਰਤੀ ਹੋਰੁ ਪਰੈ ਹੋਰੁ ਹੋਰੁ"। ਪੁਨਾ "ਕੇਤੀਆ ਕਰਮ ਭੂਮੀ ਮੇਰ ਕੇਤੇ ਕੇਤੇ ਧੂ ਉਪਦੇਸ।" ਅਤੇ "ਗਾਵਹਿ ਖੰਡ ਮੰਡਲ ਵਰਭੰਡਾ ਕਰਿ ਕਰਿ ਰਖੇ ਧਾਰੇ।" ਆਦਿ ਮਹਾਂ ਵਾਕਾਂ ਦਾ ਵਿਧੀ ਨਾਲ ਸ੍ਰਵਣ, ਮੰਨਣ ਅਤੇ ਨਿਧਿਆਸਣ ਕਰਨ ਨਾਲ ਪੂਰਨ ਅਨੁਭਵ ਪ੍ਰਾਪਤ ਹੋ ਜਾਂਦਾ ਹੈ।

੬. ਏਸੇ ਪ੍ਰਕਾਰ "ਧੌਲ ਧਰਮ ਦਇਆ ਕਾ ਪੂਤ।"

ਆਦਿ ਅਨੁਸਾਰ "ਧਵਲ" ਤੇ ਧਰਮ ਆਦਿ ਪਦਾਰਥਾਂ ਦੀ ਅਸਲੀਅਤ ਅਤੇ ਆਕਾਸ਼ ਤਥਾ ਉਸ ਵਿਚਲੇ ਜੋਤੀ ਮੰਡਲ ਦੇ ਪਦਾਰਥਾਂ ਅਤੇ ਮੰਡਲਾਂ ਦੀ ਵਿਦਿਆ "ਕੇ ਵਿਚ ਸੂਰਜ ਕੇ ਵਿਚ ਚੰਦੁ। ਕੋਹ ਕਰੋੜੀ ਚਲਤ ਨ ਅੰਤ।" ਆਦਿ ਮਹਾਂ ਵਾਕਾਂ ਦੇ ਪੂਰਨ ਅਨੁਭਵ ਤੋਂ ਸੁਤੇ ਹੀ ਪ੍ਰਾਪਤ ਹੋ ਜਾਂਦੀ ਹੈ। ਜੋ ਵਿਗਿਆਨਕ ਲੋਕਾਂ ਨੂੰ ਲੱਖਾਂ ਬਰਸਾਂ ਵਿਚ ਬਿਅੰਤ ਢੇਚਲ ਕਰਨ ਤੋਂ ਭੀ ਤਿਲ ਮਾਤ੍ਰ ਹੀ ਪ੍ਰਾਪਤ ਹੁੰਦੀ ਹੈ। ਅਤੇ ਦੀਪਾਂ ਲੋਆਂ ਤੇ ਪਾਤਾਲਾਂ ਦਾ ਗਿਆਨ ਭੀ "ਪਾਤਾਲਾ ਪਾਤਾਲ ਲਖ ਆਗਾਸਾ ਆਗਾਸ। ਓੜਕ ਓੜਕ ਭਾਲਿ ਥਕੇ ਬੇਦ ਕਹਨਿ ਇਕ ਵਾਤ।" ਆਦਿ ਮਹਾਂ ਵਾਕਾਂ ਦੇ ਭਾਵ ਅਨੁਸਾਰ ਨਾਮ ਸ੍ਰਵਣ ਕਰਨ ਵਾਲਿਆਂ ਨੂੰ ਬਗ਼ਦਾਦੀ ਪੀਰ ਦੇ ਲੜਕੇ ਵਾਂਗ ਪੂਰਨ ਗੁਰਦੇਵ ਇਕ ਅੱਖ ਦੇ ਫੋਰੇ ਵਿਚ ਹੀ ਕਰਾ ਦਿੰਦੇ ਹਨ।

੭. ਸੰਸਾਰੀ ਮੌਤ ਹੋ ਜਾਣ ਤੇ ਭੀ 'ਕਾਲ ਦੇ ਨਾ ਪੋਹਣ' ਦਾ ਭਾਵ ਇਹ ਹੈ ਕਿ ਗੁਰਮਤੀਏ–ਪੰਚ ਪਰਵਾਣ ਹੋਏ ਹੋਏ ਸੱਜਨ ਜਮ ਲੋਕ ਦੀ ਸਰਕਾਰ ਤੋਂ ਸੁਰਖਰੂ ਹੋ ਕੇ ਪਰਮ ਪਦ ਅਰਥਾਤ ਕਰਮ ਖੰਡ ਵਿਚ ਪ੍ਰਾਪਤ ਹੋ ਜਾਂਦੇ ਹਨ। ਉਹ ਇਛਾਚਾਰੀ, ਪਰ ਭਾਣੇ ਵਿਚ "ਗੁਰਮੁਖਿ ਆਵੈ ਜਾਇ ਨਿਸੰਗ" ਆਦਿ ਦੇ ਭਾਵ ਅਨੁਸਾਰ ਸੰਸਾਰ ਵਿਚਿ ਆਉਂਦੇ ਹੋਏ ਵੀ ਕਾਲ ਦੇ ਪੋਹਣ ਅਤੇ ਜਮ ਜੋਹਣ ਤੋਂ ਮੁਕਤੇ ਹੀ ਹੁੰਦੇ ਹਨ।

ਪਉੜੀ–

**ਸੁਣਿਐ ਈਸਰੁ ਬਰਮਾ ਇੰਦੁ ॥ ਸੁਣਿਐ ਮੁਖਿ**

**ਸਲਾਹਣ ਮੰਦੁ ॥ ਸੁਣਿਐ ਜੋਗ ਜੁਗਤਿ ਤਨਿ ਭੇਦ ॥ ਸੁਣਿਐ ਸਾਸਤ ਸਿਮ੍ਰਿਤਿ ਵੇਦ ॥ ਨਾਨਕ ਭਗਤਾ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ । ੯॥**

ਪਦ ਅਰਥ—

ਈਸਰੁ (ਸੰ:) = ਪ੍ਰੇਰਕ,ਯੋਗ ਰੂਢੀ ਨਾਲ—ਸ਼ਿਵ ਜੀ। ਇੰਦੁ—(ਸੰ:) = ਇੰਦ੍ਰ*। ਸਲਾਹਣ ਮੰਦੁ—(ਵਿ: ਸੰ: = ਸਲਾਹਣ ਨੂੰ ਤ: ਪ੍ਰ:) ਸਲਾਹਣ ਵਾਲਾ । ਜੋਗ—(ਭਾ: ਸੰ: ਯੁਜ ਧਾਤੂ ਨੂੰ ਬ੍ਰਿਧੀ ਅਤੇ ਭਾ: ਪ੍ਰ:) = ਜੋੜ, ਮੇਲ, ਸੰਬੰਧ, ਯੋਗ ਰੂਢੀ ਨਾਲ—ਸ੍ਵਾਤਮ ਜਾਂ ਪਰਮਾਤਮਾ ਵਿਚ ਜੁੜਨ ਦਾ ਸਾਧਨ। ਜੁਗਤਿ—(ਭਾ: ਸੰ:) = ਰੀਤੀ, ਢੰਗ । ਭੇਦ—(ਭਾ: ਸੰ:) = ਸਾਰ । ਸਾਸਤ੍ਰ (ਸਾਸ+ਤ੍ਰਿਚ੍—ਕਰਤਾ ਅਰਥ ਵਿਚ ਪ੍ਰ:) = ਬੋਧ ਕਰਾਉਣ ਵਾਲਾ ਗ੍ਰੰਥ। ਸਿਮ੍ਰਿਤਿ—(ਸੰ: ਸਿਮ੍ਰ+ਭੂਤ ਪ੍ਰ:) = ਸੁਰਤੀ ਦੇ ਅਨੁਕੂਲ—ਵਿਚਾਰਿਆ ਹੋਇਆ ਗ੍ਰੰਥ। ਵੇਦ—(ਸੰ: ਵਿਦ ਨੂੰ ਕਰਣ ਅਰਥ ਵਿਚ ਪ੍ਰ:) = ਗਿਆਨ ਕਰਾਉਣ ਵਾਲੇ ਸ੍ਵਤੇ ਪ੍ਰਮਾਣ ਗ੍ਰੰਥ।

ਅਰਥ—

ਨਾਮ ਸ੍ਰਵਣ ਕਰਨ ਨਾਲ ਵਿਸ਼ ਜੀ, ਬ੍ਰਹਮਾ ਅਤੇ ਇੰਦ੍ਰ ਦੀ ਅਵਧੀ ਤਕ ਗਿਆਨ ਹੋ ਜਾਂਦਾ ਹੈ। ਉਹ ਮੂੰਹ

---

*ਨਿਰੁਕਤ ਆਦਿ ਪੁਰਾਣੇ ਗ੍ਰੰਥਾਂ ਵਿਚ ਇੰਦ੍ਰ ਦੇ ਪ੍ਰਯਾਇ ਸੂਰਜ ਤੇ ਵਿਸ਼ਨੂੰ ਭੀ ਲਿਖੇ ਹਨ।

ਸਲਾਹੁਣ ਦੇ ਜੋਗ ਹੋ ਜਾਂਦਾ ਹੈ। ਨਾਮ ਸ੍ਰਵਣ ਕਰਨ ਤੇ ਜੋਗ ਦੀ ਰੀਤੀ ਅਤੇ ਤਨ ਦੀ ਸਾਰ ਆ ਜਾਂਦੀ ਹੈ। ਨਾਮ ਦੇ ਸ੍ਰਵਣ ਨਾਲ ਸਾਸਤ੍ਰਾਂ, ਸਿਮ੍ਰਤੀਆਂ ਅਤੇ ਵੇਦਾਂ ਦਾ ਗਿਆਨ ਪ੍ਰਾਪਤ ਹੋ ਜਾਂਦਾ ਹੈ।

ਵਿਚਾਰ—

੧. ਸ਼ਿਵ ਜੀ ਵਿਆਕਰਣ ਆਦਿ ਕਈ ਸ਼ਾਸਤ੍ਰਾਂ ਦਾ ਭੀ ਪ੍ਰਵਰਤਕ ਹੈ ਅਤੇ ਜੋਗ ਤੇ ਗਿਆਨ ਵਿਚ ਨਿਸਚਾ ਰਖਦਾ ਹੋਇਆ ਭੀ ਤਮੋ ਗੁਣ ਪ੍ਰਧਾਨ ਹੋਣ ਕਰ ਕੇ ਉਸਦੀ ਗਿਆਨ ਅਵਧੀ ਸੰਸਾਰ ਦੀ ਗਤੀ ਦੇ ਅੰਦਰ ਹੀ ਹੈ। ਏਸੇ ਪ੍ਰਕਾਰ ਰਜੋ ਗੁਣੀ-ਬ੍ਰਹਮਾ ਦੇ ਗਿਆਨ ਦੀ ਅਉਧਿ ਭੀ (ਰਿਗ ਵੇਦ ਆਦਿ ਦੁਆਰਾ ਪ੍ਰਾਪਤ ਪ੍ਰਾਕ੍ਰਿਤਕ ਗਿਆਨ ਤਕ ਹੈ। ਅਤੇ ਇੰਦ੍ਰ ਦਾ ਗਿਆਨ ਅਤੇ ਪਦਵੀ ਬੀਰਤਾ ਅਤੇ ਸਾਮਰਾਜ ਸ਼ਹਿਨ ਸ਼ਾਹਤ) ਤਕ ਹੋਣ ਕਰ ਕੇ ਸੰਸਾਰੀ ਹੀ ਹੈ। ਸਿਮ੍ਰਨ ਨਾਲ ਉਹ ਗਤੀ ਸੁਤੇ ਸਿੱਧ ਪ੍ਰਾਪਤ ਹੋ ਜਾਂਦੀ ਹੈ। ਸਤੋ ਗੁਣੀ ਵਿਸ਼ਨੂੰ ਦੇ ਗਿਆਨ ਦੀ ਅਉਧ ਭੀ ਅਰਥ ਤੋਂ ਸੰਸਾਰੀ ਹੀ ਜਾਣ ਲੈਣੀ।

੨. ਕਰਮ ਜੋਗ, ਗਿਆਨ ਜੋਗ ਅਤੇ ਸਹਜ ਜੋਗ ਭੇਦ ਤੇ ਜੋਗ ਵੀ ਤਿੰਨ ਪ੍ਰਕਾਰ ਦਾ ਹੈ। ਸਰਬ ਪ੍ਰਕਾਰ ਦੇ ਜੋਗ ਦੀ ਰੀਤੀ ਤੇ ਸਥੂਲ ਸੂਖਮ ਅਤੇ ਕਾਰਣ ਸਰੀਰ ਦੇ ਭੇਦ ਅਰ ਗਿਆਨ ਭੀ ਅਵਾਂਤਰ ਰੂਪ ਤੇ ਨਾਮ ਦੀ ਸਾਧਨਾ ਦੇ ਅੰਦਰ ਹੀ ਆ ਜਾਂਦਾ ਹੈ।

੩. ਆਤਮ ਤੇ ਅਨਾਤਮ ਵਸਤੂ ਦੇ ਸਰੂਪ ਅਤੇ ਪ੍ਰਕਾਰ ਆਦਿ ਦੇ ਬੋਧਕ ਗ੍ਰੰਥ ਨੂੰ 'ਸ਼ਾਸਤ੍ਰ' ਆਖਿਆ ਜਾਂਦਾ ਹੈ। ਸੁਤੇ-ਪ੍ਰਮਾਣ ਵੇਦ ਅਤੇ ਸ਼ਾਸਤ੍ਰਾਂ (ਦਰਸ਼ਨਾਂ) ਦੁਆਰਾ ਸਿੱਧ

ਤੱਤ ਗਿਆਨ ਦੇ ਵਿਧਾਨ ਕਰਨ ਵਾਲੇ ਧਰਮ ਗ੍ਰੰਥ 'ਸਿੰਮ੍ਰਤੀ' ਆਖੇ ਜਾਂਦੇ ਹਨ । (੧) ਮੰਤ੍ਰ, (੨) ਨਾਮ ਧੇਯ, (੩) ਅਰਥਵਾਦ, (੪) ਬਿਧਿ ਅਤੇ (੫) ਨਿਖੇਧੀ ਰੂਪ ਤੇ ਅਪੂਰਬ ਵਸਤੂ ਦੇ ਪ੍ਰਕਾਸ਼ਕ ਗ੍ਰੰਥ 'ਵੇਦ' ਆਖੇ ਜਾਂਦੇ ਹਨ । ਸੋ ਇਨ੍ਹਾਂ ਸਭਨਾ ਦਾ ਗਿਆਨ "ਸਿਮ੍ਰਿਤ ਸਾਸਤ੍ਰ ਪੁੰਨ ਪਾਪ ਬੀਚਾਰਦੇ ਤੱਤੈ ਸਾਰ ਨ ਜਾਣੀ। ਤਤੈ ਸਾਰ ਨ ਜਾਣੀ ਗੁਰੂ ਬਾਝਹੁ ਤਤੈ ਸਾਰ ਨ ਜਾਣੀ"। ਇਤਿਆਦੀ ਮਹਾਂ ਵਾਕਾਂ ਦੁਆਰਾ ਧਰਮ ਖੰਡ ਅਤੇ ਗਿਆਨ ਖੰਡ ਅੰਤਰ ਗਤਿ ਹੋਣ ਕਰਕੇ ਉਨ੍ਹਾਂ ਦੀ ਗਤੀ ਆਤਮ ਮੰਡਲ ਤਕ ਨਹੀਂ ਕਿੰਤੂ ਸੰਸਾਰੀ ਹੈ। ਇਸ ਲਈ ਸਿਮ੍ਰਨ ਕਰਨ ਵਾਲੇ ਨੂੰ ਸੁਤੇ ਹੀ ਇਨ੍ਹਾਂ ਦੀ ਗਤੀ ਪ੍ਰਾਪਤ ਹੋ ਜਾਂਦੀ ਹੈ।

ਪਉੜੀ

**"ਸੁਣਿਐ ਸਤੁ ਸੰਤੋਖੁ ਗਿਆਨੁ ॥ ਸੁਣਿਐ ਅਠਸਠਿ ਕਾ ਇਸਨਾਨੁ ॥ ਸੁਣਿਐ ਪੜਿ ਪੜਿ ਪਾਵਹਿ ਮਾਨੁ ॥ ਸੁਣਿਐ ਲਾਗੈ ਸਹਜਿ ਧਿਆਨੁ ॥ ਨਾਨਕ ਭਗਤਾ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥ ੧੦ ॥"**

ਪਦ ਅਰਥ–

ਸਤੁ (ਭਾਵ ਸੰ:) = ਸੱਚ ਧਰਮ। ਸੰਤੋਖ (ਭਾ: ਸੰ:– ਸੰ+ਤੁਸ ਨੂੰ ਤ: ਪ੍ਰ:) = ਤ੍ਰਿਪਤੀ, ਸਬਰ, ਦਿਲ ਦੀ ਤਸੱਲੀ। ਗਿਆਨ = (ਭਾ: ਸੰ:) ਬੁੱਧਿ, ਮਤਿ, ਵਿਦਿਆ, ਵਿਚਾਰ,

'ਯੋਗ ਰੂਢੀ' ਨਾਲ—ਬ੍ਰਹਮ ਵਿਚਾਰ। ਅਠਸਠਿ (ਸੰ: ਦ੍ਵੰਦ ਸਮਾਸ = ਅਠਾਹਠ—੬੮। ਸਹਜ (ਭਾ: ਸੰ: ਸਹ+ਜ) = ਸੁਭਾਵਿਕ ਅਵਸਥਾ, 'ਯੋਗ ਰੂਢੀ' ਨਾਲ—ਆਪਾ-ਪਦ। ਧਿਆਨ (ਭਾ: ਸੰ:) = ਧੇਯ ਰੂਪ ਵਸਤੂ ਵਿਚ ਧਿਆਤਾ ਦਾ ਸੰਜੋਗ ਰੂਪ ਵਿਆਪਾਰ (ਕ੍ਰਿਆ)।

ਅਰਥ—

ਨਾਮ ਸ੍ਰਵਣ ਕਰਨ ਨਾਲ ਸੱਚ ਧਰਮ, ਇਦ੍ਰੀਆਂ ਦੀ ਤ੍ਰਿਪਤੀ ਅਤੇ ਬ੍ਰਹਮ ਵਿਚਾਰ ਪ੍ਰਾਪਤ ਹੁੰਦੀ ਹੈ। ਸ੍ਰਵਣ ਨਾਲ ੬੮ ਤੀਰਥਾਂ ਦਾ ਨ੍ਹਾਉਣ ਦਾ ਫਲ ਪ੍ਰਾਪਤ ਹੋ ਜਾਂਦਾ ਹੈ। ਸ੍ਰਵਣ ਕਰਨ ਦਾ ਫਲ ਬਹੁਤ ਪੜ੍ਹ ਪੜ੍ਹ ਕੇ ਆਦਰ-ਸਨਮਾਨ ਪ੍ਰਾਪਤ ਕਰਨ ਦੇ ਤੁੱਲ ਹੈ, ਨਾਮ ਸ੍ਰਵਣ ਕਰਨ ਨਾਲ ਆਪਣੇ ਆਪੇ ਵਿਚ ਧਿਆਨ ਲਗਦਾ ਹੈ।

ਵਿਚਾਰ—

੧. ਪੂਰਨ ਸੱਚ, ਸੰਤੋਖ ਅਤੇ ਗਿਆਨ ਨਾਮ ਸਿਮਰਨ ਨਾਲ ਹੀ ਹੋ ਸਕਦਾ ਹੈ। ਕਿਉਂਕਿ ਸਿਮ੍ਰਨ ਬਿਨਾ ਵਾਹਿਗੁਰੂ ਹਿਰਦੇ ਵਿਚ ਨਹੀਂ ਬਸਦਾ। ਉਸ ਦੇ ਹਿਰਦੇ ਬਸਣ ਬਿਨਾ "ਸਚੁ ਤਾ ਪਰ ਜਾਣੀਐ ਜਾ ਰਿਦੈ ਸਚਾ ਹੋਇ।" ਅਨੁਸਾਰ ਸੱਚ ਦੀ ਸੂਝ ਭੀ ਨਹੀਂ ਆਉਂਦੀ ਸਿਮਰਨ ਬਿਨਾ "ਮਨਿ ਸੰਤੋਖੁ ਸਰਬ ਜੀਅ ਦਇਆ। ਇਨ ਬਿਧਿ ਬਰਤੁ ਸੰਪੂਰਨ ਭਇਆ।" ਅਨੁਸਾਰ ਸੰਤੋਖ ਆਦਿ ਸਿਮਰਨ ਦੇ 'ਪੱਥ' ਹੋਣ ਕਰ ਕੇ ਉਸ ਦੇ ਲੋੜੀਂਦੇ ਅੰਗ ਹਨ। ਇਸ ਕਰ ਕੇ ਨਾਮ ਸਿਮਰਨ ਸੰਬੰਧੀ ਸ੍ਰਵਣ ਪਰਪੱਕ ਹੋ ਜਾਣ ਤੇ ਹੀ ਆਤਮਾ ਨੂੰ "ਮਨ ਪਰ ਬੋਧਹੁ ਹਰਿ ਕੇ ਨਾਇ। ਦਹਿ ਦਿਸਿ

ਧਾਵਤ ਆਵੈ ਠਾਇ" । ਅਨੁਸਾਰ ਸੰਤੋਖ ਆਉਂਦਾ ਹੈ । ਏਸੇ ਪ੍ਰਕਾਰ ਪੂਰਨ ਗਿਆਨ ਦੀ ਅਵਧੀ ਪਰਮਾਤਮ-ਤੱਤ ਦਾ ਗਿਆਨ ਹੀ ਹੋਣ ਕਰਕੇ ਆਦਿਮ ਅਤੇ ਅੰਤਿਮ ਤੱਤੁ ਜੋ 'ਨਾਮੁ' ਹੈ, ਉਸਦੇ ਸ੍ਰਵਣ ਕਰਨ ਤੋਂ ਹੀ ਪੂਰਨ ਅਥਵਾ "ਗੋਜ ਗਤਿ ਗਿਆਨ ਪ੍ਰਾਪਤ ਹੋ ਜਾਂਦਾ ਹੈ ।

੨. ਤੀਰਥ ਇਸ਼ਨਾਨ ਅਤੇ ਦਾਨ-ਬ੍ਰਤ ਆਦਿ ਸਭ ਸਾਧਨ ਸਾਸਤ੍ਰਾਂ ਵਿਚ ਅੰਤਾਕਰਣ ਦੀ ਸੁੱਧੀ ਲਈ ਹੀ ਕਥਨ ਕੀਤੇ ਹਨ । ਪਰੰਤੂ ਉਨ੍ਹਾਂ ਤੀਰਥਾਂ ਅਤੇ ਦਾਨ ਆਦਿ ਨੂੰ ਕੁਕਰਮ ਅਤੇ ਮਿਥਿਆ ਗਿਆਨ ਦੀ ਮੈਲ ਲੱਗੀ ਹੋਣ ਕਰਕੇ "ਜਨਮ ਕਰਮ ਮਲੁ ਉਤਰੈ ਮਨ ਤੇ ਜਾਇ ਗੁਮਾਨੁ" ਅਨੁਸਾਰ ਜਨਮ ਕਰਮ ਹੀ ਪ੍ਰਾਪਤ ਹੁੰਦਾ ਹੈ । ਪਰੰਤੂ "ਕਹੁ ਨਾਨਕ ਇਹ ਤਤੁ ਬੀਚਾਰਾ । ਬਿਨੁ ਹਰਿ ਭਜਨ ਨਾਹੀ ਛੁਟਕਾਰਾ" ਆਦਿ ਅਨੁ-ਸਾਰ ਹਰਿ ਭਜਨ ਤੇ ਸਿਮਰਨ ਦੇ ਸ੍ਰਵਣ ਨਾਲ (ਜੇ ਕੋਈ ਚਾਹੇ ਤਾਂ) ਸੰਪੂਰਣ ਤੀਰਥਾਂ ਦੇ ਇਸਨਾਨ ਦਾ ਫਲ ਆਪੇ ਹੀ ਪ੍ਰਾਪਤ ਹੋ ਜਾਂਦਾ ਹੈ ।

੩. ਜੋ ਮਾਨ ਵੇਦ-ਵਿਆਕਰਣ, ਵਿਗਿਆਨ ਅਤੇ ਵੇਦ ਵਿਧੀਆਂ ਰੂਪ 'ਪਰਾ' ਅਤੇ 'ਅਪਰਾ' ਵਿਦਿਆ ਦੇ ਪੜ੍ਹਨ ਤੋਂ ਪ੍ਰਾਪਤ ਹੁੰਦਾ ਹੈ, ਉਹ ਇੱਕੋ ਨਾਮ ਦੇ ਸਿਮਰਨ ਕਰਨ ਨਾਲ 'ਗੁਰਮਤਿ ਤੱਤੁ ਗਿਆਨ' ਦੀ ਪ੍ਰਾਪਤੀ ਹੋ ਜਾਣ ਤੋਂ "ਲੋਕ ਸੁਖੀ ਪਰਲੋਕ ਸੁਹੇਲੇ" ਅਤੇ "ਮਾਣਸ ਕਿਆ ਵੇਚਾਰਾ ਤਿਹੁ ਲੋਕ ਸੁਣਾਇਸੀ" ਤਥਾ "ਗੁਰਪ੍ਰਸਾਦੀ ਵਿਦਿਆ ਵੀਚਾਰੈ ਪੜਿ ਪੜਿ ਪਾਵੈ ਮਾਨੁ" ਆਦਿ ਵਾਕਾਂ ਅਨੁਸਾਰ ਤਿੰਨਾ ਲੋਕਾਂ ਵਿੱਚ ਅਵੱਸ ਹੀ ਓਹ ਆਦਰ ਅਤੇ ਜਸ ਪ੍ਰਾਪਤ ਹੋ ਸਕਦਾ ਹੈ । ਜੋ ਹੋਰ

ਪੜ੍ਹਤਾਂ ਨਾਲ ਹੋਣਾ ਅਸੰਭਵ ਹੀ ਨਹੀਂ, ਕਿੰਤੂ "ਲਿਖਿ ਲਿਖਿ ਪੜਿਆ ਤੇਤਾ ਕੜਿਆ।" ਅਤੇ "ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ।" ਅਨੁਸਾਰ ਪਰਮਾਰਥ ਦੇ ਰਾਹ ਵਿਚ ਟੋਏ, ਬਿਘਨ ਤੇ ਬੰਧਨ ਹੀ ਪਾ ਲੈਣੇ ਹਨ।

੪. ਗੁਰਮਤ ਤੱਤ ਗਿਆਨੀਆਂ ਦਾ ਅੰਤਿਮ ਸਿੱਧਾਂਤ ਗੁਰਸ਼ਬਦ ਦਾ ਗਿਆਨ ਸਿਮਰਨ ਅਤੇ ਧਿਆਨ ਹੈ। ਜਿਸ ਨਾਲ ਸਹਜ ਅਵਸਥਾ, ਪੂਰਨ ਪਦ ਅਥਵਾ ਅਮਰਾਪਦ ਦੀ ਪ੍ਰਾਪਤੀ ਹੁੰਦੀ ਹੈ। ਜੋ "ਆਤਮ ਚੀਨਿ ਪਰਾਤਮ ਚੀਨ੍ਹੈ।" ਅਨੁਸਾਰ ਗੁਰਬਾਣੀ ਦੁਆਰਾ ਸ੍ਰਵਣ ਦੀ ਵਿਧੀ ਦੇ ਅਧੀਨ ਹੋਣ ਕਰ ਕੇ ਅਤੇ ਸ੍ਰਵਣ ਦਾ ਸਹਜ ਅਵਸਥਾ ਨਾਲ ਸਾਖਿਆਤ ਸੰਬੰਧ ਹੋਣ ਕਰ ਕੇ ਉਸ ਦੇ ਸਿੱਧ ਹੋ ਜਾਣ ਤੇ ਹੀ ਸਹਜ ਵਿਚ ਗਿਆਨ ਦੀ ਪਰਪੱਕਤਾ ਹੁੰਦੀ ਹੈ।

ਪਉੜੀ

**"ਸੁਣਿਐ ਸਰਾ ਗੁਣਾ ਕੇ ਗਾਹ॥ ਸੁਣਿਐ ਸੇਖ ਪੀਰ ਪਾਤਿਸਾਹ॥ ਸੁਣਿਐ ਅੰਧੇ ਪਾਵਹਿ ਰਾਹੁ॥ ਸੁਣਿਐ ਹਾਥ ਹੋਵੈ ਅਸਗਾਹੁ॥ ਨਾਨਕ ਭਗਤਾ ਸਦਾ ਵਿਗਾਸੁ॥ ਸੁਣਿਐ ਦੂਖ ਪਾਪ ਕਾ ਨਾਸੁ॥੧੧॥"**

ਪਦ ਅਰਥ—

ਸਰਾ (ਸੰ: ਸਰ ਦਾ ਬ: ਬਚਨ) = ਸਰੋਵਰ ਲੱਛਣਾਂ ਨਾਲ ਸਮੂਹ ਬਾਣੀਆਂ ਅਤੇ ਭਾਸ਼ਾਵਾਂ। ਗੁਣਾ (ਭਾ: ਸੰ: ਬ:

ਬਚਨ) ਸਿਫਤਾਂ, ਵਡਿਆਈਆਂ, ਲੱਛਣਾ ਬ੍ਰਿਤੀ ਨਾਲ– ਅਦ੍ਰਿਸਟ ਅਤੇ ਧਰਮਰੂਪ ਗੁਣ । ਅਸਗਾਹ = (ਭਾ: ਸੰ: ਗਾਹੁਣ ਤੋਂ) ਵਿਚਾਰ, ਥਾਹ, ਪਾਰੰਗਤ ਹੋਣਾ। ਸੇਖ (ਸੰ: ਫ: ਬਜ਼ੁਰਗ) = ਮੁਸਲਮਾਨੀ ਮਤ ਦੀ ਇਕ ਉੱਚ ਪਦਵੀ। ਪੀਰ (ਸੰ:) = ਮੁਰਸ਼ਦ, ਮੁਸਲਮਾਨੀ ਮਤਿ ਵਿਚ ਦੇ ਉਪਦੇਸ਼ਕਾਂ ਦੀ ਪਦਵੀ। ਪਾਤਸ਼ਾਹ = (ਸੰ:) ਤਖਤ ਦਾ ਮਾਲਕ। ਹਾਥ (ਭਾ: ਸੰ:) = ਉੱਪਰ ਨੂੰ ਹੱਥ ਕਰਨ ਦੀ ਉਚਾਈ ਦੇ ਤੁੱਲ ਪਰਿਮਾਣ। ਅਸਗਾਹ–(ਅਸ + ਗਾਹ–ਸੰ: ਬ: ਬ੍ਰੀ: ਸ:) = ਜੋ ਨ ਗਾਹਿਆ ਜਾਵੇ। ਜੋਗ ਤੂਵੀ ਬੇਥਾਹ ਪਾਣੀ, ਸਮੁੰਦਰ।

ਅਰਥ–

ਨਾਮ ਸ੍ਰਵਣ ਨਾਲ ਸਰੋਵਰਾਂ ਅਰਥਾਤ ਬਾਣੀਆਂ ਅਤੇ ਭਾਸ਼ਾਵਾਂ ਤਥਾ ਗੁਣ-ਹੁਨਰਾਂ ਨੂੰ ਵਿਚਾਰ ਲਈਦਾ ਹੈ। ਨਾਮ ਸ੍ਰਵਣ ਨਾਲ ਸੇਖਾਂ, ਪੀਰਾਂ ਤੇ ਪਾਤਸਾਹਾਂ ਦੀ ਪਦਵੀ ਪ੍ਰਾਪਤ ਹੁੰਦੀ ਹੈ। ਨਾਮ ਸ੍ਰਵਣ ਕਰਿ ਕਰਕੇ ਅਗਾਹਾਂ ਅਬਿਬੇਕੀਆਂ ਜਾਂ ਮਨਮੁਖਾਂ ਨੂੰ ਰਾਹ ਪਾ ਸਕੀਦਾ ਹੈ। ਨਾਮ ਦੇ ਸ੍ਰਵਣ ਨਾਲ ਸਮੁੰਦਰਾਂ ਵਿਚ ਭੀ 'ਹਾਥ' ਲਗ ਜਾਂਦੀ ਹੈ।

ਵਿਚਾਰ–

੧. ਜੋ ਪ੍ਰਸ਼ਨ–ਸ੍ਰਵਣ ਦੇ ਮਹਾਤਮ ਵਿਚ ਸਰੋਵਰਾਂ ਦਾ ਗਾਹੁਣਾ ਆਦਿ ਕਥਨ ਕੀਤਾ ਹੈ, ਉਹ ਨਿਸਪ੍ਰਯੋਜਨ ਹੋਣ ਕਰਕੇ ਪਰਮਾਰਥ ਵਿਚ ਓਸਦਾ ਕੋਈ ਫਲ ਨਹੀਂ। ਕਿਉਂਕਿ ਸਰੋਵਰਾਂ ਜਾਂ ਸਮੁੰਦਰਾਂ ਨੂੰ ਗਾਹੁਣਾ ਮਲਾਹਾਂ ਜਾਂ ਸੌਦਾਗਰਾਂ ਅਤੇ ਸੈਨਕਾਂ ਦਾ ਕੰਮ ਹੈ। ਅਤੇ ਬੇਥਾਹ ਸਮੁੰਦਰਾਂ ਵਿਚ ਹਾਥ

ਲਗਣੀ ਭੀ ਅਸੰਭਵ ਹੈ। ਇਸ ਲਈ ਉਕਤ ਪ੍ਰਕਾਰ ਦੇ ਕਥਨ ਅਸੰਗਤ ਹਨ। ਉੱਤਰ—

ਸਰਾਂ ਦਾ ਠੀਕ ੨ ਗਾਹੁਣ ਭੀ ਭਾਵੇਂ ਸੱਚੇ ਅਨੁਭਵ ਦੇ ਪ੍ਰਾਪਤ ਹੋਇਆਂ ਬਣ ਸਕਦਾ ਹੈ। ਪਰ ਏਥੇ ਲੱਛਣ-ਸ਼ਕਤੀ ਨਾਲ ਸਰਾਂ ਦਾ ਅਰਥ 'ਵਰਗਣ' ਦੇ ਸੰਬੰਧ ਨੂੰ ਲੈਕੇ ਸਮੂਹ 'ਬਾਣੀਆਂ' ਹਨ। ਅਤੇ ਗੁਣਾਂ ਤੋਂ ਆਦਿ ਲੈਕੇ ਉਨ੍ਹਾਂ ਅਦ੍ਰਿਸ਼ਟਾਂ ਅਤੇ ਧਰਮਾਂ ਦਾ ਭੀ ਗ੍ਰਹਣ ਹੁੰਦਾ ਹੈ, ਜਿਨ੍ਹਾਂ ਦਾ ਵਰਨਣ ਮੀਮਾਂਸਕਾਂ,ਬੋਧੀਆਂ ਦੇ ਗ੍ਰੰਥਾਂ ਵਿਚ ਮੁਖਤਾ ਕਰਕੇ ਕੀਤਾ ਗਿਆ ਹੈ। ਉਹ ਅਦ੍ਰਿਸ਼ਟ ਅਤੇ ਧਰਮ ਹੀ ਜੀਵਾਂ ਦੇ ਕੀਤੇ ਕਰਮਾਂ ਅਤੇ ਕਲਪੀਆਂ ਵਿਚਾਰਾਂ ਦਾ ਫਲ ਅਗਾਹਾਂ ਦੇ ਸਮੇਂ ਵਿਚ ਦਿੰਦੇ ਹਨ। ਨਾਮ ਸੰਬੰਧੀ ਪੂਰਨ ਸ੍ਰਵਣ ਸਿੱਧ ਹੋ ਜਾਣ ਤੇ ਸਮੂਹ ਬਾਣੀਆਂ (ਜਿਨ੍ਹਾਂ ਵਿਚ ਸਮੂਹ ਭਾਸ਼ਾਵਾਂ ਭੀ ਆ ਜਾਂਦੀਆਂ ਹਨ।) ਅਤੇ ਧਰਮ ਤਥਾ ਉਨ੍ਹਾਂ ਦੇ ਸਮੂਹ ਨਿਮਿੱਤ ਰੂਪ ਅਦ੍ਰਿਸ਼ਟ ਆਦਿ ਸਮੂਹ ਗੁਣ ਭਗਤਾਂ ਦੇ ਹਿਰਦੇ ਵਿਚ ਬਸ ਜਾਂਦੇ ਹਨ। ਇਸ ਲਈ ਸੰਸਾਰੀ ਸਰੋਵਰਾਂ ਅਤੇ ਸਮੁੰਦਰਾਂ ਨਾਲੋਂ ਪਰਮਾਰਥ ਦੇ ਰਾਹ ਵਿਚ ਵਿਘਨਕਾਰੀ ਅਸੁਰੀ ਸੰਪਦਾ ਦੇ ਭਾਵਾਂ ਨਾਲ ਭਰਿਆ ਹੋਇਆ ਸੰਸਾਰ ਸਰੋਵਰ ਜਾਂ ਸਮੁੰਦਰ ਅਧਿਕ ਭਿਆਨਕ ਅਤੇ ਬੇਥਾਹ ਹੋਣ ਕਰ ਕੇ "ਸਾਗਰ ਤਰਿਓ ਬਾਛਰ ਖੋਜ" ਆਦਿ ਮਹਾਂ ਵਾਕਾਂ ਅਨੁਸਾਰ ਉਸਦਾ ਗਾਹੁਣਾ ਜਾਂ ਓਸ ਵਿਚ ਹਾਥ ਲਗ ਜਾਣੀ ਕੋਈ ਅਣਹੋਣੀ ਗਲ ਨਹੀਂ, ਕਿੰਤੂ ਸੰਗਤ ਹੀ ਹੈ।

੨. ਪ੍ਰ:-ਸਰਵਣ ਦਾ ਵਲ ਜੇਕਰ ਸਿਖ-ਪੀਰ ਅਤੇ ਪਾਤਸ਼ਾਹ ਭੀ ਬਣ ਜਾਣਾ ਹੋਵੇ ਤਾਂ ਸਾਰੇ ਭਗਤ ਅਤੇ ਸਿਖ

ਗ਼ਰੀਬ ਨ ਹੁੰਦੇ, ਸਗੋਂ ਪਾਤਸ਼ਾਹ ਹੀ ਬਣੇ ਹੁੰਦੇ । ਦੂਜੇ—ਭਗਤਾਂ ਦਾ ਪਾਤਸ਼ਾਹ ਆਦਿ ਕੋਈ ਬੜੀ ਗਲ ਨਹੀਂ । ਇਸੇ ਕਰ ਕੇ ਸ੍ਰੀ ਗੁਰਬਾਣੀ ਵਿਚ ਉਨ੍ਹਾਂ ਦਾ ਖੰਡਨ ਹੀ ਕੀਤਾ ਗਿਆ ਹੈ। ਇਸ ਕਰ ਕੇ ਗੁਰਮਤੀਏ ਸਿਖਾਂ, ਭਗਤਾਂ ਅਤੇ ਸਾਧਕਾਂ ਨੂੰ ਕੋਈ "ਸ਼ੇਖ, ਪੀਰ ਅਥਵਾ ਪਾਤਸ਼ਾਹ" ਆਖਦਾ ਭੀ ਨਹੀਂ । ਤਾਂਤੇ ਇਹ ਕਥਨ ਅਸੰਗਤ ਹੈ । ਉੱਤਰ—

ਭਾਵੇਂ ਸਿਖ ਪੰਥ ਵਿਚ ਅਨੇਕ ਗੁਰਸਿਖ ਨਾਮ ਸ੍ਰਵਣ ਦੀ ਮਹਿਮਾ ਕਰ ਕੇ ਹੀ ਰਾਜੇ-ਮਹਾਰਾਜੇ, ਨਵਾਬ ਅਤੇ ਪੀਰ ਭੀ ਬਣੇ ਹਨ, ਪਰ ਸਭ ਦੇ ਸਿਖ ਨਾਮ ਜਪਦੇ ਹੋਏ ਭੀ ਸੰਸਾਰ ਵਿਚ ਸ਼ੇਖ ਪੀਰ ਤੇ ਪਾਤਸ਼ਾਹ ਨਹੀਂ ਬਣੇ। ਇਸ ਲਈ ਪੂਰਬੋਕਤ ਵਾਕਾਂ ਦਾ ਤਾਤਪ੍ਰਜ ਪਹਿਲੇ ਆਖੀ ਗਈ ਰੀਤੀ ਅਨੁਸਾਰ ਸ੍ਰਵਣ ਸਾਧਨਾਂ ਵਿਚ ਪ੍ਰਪੱਕ ਵਡਭਾਗੀ ਸਿਖਾਂ ਤੇ ਭਗਤਾਂ ਨੂੰ ਪਾਤਸ਼ਾਹਾਂ ਦੇ ਟਾਕਰੇ ਤੇ ਕਿਤੇ ਅਧਿਕ ਸੁਖ ਅਤੇ ਪਦਵੀ ਪ੍ਰਾਪਤ ਹੋ ਜਾਣ ਵਿਚ ਹੈ। ਇਸ ਪੱਖ ਵਿਚ "ਜਿਸ ਨੂ ਬਖਸੇ ਸਿਫਤ ਸਾਲਾਹ। ਨਾਨਕ ਪਾਤਿਸਾਹੀ ਪਾਤਿਸਾਹ" ਅਤੇ "ਜਿਨ ਕੈ ਪਲੈ ਧਨ ਵਸੈ ਤਿਨ ਕਾ ਨਾਉ ਫਕੀਰ। ਜਿਨ ਕੈ ਹਿਰਦੈ ਤੂ ਵਸਹਿ ਤੇ ਨਰ ਗੁਣੀ ਗਹੀਰ" ਆਦਿ ਮਹਾਂ ਵਾਕ ਪ੍ਰਮਾਣ ਹਨ। ਤਾਂ ਤੇ ਸ੍ਰਵਣ ਦਾ ਉਕਤ ਮਹਾਤਮ ਸਫਲ ਅਤੇ ਸੰਗਤ ਹੈ ।

ਮਨਨ ਦੀ ਅਵਤਰਣਕਾ—

ਸ੍ਰਵਣ ਤੋਂ ਪਿਛੋਂ 'ਮਨਨ' ਸਾਧਨਾਂ ਦਾ ਕ੍ਰਮ ਹੈ। ਕਿਉਂ ਕਿ ਸ੍ਰਵਣ-ਸਾਧਨਾ ਤੋਂ ਸੁਣੀ ਗਈ ਸੁਰਤੀ ਦਾ ਪੂਰਨ ਗਿਆਨ ਹੋ ਜਾਂਦਾ ਹੈ। ਫੇਰ 'ਗੋਯਗਤ' ਪ੍ਰਤੱਖ-ਗਿਆਨ ਲਈ

'ਮਨਨ ਦੀ' ਆਵਸ਼ਕਤਾ ਹੈ। ਸੋ ਸ੍ਰੀ ਗੁਰਬਾਣੀ ਦੇ ਨਿਗਮਾ-ਗਮਾਂ ਦੇ ਰਾਹੀਂ ਗ੍ਰਹਿਣ ਕੀਤੇ ਹੋਏ ਸਚੇ ਨਿਸਚੇ ਰੂਪ ਅਰਥ ਨੂੰ ਗੁਰਬਾਣੀ ਦੁਆਰਾ ਹੀ ਕਥਨ ਕੀਤੇ ਗਏ ਤਰਕ ਪ੍ਰਮਾਣਾਂ ਨਾਲ ਮੁੜਿ ਮੁੜਿ ਚਿੰਤਨ ਕਰ ਕੇ ਹਿਰਦੇ ਵਿਚ ਵਸਾਉਣਾ 'ਮਨਨ' ਦਾ ਲੱਛਣ ਹੈ। ਜੈਸੇ "ਇਹੁ ਨਿਧਾਨੁ ਜਪੈ ਮਨਿ ਕੋਇ। ਸਭ ਜੁਗ ਮਹਿ ਤਾਕੀ ਗਤਿ ਹੋਇ ॥" ਇਸ ਮਹਾਂ ਵਾਕ ਤੋਂ ਇਹ ਨਿਸ਼ਚੇ ਰੂਪ ਸ੍ਰਵਣ ਕਰਾਇਆ ਗਿਆ ਹੈ ਕਿ **ਸ੍ਰੀ ਗੁਰੂ ਬਾਣੀ ਦੁਆਰਾ** ਹੀ ਸਭ ਜਗਾ ਵਿਚ ਸਾਧਕਾਂ ਦੀ ਕਲਿਆਣ ਹੋਈ ਅਤੇ ਹੋਵੇਗੀ। ਇਸ ਅਪੂਰਬਤਾ ਨੂੰ ਅਗ-ਲੀਆਂ ਤੁਕਾਂ ਵਿਚ "ਗੁਣ ਗੋਬਿੰਦ ਨਾਮ ਧੁਨਿ ਬਾਣੀ। ਸਿਮ੍ਰਿਤਿ ਸਾਸਤ੍ਰ ਬੇਦ ਬਖਾਣੀ" ਅ ਦਿ ਵਿਚ ਗੁਰਬਾਣੀ ਨੂੰ ਵਾਹਿਗੁਰੂ ਨਾਮ ਦੀ ਪ੍ਰਕਾਸ਼ਕ (ਲੋਅ) ਅਤੇ ਸਿੰਮ੍ਰਤੀ, ਸ਼ਾਸਤ੍ਰ ਤਥਾ ਬੇਦ ਰੂਪਤਾ-ਹੇਤੂ ਨਾਲ ਸਿਧ ਕੀਤਾ ਹੈ ਅਤੇ "ਅੰਮ੍ਰਿਤ ਬਾਣੀ ਤਤ ਵਖਾਣੀ ਗਿਆਨ ਧਿਆਨ ਵਿਚਿ ਆਈ। ਗੁਰਮੁਖਿ ਆਖੀ ਗੁਰਮੁਖਿ ਜਾਤੀ ਸੁਰਤੀ ਕਰਮਿ ਧਿਆਈ।" ਆਦਿ ਮਹਾਂ ਵਾਕਾਂ ਨੂੰ ਸ੍ਰੀ ਗੁਰਬਾਣੀ ਨੂੰ ਅੰਮ੍ਰਿਤ ਰੂਪ, ਸੱਚ ਸੱਚ ਆਖਣ ਵਾਲੀ, ਗੋਯ ਗਤ ਰੂਪ ਪ੍ਰਤਖ ਗਿਆਨ ਕਰਾਉਣ ਹਾਰੀ, ਗੋਯ ਵਿਸ਼ਯਕ ਧਿਆਨੀ ਦੀ ਨਿਰੰਤਰ ਜੋਤਿ ਵਿਚੋਂ ਅਵਤਰੀ ਹੋਈ, ਗੁਰਮੁਖਿ-ਪਰਮੇਸ਼ਰ ਦੀ ਆਖੀ ਹੋਈ, ਗੁਰਮੁਖਿ-ਪੂਰਨ ਗੁਰਸਿਖ ਅਰਥਾਤ ਗੁਰੂ ਅੰਗਦ ਦੇਵ ਜੀ ਮਹਾਰਾਜ ਜੀ ਦੀ ਜੋਤਿ ਨੇ ਯਥਾਵਤ (ਜਿਉਂ ਕੀ ਤਿਉ) ਗ੍ਰਹਣ ਕੀਤੀ ਹੋਈ ਅਤੇ ਬਖਸ਼ੇ ਗਏ-ਗੁਰਸਿਖਾਂ, ਭਗਤਾਂ ਅਤੇ ਭੱਟਾਂ-

ਸੁਰਤਿਆਂ ਦੀ ਧਿਆਈ ਹੋਈ ਕਥਨ ਕਰ ਕੇ ਸ੍ਰੀ ਗੁਰਬਾਣੀ ਦੀ ਅਪੂਰਬਤਾ ਵਿਚ 'ਮਨਨ' ਦਾ ਪ੍ਰਕਾਰ ਦਰਸਾਇਆ ਹੈ। ਸੋ ਹੇਠਾਂ ਲਿਖੀਆਂ ੪ ਪਉੜੀਆਂ ਮਨਨ ਦਾ ਫਲ ਅਤੇ ਮਹਾਤਮ ਦੱਸ ਕੇ ਨਾਮ ਤੇ ਨਾਮੀ–ਨਿਰੰਜਣ ਦੀ ਇਕ ਰੂਪਤਾ ਸਿੱਧ ਕੀਤੀ ਹੈ।

ਮਨਨ ਕਰਨ ਦਾ ਮਹਾਤਮ–

**"ਮੰਨੈ ਕੀ ਗਤਿ ਕਹੀ ਨ ਜਾਇ ॥ ਜੇ ਕੋ ਕਹੈ ਪਿਛੈ ਪਛੁਤਾਇ॥ਕਾਗਦਿ ਕਲਮ ਨ ਲਿਖਣਹਾਰੁ॥ ਮੰਨੇ ਕਾ ਬਹਿ ਕਰਨ ਵੀਚਾਰ ॥ ਐਸਾ ਨਾਮੁ ਨਿਰੰਜਨੁ ਹੋਇ ॥ ਜੇ ਕੋ ਮੰਨਿ ਜਾਣੈ ਮਨਿ ਕੋਇ ॥ ੧੨ ॥"**

ਪਦ ਅਰਥ–

ਮੰਨੈ = (ਸੰ: ਤੂ: ਕਾ:–ਅਧਿਕਾਰਕ) ਮੰਨਣ ਦੀ। ਗਤਿ = (ਭਾ: ਸੰ:–ਗਮ੍ ਧਾਤੂ ਦੀ ਨਿਸ਼ਠਾ) ਫਲ ਮਹਾਤਮ। ਕਾਗਦ = (ਫ: ਸੰ:) ਕਾਗਜ। ਕਲਮ = (ਸੰ: ਫਾ:)–ਲਿੱਖਣ–ਲਿਖਣ ਦਾ ਸਾਧਨ। ਨਿਰੰਜਨੁ = (ਸੰ: ਨਿਰ + ਅੰਜਨ = ਨ: ਤ: ਪੁ: ਸਮਾਸ) ਅੰਜਨ ਤੋਂ ਰਹਿਤ। ਲੱਛਣ ਨਾਲ ਮਾਇਆ ਤੋਂ ਰਹਿਤ–ਸ਼ੁੱਧ–ਯੋਗ ਰੂਢੀ ਨਾਲ ਵਾਹਿਗੁਰੂ। ਮੰਨਿ ਜਾਣੈ = (ਵਾਕ-ਅੰਸ਼) ਮਨਨ ਕਰਨ ਜਾਣੇ।

ਅਰਥ–

ਮਨਨ ਕਰਨ ਦਾ ਫਲ ਜਾਂ ਮਹਾਤਮ ਆਖਿ ਨਹੀਂ

ਸਕੀਦਾ। ਉਸਦੇ ਲਿਖਣ ਲਈ ਨ ਕਾਗਜ਼, ਕ੍ਲਮ (ਆਦਿ ਸਾਧਨ) ਹਨ, ਅਤੇ ਨਾ ਹੀ ਲਿਖਾਰੀ ਮਿਲ ਸਕਦੇ ਹਨ ਜੋ ਬੈਠ ਕੇ ਮਨਨ ਦਾ ਵਿਚਾਰ ਲਿਖ ਸਕਣ। ਨਾਮੁ-ਨਿਰੰਜਨੁ ਅਜਿਹੀ ਵਸਤੂ ਹੈ। ਜੇ ਕੋਈ ਮਨ ਵਿਚ ਮਨਨ ਕਰਨ ਜਾਣਦਾ ਭੀ ਹੋਵੇ। ਵਿਚਾਰ-

੧. "ਮੰਨੇ ਕੀ ਗਤਿ" ਦਾ ਕਥਨ 'ਅਤਿਸੇ ਉਕਤੀ ਅਲੰਕਾਰ' ਦੇ ਰੂਪ ਵਿਚ ਅਰਥਾਤ ਅਲੌਕਿਕ ਰੀਤੀ ਨਾਲ ਕਰਦੇ ਹਨ ਕਿ ਜੇ ਲੋਕ ਦੀ ਸੀਮਾ ਦਾ ਉਲੰਘਣ ਰੂਪ ਚਮਿਤ-ਕਾਰ ਨਾਲ ਆਖਿਆ ਜਾਵੇ ਤਾਂ ਓਥੇ ਉਕਤ ਅਲੰਕਾਰ ਹੁੰਦਾ ਹੈ। ਉਹ ਚਮਿਤਕਾਰ 'ਅਭੇਦ' ਵਿਚ 'ਭੇਦ' ਦੀ ਕਲਪਣਾ, 'ਰੂਪਕ' ਦੀ ਕਲਪਣਾ, 'ਸੰਭਾਵਨਾ' ਦੀ ਕਲਪਣਾ, 'ਚਪਲਤਾ' ਅਤੇ 'ਅਕ੍ਰਮਕਤਾ' ਦੀ ਕਲਪਣਾ ਦੇ ਰਾਹੀਂ ਪੰਜ ਪ੍ਰਕਾਰ ਦਾ ਆਖਿਆ ਜਾਂਦਾ ਹੈ। ਸੋ ਏਥੇ ਪਹਿਲੀਆਂ ਦੋ ਤੁਕਾਂ ਵਿਚ ਮਨਨ ਦੇ ਮਹਾਤਮ ਦੀ ਗਤਿ ਮਿਤਿ ਨ ਆਖ ਸਕਣੀ ਵਕਤਾ ਵਲੋਂ 'ਅਸੱਤ੍ਵਾਪਾਦਕ' ਰੂਪ ਅਗਿਆਨ (ਉੱਕੀ ਬੇਖਬਰੀ) ਦੀ ਹੋਂਦ ਨੂੰ ਸਿੱਧ ਕਰਦੀ ਹੈ। ਅਤੇ ਆਪਣੇ ਆਖੇ ਅਰਥ ਨੂੰ ਯਥਾਰਥ ਰੂਪ ਤੇ ਸਿੱਧ ਨ ਕਰ ਸਕਣਾ ਕਥੱਕੜ ਦੇ 'ਅਭਾਨਾਪਾਦਕ ਰੂਪ ਅਗਿਆਨ (ਮਿਥਿਆ ਗਿਆਨ) ਦੀ ਪ੍ਰਤੀਤੀ ਨੂੰ ਜਣਾਉਂਦਾ ਹੈ। ਪਰ ਇਨ੍ਹਾਂ ਦੋਹਾਂ ਗਿਆਨਾਂ ਦੇ ਤਾਤ ਪ੍ਰਯ ਦਾ ਅਭੇਦ ਹੋਣ ਤੇ ਭੀ ਅਲੌਕਿਕ ਰੀਤੀ (ਪੂਰਬੋਕਤ ਅਲੰਕਾਰ) ਨਾਲ ਭੇਦ ਦਰਸਾ ਕੇ ਮਨਨ ਦੇ ਮਹਾਤਮ ਨੂੰ ਅਲੌਕਿਕ ਸਿੱਧ ਕੀਤਾ ਹੈ। ਅਗਲੀਆਂ ਦੋ ਤੁਕਾਂ ਵਿਚ ਮੰਨੇ ਦੀ ਵਿਚਾਰ ਨੂੰ ਲਿਖਣ ਲਈ ਕਾਗਜ਼ ਤੇ ਕ੍ਲਮ ਤੇ ਲਿਖਾਰੀ ਆਦਿ ਸਮਗ੍ਰੀ

ਦੀ ਸੰਭਾਵਨਾ ਦੀ ਹੱਦ ਨੂੰ ਟਪ ਕੇ ਓਸਦੀ ਅਸੰਭਾਵਨਾ ਰੂਪ ਅਲੌਕਿਕ ਕਥਨ ਕਰ ਕੇ ਮਨਨ ਮਹਾਤਮ ਨੂੰ ਹੱਦੋਂ ਵਧ ਸਰਾਹਿਆ ਹੈ।

੨. ਅੰਤਿਮ ਦੋ ਤੁਕਾਂ ਵਿਚ ਨਾਮ ਨੂੰ ਵਾਹਿਗੁਰੂ ਦੀ ਉਪਮਾ ਦੇ ਕੇ ਸਾਰੋਪਾ ਲੱਛਣਾ ਨਾਲ ਉਪਮਾਨ (ਆਰੋਪਮਾਨ) ਮੰਨ ਕੇ ਨਾਮ ਨੂੰ ਉਪਮੇਯ (ਆਰੋਪ ਦਾ ਵਿਸ਼ਾ) ਥਾਪ ਕੇ 'ਰੂਪਕਾਤਿਸ਼ੇ ਉਕਤੀ' ਨਾਮੇ ਅਲੰਕਾਰ ਦੀ ਰੀਤੀ ਨਾਲ ਨਾਮ ਨਾਮੀ ਦੀ ਅਭੇਦਤਾ ਸਿੱਧ ਕੀਤੀ ਹੈ। ਭਾਵ—ਨਾਮ ਅਜਿਹੀ ਵਸਤੂ ਹੈ ਕਿ ਜੇ ਕੋਈ ਏਸਦੇ ਮਨਨ ਦੀ ਵਿਧੀ ਨੂੰ ਜਾਣਦਾ ਹੋਵੇ ਤਾਂ ਉਕਤ ਪ੍ਰਕਾਰ ਦੀ ਵਿਸ਼ੇਸਤਾ ਨੂੰ ਨਿਸ਼ਚੇ ਕਰ ਕੇ ਏਸ ਨੂੰ ਅਪਣੀ ਨਿਸਠਾ ਵਿਚ ਨਿਰੰਜਣ ਰੂਪ ਤੇ ਪ੍ਰਪੱਕ ਕਰਿ ਲੈਂਦਾ ਹੈ।

੩. ਅੰਤਿਮ ਦੋ ਤੁਕਾਂ ਚਕ੍ਰਵਰਤੀ ਹੋਣ ਕਰ ਕੇ ਚੌਹਾਂ ਪਉੜੀਆਂ ਦਾ ਰਹਾਉ (ਅਸਥਾਈ) ਹਨ। ਇਸ ਲਈ ਸਾਰੇ ਮਨਨ-ਕਾਂਡ ਦਾ ਅਧਿਕਾਰ ਨਾਮ ਤੇ ਨਾਮੀ ਦੀ ਅਭੇਦਤਾ ਰੂਪ ਮਹਿਮਾ ਵਿਚ ਹੈ। ਇਨ੍ਹਾਂ ਪਉੜੀਆਂ ਵਿਚੋਂ ਪਿਛਲੀਆਂ ੩ ਪਉੜੀਆਂ ਪਹਿਲੀ ਦਾ ਹੀ ਅਨੁਵਾਕ ਰੂਪ ਹਨ।

**ਮੰਨੈ ਸੁਰਤਿ ਹੋਵੈ ਮਨਿ ਬੁਧਿ ॥ ਮੰਨੈ ਸਗਲ ਭਵਣ ਕੀ ਸੁਧਿ ॥ ਮੰਨੈ ਮੁਹਿ ਚੋਟਾ ਨਾ ਖਾਇ ॥ ਮੰਨੈ ਜਮ ਕੈ ਸਾਥਿ ਨ ਜਾਇ ॥ ਐਸਾ ਨਾਮੁ ਨਿਰੰਜਨੁ ਹੋਇ ॥ ਜੇ ਕੋ ਮੰਨਿ ਜਾਣੈ ਮਨਿ ਕੋਇ ॥੧੩॥**

ਪਦ ਅਰਥ–

ਸੁਰਤਿ (ਭਾ: ਸੰ:) = ਸੁਭਾਵਿਕ ਗਿਆਨ, ਆਤਮ ਬੋਧ, ਅਨੁਭਵ। ਮਨ (ਭਾ: ਸੰ:–ਕਰਣ ਅਰਥ ਵਿਚ ਪ੍ਰ:) ਆਤਮਾ ਦੀ ਉਹ ਸ਼ਕਤੀ ਜਿਸ ਨਾਲ ਮਨਨ ਕੀਤਾ ਜਾਵੇ। ਬੁਧਿ (ਭਾ: ਸੰ: ਬੁਧ ਨੂੰ ਕਰਣ ਅਰਥ ਵਿਚ ਪ੍ਰ:) ਆਤਮਾ ਦੀ ਉਹ ਅਵ-ਸਥਾ ਜਿਸ ਕਰ ਕੇ ਵਸਤੂ ਵਿਸ਼ਯਕ ਗਿਆਨ ਦਾ ਨਿਰਣਯ ਕੀਤਾ ਜਾਂਦਾ ਹੈ, ਵਿਸ਼ੇਸ਼ ਗਿਆਨ, ਵਿਗਿਆਨ, ਮਤਿ। ਭਵਨ (ਸੰ:–ਭੂ ਧਾਤੂ ਨੂੰ ਸੁਰਪ ਅਰਥ ਵਿਚ ਪ੍ਰ:) ਹੋਂਦ ਵਿਚ ਆਏ ਹੋਏ, ਪ੍ਰਗਟ ਹੋਏ ਹੋਏ, ਤਿੰਨ ਜਾਂ ੧੪ ਲੋਕ। ਸੁਧਿ (ਭਾ: ਸੰ:) ਸਾਰ, ਗਿਆਨ, ਬਿਬੇਕ। ਚੋਟਾ–(ਸੰ:) ਸੱਟਾਂ, ਠੋਕਰਾਂ। ਜਮ (ਸੰ:)–ਜਮ ਧਾਤੂ ਨੂੰ ਕਰਤਾ ਅਰਥ ਵਿਚ ਪ੍ਰ:) = ਬੰਨ੍ਹਣ ਵਾਲਾ ਫੜਨ ਵਾਲਾ ਧਰਮ ਰਾਜ ਦਾ ਦੂਤ।

ਅਰਥ–

ਜੇ ਕਰ ਨਾਮ ਨੂੰ ਮੰਨੇ. ਭਾਵ–ਲਗਾਤਾਰ ਅਭਿਆਸ ਕਰੇ ਤਾਂ ਆਤਮ ਅਨੁਭਵ ਉਨਮਨ ਅਵਸਥਾ ਵਾਲਾ ਮਨ ਅਤੇ ਪੂਰਨ ਤੇ ਸਚੇ ਅਨੁਭਵ ਦੀ ਪ੍ਰਾਪਤੀ ਹੁੰਦੀ ਹੈ। ਅਭਿਆਸ ਕਰਨ ਨਾਲ ਸਾਰੇ ਲੋਕਾਂ ਦਾ ਗਿਆਨ ਹੋ ਜਾਂਦਾ ਹੈ। ਨਾਮ ਅਭਿਆਸ ਨਾਲ ਮੂੰਹ ਤੇ ਸੱਟਾਂ ਨਹੀਂ ਵਜਦੀਆਂ। ਨਾਮ ਅਭਿਆਸ ਕਰਨ ਨਾਲ ਜਮਦੂਤਾਂ ਦੇ ਵਸ ਨਹੀਂ ਪੈਂਦਾ।

ਵਿਚਾਰ–

੧. ਜਿਸ ਮੂਲ ਤੱਤ ਨੂੰ ਰਿਗਵੇਦ ਵਿਚ ਸ੍ਰਿਸ਼ਠੀ ਦੀ ਉਤਪੱਤੀ ਤੋਂ ਪਹਿਲਾਂ ਪ੍ਰਗਟ ਹੋਣ ਵਾਲਾ "ਰਿਤ" ਨਾਮ

ਕਰ ਕੇ ਆਖਿਆ ਗਿਆ ਹੈ, ਪੱਛਮੀ ਮਤ ਦੇ ਸੂਫੀ ਜਿਸਨੂੰ 'ਕੁਕ' ਆਖਦੇ ਹਨ, ਰਾਜ ਜੋਗੀ "ਖੰਡਾ ਪ੍ਰਿਥਮੇ ਸਾਜ ਕੈ ਜਿਨ ਸਭ ਸੈ ਸਾਰ ਉਪਾਇਆ" ਅਨੁਸਾਰ "ਖੰਡਾ" ਆਖਦੇ ਹਨ, ਗਿਆਨੀ, (ਬੋਧ) ਜਿਸਨੂੰ 'ਸੱਤ' ਕਰ ਕੇ ਮੰਨਦੇ ਹਨ, ਦਾਰਸ਼ਨਕ ਜਗਤ (ਨਿਆਇਕ ਅਤੇ ਵੇਦਾਂਤੀ) ਜਿਸਨੂੰ ਪੂਰਨ ਪੁਰਖੱਤ੍ਰ ਦਾ ਅਵਛੇਦਕ 'ਨਿੱਤ ਅਨੁਭਵ' ਨਾਮ ਦਿੰਦੇ ਹਨ, ਰਹੱਸਵਾਦੀ ਭਗਤਾਂ ਦੇ ਮਤਿ ਵਿਚ ਜਿਸਨੂੰ "ਬਾਪ ਸਾਵਕਾ ਕਰੇ ਲਰਾਈ" ਦੇ ਆਸ਼ੇ ਅਨੁਸਾਰ 'ਬਾਪ-ਸਾਬਕਾ' ਅਰਥਾਤ ਆਦਿ ਕਾਰਨ ਆਦਿ ਮੰਨਿਆ ਗਿਆ ਹੈ। ਓਸੇ ਤੱਤ ਨੂੰ ਗੁਰਮਤਿ ਵਿਚ 'ਬੀਜ ਮੰਤ੍ਰ ਸਰਬ ਕੋ ਗਿਆਨ' ਦੇ ਭਾਵਨੁਸਾਰ 'ਬੀਜ ਮੰਤ੍ਰ' "ਕੀਤਾ ਪਸਾਉ ਏਕੋ ਕਵਾਉ" ਦੇ ਭਾਵ ਅਨੁਸਾਰ ਕਵਾਉ ਅਤੇ "ਸੁਰਤਿ ਬਿਨਾ ਕੋਇ ਨ ਕੀਅ" ਆਦਿ ਮਹਾਂ ਵਾਕਾਂ ਅਨੁਸਾਰ ਓਸਨੂੰ 'ਸੁਰਤਿ' ਕਰ ਕੇ ਕਥਨ ਕੀਤਾ ਗਿਆ ਹੈ। ਜਿਸਦਾ ਆਸ਼ਾ ਇਹ ਹੈ ਕਿ ਜੀਵ ਮਾਤ੍ਰ ਦੀ ਸ੍ਰਿਸ਼ਟੀ ਦਾ 'ਆਦਿ' ਹੋਣ ਕਰ ਕੇ ਸਿਰਜਣਹਾਰ ਵਲੋਂ "ਕਿਰਤ ਕਰਮ ਕੇ ਵੀਛੁੜੇ" ਦੇ ਭਾਵ ਅਨੁਸਾਰ ਅਪਣੇ ਵਿਚੋਂ ਹੀ ਜੋਤ ਦੀ ਅੰਸ਼ ਵਿਛੋੜ ਕੇ ਕਿਰਤ (ਕਾਰ) ਵਿਚ ਲਾਉਣ ਲਈ "ਵਿਚ ਹਉਮੈ ਦ੍ਰਿਸ਼ਟੀ ਮਾਈ" ਦਾ ਕਾਰਣ ਸਹਜ ਅਨੁਭਵ ਦੀ ਬਖਸ਼ਸ਼ ਕੀਤੀ। ਅਤੇ "ਜੀਅ ਜੰਤ ਸਭਿ ਤੁਧੁ ਉਪਾਏ। ਜਿਤੁ ਜਿਤੁ ਭਾਣਾ ਤਿਤੁ ਤਿਤੁ ਲਾਏ" ਦੇ ਭਾਵ ਅਨੁਸਾਰ ਜੋ ਸ੍ਵਾਤਮ ਬੋਧ, ਸ੍ਵ ਅਨੁਭਵ, ਸੱਚੁ ਗਿਆਨ ਅਥਵਾ ਸਹਜ ਅਵਸਥਾ ਦੀ ਬਖਸ਼ਸ਼ ਕੀਤੀ ਉਸਨੂੰ ਸ੍ਰੀ ਗੁਰਬਾਣੀ ਵਿਚ "ਸੁਰਤਿ" ਕਰ ਕੇ ਆਖਿਆ ਗਿਆ ਹੈ।

੨. ਜਿਸ ਤੱਤ ਨੂੰ ਸਮਸ਼ਟੀ (ਸਮੁੱਚੇ) ਰੂਪ ਤੇ ਗਿਆਨ ਵਾਦੀਆਂ ਨੇ ਸ਼ਬਦ ਆਦਿ ਪੰਜ ਤਨ ਮਾਤ੍ਰਾਂ (ਆਕਾਸ ਆਦਿਕਾਂ) ਦਾ ਉਪਾਦਾਨ ਕਾਰਣ ਮੰਨਿਆ, ਜਿਸਨੂੰ ਸਬਦ ਬ੍ਰਹਮ ਵਾਦੀਆਂ ਅਤੇ ਮੀਮਾਂਸਕਾਂ ਦਾ ਕਾਰਣ 'ਅਹੰਕਾਰ' ਅਤੇ ਨਾਦਵਾਦੀਆਂ ਨੇ "ਵਾਚਾ ਏਵ ਪ੍ਰਵਿਰਤ ਤੇ ਵਜਵਹਾਰਾ" ਦੁਆਰਾ ਸਰਬ ਜਗਤ ਦੇ ਬਿਉਹਾਰ ਚਲਾਉਣ ਵਾਲਾ 'ਨਾਦ' ਮੰਨਿਆ, ਜਿਸਨੂੰ ਜੋਗੀਆਂ ਨੇ ਬੰਧਨ ਦਾ ਕਾਰਣ, ਪੁਰਖ ਦੀ 'ਇਨਮਨ' ਬ੍ਰਿਤੀ ਆਖਿਆ, ਨਿਆਇਕਾਂ ਨੇ ਗਿਆਨ ਦੀ ਕਾਰਣ ਸਰਦਾ 'ਆਤਮ ਸੰਜੋਗੀ' 'ਮਨੋ-ਬ੍ਰਿਤੀ' ਆਖਿਆ ਹੈ। ਜਿਸ ਨੂੰ ਵੇਦਾਂਤੀਆਂ ਨੇ ਸੰਕਲਪ-ਵਿਕਲਪ ਉਠਾਉਣ ਵਾਲੀ ਆਤਮਾ ਦੀ ਅੰਤਰੀਵ ਬ੍ਰਿਤੀ ਜਾਂ 'ਅੰਤਾਕਰਣ' ਮੰਨਿਆ ਹੈ, ਓਸੇ ਨੂੰ ਗੁਰਮਤਿ ਵਿਚ "ਮਨ ਸਾਧੇ ਸਭ ਸਿਧ ਹੋਇ" ਆਦਿ ਵਾਕਾਂ ਦੁਆਰਾ ਆਤਮ ਗਿਆਨ ਨੂੰ ਦ੍ਰਿੜ ਕਰਨ ਵਾਲੀ ਅਥਵਾ ਆਪੇ ਦੇ ਸਿਮਰਨ ਦਾ ਇਕ ਰਸ ਅਭਿਆਸ (ਮਨਨ) ਕਰਨ ਵਾਲੀ 'ਉਨਮਨ' ਬ੍ਰਿਤੀ ਅਥਵਾ 'ਸੁੱਧ-ਮਨ' ਆਖਿਆ ਜਾਂਦਾ ਹੈ।

੩. ਜਿਸ ਨੂੰ ਅਸਤ ਖਿਆਤੀ ਮੰਨਣ ਵਾਲੇ ਗਿਆਨ ਵਾਦੀਆਂ ਦੇ ਮਤਿ ਵਿਚ ਸ੍ਰਿਸ਼ਟੀ ਦੇ ਸਮੁੱਚੇ ਅਹੰਕਾਰ ਦਾ ਕਾਰਣ 'ਮਹਤੱਤ' ਆਖਿਆ ਗਿਆ ਹੈ। ਆਤਮ ਖਿਆਤੀ ਮੰਨਣ ਵਾਲੇ ਪਦਾਰਥ ਵਾਦੀਆਂ ਦੇ ਮਤ ਵਿਚ ਜਿਸ ਨੂੰ 'ਆਲਯ' (ਅਧਿਸ਼ਠਾਨ ਰੂਪ) ਵਿਗਿਆਨ ਕਰ ਕੇ ਆਖਿਆ ਗਿਆ ਹੈ, ਜਿਸ ਨੂੰ ਨਿਆਇਕਾਂ ਨੇ ਪ੍ਰਮਾਤਮਾ ਦਾ ਵਿਸ਼ੇਸ਼ ਗੁਣ ਰੂਪ ਨਿੱਤ ਗਿਆਨ ਅਤੇ ਵੇਦਾਂਤੀਆਂ ਨੇ ਸੱਚ-ਝੂਠ ਦਾ ਨਿਰਣੇ ਕਰਨਹਾਰੀ ਅੰਤਾਕਰਨ ਦੀ ਬ੍ਰਿਤੀ ਦਾ ਮੂਲ ਕਾਰਣ 'ਚਿਦਾਭਾਸ' ਕਰ ਕੇ

ਕਥਨ ਕੀਤਾ ਹੈ। ਓਸੇ ਨੂੰ ਗੁਰਮਤ ਵਿਚ ਪੂਰਨ ਗਿਆਨ ਦੀ ਨਿਯਾਮਕ "ਪ੍ਰਭਿ ਬਾਣੀ ਸਬਦ ਸੁਭਾਖਿਆ" ਅਨੁਸਾਰ ਸੁਭਾ-ਖਿਆ (ਪ੍ਰਭੂ ਦੀ ਬਾਣੀ) ਰੂਪ ਈਸ਼ਰੀ ਗਿਆਨ ਅਥਵਾ ਸੁਧਿ 'ਬੁਧਿ' ਕਰ ਕੇ ਕਥਨ ਕੀਤਾ ਜਾਂਦਾ ਹੈ। ਸੋ ਨਾਮ ਦੇ ਮਨਨ ਕਰਨ ਵਾਲੇ ਨੂੰ ਸੱਤ ਅਨੁਭਵੀ 'ਉਨਮਨੀ' ਬ੍ਰਿਤੀ ਅਤੇ ਸੁਭਾ-ਖਿਆ (ਈਸ਼ਰੀ ਗਿਆਨ) ਪ੍ਰਾਪਤ ਹੋ ਜਾਂਦੀ ਹੈ, ਜੋ ਸਮਸ਼ਟੀ ਰੂਪ ਤੇ ਸਾਰੇ ਜਗਤ ਦੀ ਪਰਾ ਤੋਂ ਪੂਰਬਲੀ ਭਾਵਨੀ ਅਤੇ ਅਕਾਲ ਪੁਰਖ ਦੀ ਅਨਾਹਤ ਕਲਾ ਹੈ। ਇਸੇ ਕਰ ਕੇ ਅਗਲੀ ਤੁਕ—"ਮੰਨੈ ਸਗਲ ਭਵਨ ਕੀ ਸੁਧਿ" ਵਿਚ ਦਸਿਆ ਹੈ ਕਿ ਅਭਿਲਾਸ਼ੀ ਨੂੰ ਨਿਰਤਿਸ਼ੈ ਗਿਆਨ ਦੀ ਕਾਰਣ ਸਰਵੱਗਤਾ ਪ੍ਰਾਪਤ ਹੋ ਜਾਂਦੀ ਹੈ।

੪. ਮੂੰਹ ਤੇ ਚੋਟਾਂ ਨ ਖਾਣ ਦਾ ਭਾਵ ਇਹ ਹੈ ਕਿ ਅਭਿਆਸੀ ਦਾ ਮੁਖ ਏਸ ਲੋਕ ਵਿਚ ਉਜਲਾ ਹੋਣ ਕਰ ਕੇ ਕੋਈ ਧੱਬਾ ਨਹੀਂ ਲਗ ਸਕਦਾ। ਅਤੇ ਪਰਲੋਕ ਵਿਚ ਜਮ ਦੀ ਤਾੜਨਾ ਨਹੀਂ ਹੁੰਦੀ।

੫. "ਮੰਨੈ ਜਮ ਕੈ ਸਾਥ ਨ ਜਾਇ" ਦਾ ਭਾਵ ਇਹ ਹੈ ਕਿ "ਜਮ ਨਹੀਂ ਆਵੈ ਨੇਰੇ" ਦੇ ਭਾਵ ਅਨੁਸਾਰ ਨਾਮ ਦੇ ਅਭਿਆਸੀ ਨੂੰ ਸਰੀਰ ਛਡਣ ਤੋਂ ਪਿਛੋਂ ਪਰਲੋਕ ਯਾਤ੍ਰਾ ਲਈ ਜਮਦੂਤਾਂ ਦੇ ਰਾਹੀਂ ਧਰਮਰਾਇ ਦੀ ਦਰਗਾਹ ਵਿਚ ਨਹੀਂ ਲੈ ਜਾਇਆ ਜਾਂਦਾ, ਕਿੰਤੂ ਓਸ ਦੀ ਪੁਰੀ ਨੂੰ ਪਵਿਤ੍ਰ ਕਰਨ ਲਈ ਸ਼ਹੀਦੀ ਫੌਜਾਂ ਜਾਂ ਧਰਮਰਾਇ ਦੇ ਪਾਰਖਦਾ (ਸਭਾ ਸੱਦਾਂ) ਦੇ ਰਾਹੀਂ ਬਿਮਾਨਾਂ ਵਿਚ ਲੈ ਜਾ ਕੇ ਸੱਚ ਖੰਡ ਦੇ ਧੁਰ ਘਰਿ ਦੇ ਸਨਮੁਖ ਕਰਮ ਖੰਡ (ਬਖਸ਼ਿਆਂ ਦਾ ਲੋਕ) ਵਿਚ ਪ੍ਰਵੇਸ਼

ਕਰਾਇਆ ਜਾਂਦਾ ਹੈ।

੬. ਪ੍ਰ: ਕੀ ਏਸ ਲੋਕ ਵਾਂਗ ਕੋਈ ਜਮ ਲੋਕ ਭੀ ਸੱਚੀਂ ਮਿਚੀਂ ਹੈ ਜਿਥੇ ਧਰਮਰਾਇ ਕਚਹਿਰੀ ਵਿਚ ਬੈਠ ਕੇ ਸਭ ਦਾ ਨਿਆਉਂ ਕਰਦਾ ਹੈ ? ਅਥਵਾ ਸੰਸਾਰੀ ਲੋਕਾਂ ਨੂੰ ਸੁਧਾਰਨ ਲਈ ਧਰਮਰਾਇ ਸੰਬੰਧੀ ਭਇਆਨਕ ਵਾਕਾਂ ਦਾ ਹੀ ਕਥਨ ਮਾਤ੍ਰ ਉਚਾਰਨ ਹੈ ? ਉੱਤਰ–

ਸ੍ਰੀ ਗੁਰੂ ਬਾਣੀ ਵਿਚ ਕਿਤੇ ਰੂਪਕਾਦਿ ਅਲੰਕਾਰ ਰੀਤੀ ਨਾਲ, ਕਿਤੇ ਅਤਿਸ਼ਿਉਕਤ ਆਦਿ ਅਰਥਵਾਦ ਰੂਪ ਰੁਚੀਕਰ (ਰੋਚਕ) ਅਤੇ ਕਿਤੇ ਲੱਛਣ ਵਿਦਿਆ ਅਨੁਸਾਰ ਅਰਥਾਤ ਸਿੱਧਾਂਤ ਦਾ ਸਪਸ਼ਟ ਕਥਨ ਕਰ ਕੇ ਯਥਾਰਥ ਰੀਤੀ ਨਾਲ ਅਪਣੇ ਲੱਖ (ਨਿਸ਼ਾਨੇ) ਨੂੰ ਸਿੱਧ ਕੀਤਾ ਹੈ। ਵੇਦ ਵਾਦੀਆਂ ਦੇ ਨਿਸ਼ਚੇ ਅਨੁਸਾਰ ਰੋਚਕ ਤੇ ਭਇਆਨਕ ਰੀਤੀ ਯਥਾਰਥਤਾ ਦਾ ਕਿਤੇ ਭੀ ਉਲੰਘਣ ਨਹੀਂ ਕਰਦੀ, ਸਗੋਂ ਜਿਥੇ ਜੋ ਰੀਤੀ ਗ੍ਰਹਿਣ ਕੀਤੀ ਹੈ ਓਥੇ ਓਹੋ ਯਥਾਰਥ ਹੋਣ ਕਰ ਕੇ ਯਥਾਰਥਤਾ ਦਾ ਅੰਗ ਹੀ ਹੈ। ਇਸ ਲਈ ਅਕਾਲ ਪੁਰਖ ਦੀ ਨਿਆਇਕ ਸ਼ਕਤੀ ਵਿਸ਼ੇਸ਼ ਅਪ੍ਰਾਕ੍ਰਿਤਕ ਮੂਰਤੀ ਧਾਰਨ ਕਰ ਕੇ ਜਗਤ ਦਾ ਨਿਆਉਂ ਕਰਦੀ ਹੈ। ਅਤੇ ਉਸਦਾ ਲੋਕ ਭੀ ਏਸ ਧਰਤੀ ਵਾਂਗ ਵਿਸ਼ੇਸ਼ ਆਕਾਰ ਵਿਚ ਆਇਆ ਹੋਇਆ "ਜਮ ਲੋਕ" ਕਰ ਕੇ ਪ੍ਰਸਿਧ ਹੈ। ਜਿਸਨੂੰ ਜਪਜੀ ਸਾਹਿਬ ਦੀਆਂ ਅੰਤਿਮ ਖੰਡਾਂ ਦੀਆਂ ਪਉੜੀਆਂ ਵਿਚ "ਧਰਮ ਖੰਡ" ਕਰ ਕੇ ਕਥਨ ਕੀਤਾ ਹੈ। ਉਸਦੀ ਵਿਸ਼ੇਸ਼ ਅਤੇ ਅਪੂਰਬ ਵਿਚਾਰ ਦਾ ਵਰਣਨ 'ਧਰਮ ਖੰਡ' ਦੀ ਪਉੜੀ ਵਿਚ ਦੇਖਣਾ।

**ਮੰਨੈ ਮਾਰਗਿ ਠਾਕ ਨ ਪਾਇ ॥ ਮੰਨੈ ਪਤ ਸਿਉ ਪਰਗਟੁ ਜਾਇ ॥ ਮੰਨੈ ਮਗੁ ਨ ਚਲੈ ਪੰਥੁ ॥ ਮੰਨੈ ਧਰਮ ਸੇਤੀ ਸਨਬੰਧੁ ॥ ਐਸਾ ਨਾਮੁ ਨਿਰੰਜਨੁ ਹੋਇ ॥ ਜੇ ਕੋ ਮੰਨਿ ਜਾਣੈ ਮਨਿ ਕੋਇ ॥੧੪॥**

### ਪਦ ਅਰਥ–

ਮਾਰਗ (ਸੰ:) = ਰਾਹ, ਯੋਗ ਰੂਢੀ ਨਾਲ ਪਰਲੋਕ ਨੂੰ ਜਾਣ ਵਾਲਾ ਪੰਧ ਠਾਕਿ (ਭਾ: ਸੰ:) ਰੋਕ, ਅਟਕਾਰ। ਪਤਿ (ਭਾ: ਸੰ:) = ਆਦਰ, ਸਨਮਾਨ, ਇਜ਼ਤ । ਮਗੁ (ਸੰ: ਮਾਰਗ ਤੋਂ) = ਸਤ-ਸੰਗਤ ਦਾ ਰਾਹ, ਮਰਯਾਦਾ। ਪੰਥੁ (ਸੰ: ਪਥ ਤੋਂ) ਰਸਤਾ ਜਮ ਮਾਰਗ (ਪੁਰਸਲਾਤ) । ਧਰਮ (ਸੰ:) = ਨਿਆਉਂ ਕਰਨ ਵਾਲਾ–ਧਰਮ ਰਾਜ । ਸੇਤੀ (ਅੱਵ:) ਨਾਲ ਸਨਬੰਧ (ਭਾ: ਸੰ:–ਸੰ + ਬੰਧ ਤੋਂ) ਜੋੜ,ਮੇਲਾ।

### ਅਰਥ–

ਜੇ ਕਰ ਨਾਮ ਦਾ ਅਭਿਆਸ ਕਰੇ ਤਾਂ ਸਰੀਰ ਛਡਣ ਦੇ ਪਿਛੋਂ ਪਰਲੋਕ ਦੇ ਰਸਤੇ ਜਾਂਦੇ ਹੋਏ ਜੀਵ ਨੂੰ ਅਟਕਾਰ ਜਾਂ ਕੋਈ ਬਿਘਨ ਨਹੀਂ ਪੈਂਦਾ ਅਤੇ ਆਦਰ ਸਨਮਾਨ ਨਾਲ ਪ੍ਰਸਿਧੀ ਨਾਲ ਅਰਥਾਤ ਗੱਜ ਬੱਜ ਕੇ ਜਾਂਦਾ ਹੈ। ਸਤਿਸੰਗਤ ਦੀ ਮਗ–ਮ੍ਰਯਾਦਾ ਨੂੰ ਮੰਨੇ ਤਾਂ ਜਮ ਪੰਥ ਵਿਚ ਨਹੀਂ ਪੈਂਦਾ । ਨਾਮ ਅਭਿਆਸ ਕਰਨ ਤੋਂ ਧਰਮ ਰਾਜ ਨਾਲ ਮੇਲ ਹੋ ਜਾਂਦਾ ਹੈ ।

### ਵਿਚਾਰ–

੧. ਨਾਮ ਦੇ ਅਭਿਆਸੀ ਨੂੰ ਪੂਰਬੋਕਤ ਰੀਤੀ ਅਨੁਸਾਰ

ਪਰਲੋਕ ਦੇ ਮਾਰਗ ਵਿਚ ਜਾਂਦੇ ਨੂੰ ਕਿਤੇ ਰੋਕ ਨਹੀਂ ਪੈਂਦੀ। ਭਾਵ ਇਹ ਹੈ ਕਿ ਜਿਤਨੇ ਭੀ ਜੀਵਾਤਮਾ ਜਮ ਦੇ ਵੱਸ ਪੈਂਦੇ ਹਨ ਉਹ ਕਈ ਥਾਈਂ ਠੋਕਰਾਂ ਖਾਂਦੇ, ਧੂਹੇ ਜਾਂਦੇ ਹੋਏ, ਸਗੋਂ ਕਈਆਂ ਮੰਡਲਾਂ ਵਿਚ ਲੈਜਾ ਕੇ ਪੂਰਬਲੇ ਜਨਮਾਂ ਦੇ ਕਿਰਤ ਕਰਮਾਂ ਅਨੁਸਾਰ ਓਥੇ ਰਹਿਣ ਵਾਲੇ ਜੀਵਾਂ ਨੂੰ ਬਦਲਾ ਦਿਵਾ ਕੇ ਬੜੀਆਂ ਔਕੁੜਾਂ ਅਤੇ ਰੋਕਾਂ ਵਿਚਦੀ ਲੰਘਾ ਕੇ ਜਮ ਦੇ ਦੁਆਰੇ ਲੈ ਜਾਇਆ ਜਾਂਦਾ ਹੈ। ਤਾਂ "ਦੀਬਾਨੁ ਏਕੋ ਕਲਮ ਏਕਾ ਹਮਾ ਤੁਮਾ ਮੇਲ। ਦਰਿ ਲਏ ਲੇਖਾ ਪੀੜ ਛੁਟੈ ਨਾਨਕਾ ਜਿਉ ਤੇਲ" ਆਦਿ ਮਹਾਂ ਵਾਕਾਂ ਅਨੁਸਾਰ ਲੇਖਾ ਦੇਣਾ ਪੈਂਦਾ ਹੈ, ਪਰ ਗੁਰ-ਮਤਿ ਦੇ ਸਾਧਕਾਂ—ਅਭਿਆਸੀਆਂ ਨੂੰ ਨ ਕੋਈ ਰੋਕ ਪੈਂਦੀ ਹੈ, ਨਾ ਹੀ ਅਧਵਾਟੇ ਕੋਈ ਲੇਖਾ ਚੁਕਾਉਣਾ ਪੈਂਦਾ ਹੈ। ਸਗੋਂ ਜਮਪੁਰੀ ਨਾਲ ਅਗੋਂ ਦੀ ਹੀ ਸੰਬੰਧ ਟੁਟ ਜਾਣ ਕਰ ਕੇ ਸੁਰਖਰੂ ਹੋ ਜਾਣ ਦੇ ਕਾਰਣ ਅਭਿਆਸੀ ਨੂੰ ਜਮ ਲੋਕ ਦੇ ਲਾਗ ਦੀ ਲੰਘਦੇ ਨੂੰ ਧਰਮਰਾਇ ਅਗਿਓਂ ਮਿਲ ਕੇ "ਨਾਨਕ ਧਰਮ ਐਸੇ ਚਵਹਿ ਕੀਤੇ ਭਵਨੁ ਪੁਨੀਤ" ਆਦਿ ਵਾਕਾਂ ਅਨੁਸਾਰ ਆਦਰ ਦਿੰਦਾ ਹੈ। ਸਗੋਂ "ਦੇਵਪੁਰੀ ਮੈ ਗਇਓ ਆਪਿ ਪਰਮੇ-ਸਰਿ ਭਾਇਓ। ਹਰਿ ਸਿੰਘਾਸਨ ਦੀਅਓ ਸ੍ਰੀ ਗੁਰੂ ਤਹ ਬੈਸਾਇਓ।" ਆਦਿ ਪਵਿਤਰ ਵਾਕਾਂ ਅਨੁਸਾਰ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਜੋਤਿ ਨੂੰ ਇੰਦਰ ਦੁਆਰਾ ਅਪਣਾ ਸਿੰਘਾਸਨ ਛਡ ਕੇ ਸ੍ਰੀ ਚਰਨਾਂ ਵਿਚ ਬੈਠਣਾ ਲਿਖਿਆ ਹੈ।

੨. 'ਪਤਿ ਸਿਉ ਪਰਗਟ ਜਾਇ" ਦਾ ਭਾਵ ਇਹ ਹੈ ਕਿ ਗੁਰਸਿਖ ਏਸ ਸੰਸਾਰ ਵਿਚ "ਚਲਿਆ ਪਤਿ ਸਵਾਰਿ ਵਾਜਾ ਵਾਇਸੀ" ਸਾਰੇ ਜਗਤ ਵਿਚ ਪ੍ਰਸਿਧ ਹੋ ਕੇ ਖੁਸ਼ੀ ਖੁਸ਼ੀ

ਵਜਦੇ ਬਾਜੀਂ ਪਰਲੋਕ ਨੂੰ ਜਾਂਦਾ ਹੈ। ਭਾਵ ਇਹ ਕਿ ਓਸਨੂੰ ਪਰਲੋਕ ਜਾਂ ਜਮਲੋਕ ਦਾ ਭੈ ਜਾਂ ਏਸ ਜਨਮ ਦੀ ਸਫਲਤਾ ਵਲੋਂ ਨਿਰਾਸਤਾ ਨਹੀਂ ਹੁੰਦੀ। ਅਤੇ "ਸਾਕਤ ਬਪੁਰਾ ਮਰ ਗਿਆ ਕੋਊ ਨ ਲੈਹੈ ਨਾਉ।" ਆਦਿ ਦੇ ਭਾਵ ਅਨੁਸਾਰ ਸਾਕਤ ਪੁਰਸ਼ ਵਾਂਗ ਗੁਰਮੁਖਿ ਦੀ ਪ੍ਰਤੀਤ ਜਾਂ ਨਾਉਂ ਦੀ ਗੋਪਨਾ ਨਹੀਂ ਹੁੰਦੀ।

੩. ਕਈ ਸੱਜਨ 'ਮਗੁਨ' ਪਦ ਬਣਾ ਕੇ ਪੜ੍ਹਦੇ ਹਨ। ਪਰ ਇਹ ਠੀਕ ਨਹੀਂ। ਕਿਉਂਕਿ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਆਕਰਣ ਅਨੁਸਾਰ ਓਸ ਪਦ ਦੇ ਅੰਤ ਵਿਚ ਔਂਕੜ ਹੁੰਦਾ ਹੈ ਜੋ ਸੰਗਿਆ ਏਕ ਬਚਨੀ ਹੋਵੇ। ਸੋ 'ਮਗੁਨ' ਪਦ ਸਾਧਾਰਣ ਬਚਨ ਰਖਦਾ ਹੋਣ ਕਰ ਕੇ ਅਤੇ ਮੱਧ ਵਿਚ ਔਂਕੜ ਵਾਲਾ ਹੋਣ ਕਰ ਕੇ ਅਸਿੱਧ ਹੈ। ਇਸ ਲਈ ਮਗੁ ਤੇ ਨ ਇਉਂ ਪਦ ਛੇਦ ਕਰ ਕੇ ਦੋ ਪਦ ਹੀ ਮੰਨਣੇ ਠੀਕ ਹਨ।

੪. ਜੋ ਏਸ ਮੱਗ (ਗੁਰਮਤਿ) ਵਿਚ ਚੱਲੇ ਉਹ ਜਮ ਦੇ ਪੰਥ (ਰਾਹ) ਵਿਚ ਨਹੀਂ ਪੈਂਦਾ। ਇਸ ਪ੍ਰਕਾਰ ਅਰਥਾਤ 'ਪ੍ਰਤਿਵਸਤੂ' ਉਪਮਾ ਅਲੰਕਾਰ ਦੁਆਰਾ 'ਮੱਗ' ਅਤੇ 'ਪੰਥ', ਦਾ ਵਿਅਤਿਰੇਕ–ਵਿਅੰਗ ਅਨੁਸਾਰ ਦਰਸਾਇਆ ਹੈ। ਸੋ ਅਲੰਕਾਰ ਤੋਂ ਵਸਤੂ ਧੁਨੀ ਹੈ।

੫. ਧਰਮਰਾਇ ਨਾਲ ਸੰਬੰਧ ਹੋਣ ਦਾ ਭਾਵ ਇਹ ਹੈ ਕਿ "ਪੰਚ ਪਰਵਾਣ ਪੰਚ ਪਰਧਾਨ" ਅਤੇ "ਕਰਮੀ ਕਰਮੀ ਹੋਇ ਵੀਚਾਰ। ਸਚਾ ਆਪ ਸਚਾ ਦਰਬਾਰੁ। ਤਿਥੈ ਸੋਹਨਿ ਪੰਚ ਪਰਵਾਣੁ। ਨਦਰੀ ਕਰਮੁ ਪਵੈ ਨੀਸਾਣੁ" ਆਦਿ ਮਹਾਂ ਵਾਕਾਂ ਅਨੁਸਾਰ ਪ੍ਰਵਾਣ ਹੋਏ ਪੰਚ ਸੱਜਨ ਧਰਮ ਰਾਜ ਦੀ

ਸਭਾ ਦੇ ਸਭਾ ਸੱਦ ਬਣ ਕੇ ਓਸ ਦੇ ਨਾਲ ਨਿਆਉਂ ਕਰਨ ਦੇ ਅਧਿਕਾਰੀ (ਸਾਂਝੀਵਾਲ) ਹੁੰਦੇ ਹਨ।

੬. ਨਿਧਿਆਸਨ ਦਾ ਭੀ ਸਮਝ ਲੈਣਾ। ਕਿਉਂਕਿ ਅਗਲੀ ਪਉੜੀ ਵਿਚ ਨਿਧਿਆਸਨ ਦੇ ਫਲ–'ਧਿਆਨ' ਦੀ ਵਿਸ਼ੇਸ਼ਤਾ ਦਾ ਵਰਣਨ ਹੈ, ਜੋ ਨਿਧਿਆਸਨ ਤੋਂ ਬਿਨਾ ਸਿੱਧ ਨਹੀਂ ਹੋ ਸਕਦਾ।

**ਮੰਨੈ ਪਾਵਹਿ ਮੋਖੁ ਦੁਆਰੁ ॥ ਮੰਨੈ ਪਰਵਾਰੈ ਸਾਧਾਰ ॥ ਮੰਨੈ ਤਰੈ ਤਾਰੇ ਗੁਰਸਿਖੁ ॥ ਮੰਨੈ ਨਾਨਕ ਭਵਹਿ ਨ ਭਿਖ ॥ ਐਸਾ ਨਾਮੁ ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ ਮਨ ਕੋਇ॥ ੧੫॥**

ਪਦ ਅਰਥ ·

ਮੋਖ ਦੁਆਰ (ਸੰ:–ਮੋਖ + ਦੁਆਰ = ਛੇਵਾਂ ਤ: ਪੁ: ਸ:) = ਮੁਕਤੀ ਦਾ ਦਰ। ਪਰਵਾਰ (ਸੰ:–ਪਰ + ਵਾਰ = ਬ: ਬ੍ਰੀ: ਸ:) ਸਾਕ-ਸੈਨ, ਟੱਬਰ ਟੀਹਰ। ਸਾਧਾਰੁ (ਭਾ: ਸੰ: ਸਾਧ ਨੂੰ ਭਾ: ਪ੍ਰ.) ਸੁਧਾਰ, ਸਿੱਝਣਾ, ਪੁਗਣਾ। ਗੁਰ ਸਿਖੁ (ਭਾ: ਸੰ: ਗੁਰ + ਸਿਖ ਦਾ ਛੇਵਾਂ ਤ: ਪੁ: ਸਮਾਸ) = ਗੁਰਾਂ ਦਾ ਉਪਦੇਸ਼, ਸਿਖਿਆ। ਭਵੈ ਨ (ਵਾਕ ਅੰਗ) = ਭਉਂਦਾ ਨਹੀਂ। ਭਿਖ (ਭਾ: ਸੰ:) ਭਿਖਿਆ, ਜਾਚਨਾ, ਲੱਭਣਾ ਸ਼ਕਤੀ ਨਾਲ–ਜਨਮ-ਮਰਣ–ਆਵਾਗਉਣ।

ਅਰਥ–

ਜੇ ਨਾਮ ਨੂੰ ਮਨਨ ਕਰੇ ਤਾਂ ਕਲਿਆਣ ਜਾਂ ਪਰਮਪਦ

ਦਾ ਦੁਆਰਾ ਪ੍ਰਾਪਤ ਹੋ ਜਾਂਦਾ ਹੈ, ਆਰ ਪਰਵਾਰ ਦਾ ਸੁਧਾਰ ਹੋ ਜਾਂਦਾ ਹੈ। ਜੇ ਗੁਰ ਉਪਦੇਸ਼ ਨੂੰ ਮੰਨੇ ਤਾਂ ਆਪ ਭੀ ਤਰ ਜਾਂਦਾ ਹੈ। (ਨਾਲੇ ਹੋਰਨਾ ਨੂੰ ਭੀ) ਤਾਰ ਦਿੰਦਾ ਹੈ। ਜੇ ਨਾਮ ਦਾ ਮਨਨ ਕਰੇ ਤਾਂ ਭਿਖਿਆ ਲਈ ਧੱਕੇ ਨਹੀਂ ਖਾਂਦਾ। ਭਾਵ– ਜਨਮ-ਮਰਨ ਰੂਪੀ ਆਵਾਗਉਣ ਵਿਚ ਨਹੀਂ ਪੈਂਦਾ।

ਵਿਚਾਰ–

੧. ਪਹਿਲੀ ਪਉੜੀ ਵਿਚ "ਨਾਮੁ ਨਿਰੰਜਣ" ਦੇ ਦ੍ਰਿੜ੍ਹਨ ਦੀ ਕੇਵਲ ਮਹਿਮਾ, ਦੂਜੀ ਵਿਚ ਅਭਿਆਸੀ ਨੂੰ ਅਨੁਭਵ ਆਦਿ ਦੀ ਪ੍ਰਾਪਤੀ ਅਤੇ ਤੀਜੀ ਵਿਚ ਗੁਰਮੁਖਾਂ ਦੇ ਮਾਰਗ ਦੁਆਰਾ ਸਚਖੰਡ ਦੇ ਪਿਆਨੇ ਅਤੇ ਜਮ ਪੰਥ ਵਿਚ ਉਕਾ ਹੀ ਨ ਪੈਣਾ ਦਸਿਆ ਹੈ। ਹੁਣ ਚਉਥੀ ਵਿਚ (ਦਰਗਾਹ ਵਿਚ ਜਾਣ ਤੋਂ ਉਪਰੰਤ) ਸਚ ਖੰਡ ਦੇ ਬੂਹੇ (ਮੁਕਤੀ ਮੰਡਲ ਦੇ ਦੁਆਰੇ) ਤੇ ਪੁਜਣਾ ਆਖ ਕੇ ਉਸਦੀ ਉੱਚ ਗਤੀ ਲਈ ਕ੍ਰਮ ਤੇ ਪ੍ਰਗਤੀ (ਉਂਨਤੀ) ਦਾ ਵਰਣਨ ਕੀਤਾ ਗਿਆ। ਸਗੋਂ ਪਰਵਾਰ ਅਰਥਾਤ ਕਈਆਂ ਕੁਲਾਂ ਦਾ ਭੀ ਸੁਧਾਰਨਾ 'ਮੰਨੇ' ਦਾ ਹੀ ਫਲ ਦਸਿਆ। ਜੋ "ਜਨ ਪ੍ਰਹਲਾਦ ਕੇ ਇਕੀਹ ਕੁਲ ਉਧਾਰੇ" ਆਦਿ ਵਾਕਾਂ ਅਨੁਸਾਰ ਗੁਰਮੁਖਿ ਪੁਰਖ ਦੀ ਅੰਤਿਮ ਗਤੀ ਤੋਂ ਪਿਛੋਂ ਉਸ ਦੇ ਮ੍ਰਿਤ ਮੰਡਲ ਵਿਚ ਵਸਦਾ ਹੋਇਆ ਪਰਵਾਰ ਭੀ ਨਾਮ ਜਪਣ ਨਾਲ ਪ੍ਰਤੱਖ ਤਰਿਆ ਸ਼ਾਖਿਆਤ ਸਿਧ ਹੁੰਦਾ ਹੈ, ਜਿਸ ਦੀ ਸਾਖੀ "ਕਲਿਜੁਗੁ ਉਧਾਰਿਆ ਗੁਰਦੇਵ" ਆਦਿ ਮਹਾਂ ਵਾਕਾਂ ਦੀ ਸਫਲਤਾ ਰੂਪ ਬਿਅੰਤ ਹੀ ਗੁਰਮੁਖ ਪਰਵਾਰਾਂ ਦਾ ਏਸ ਲੋਕ ਵਿਚ ਉਧਾਰ ਅਤੇ "ਰਹਸਿ ਕੀਓ ਗੁਰਦੇਵ; ਤੋਹਿ ਜਸੁ ਜਾਤ ਜਯ ਜੰਪਹਿ। ਅਸੁਰ ਗਣੇ ਤੇ

ਭਾਗਿ ਪਾਪ ਤਿਨਿ ਭੀਤਰਿ ਕੰਪਹਿ।" ਅਤੇ "ਨਾਮਾ ਛੀਬਾ ਕਬੀਰ ਜੋਲਾਹਾ ਪੂਰੇ ਗੁਰ ਤੇ ਗਤਿ ਪਾਈ।" ਆਦਿ ਦੁਆਰਾ ਦੇਵ ਲੋਕ ਜੈਸੇ ਅਣਡਿੱਠੇ ਪਰਵਾਰਾਂ ਦੇ ਨਿਸਤਾਰੇ ਤੋਂ ਪ੍ਰਗਟ ਪਹਾਰੇ ਦਿਸ ਰਹੀ ਹੈ।

੨. ਪ੍ਰ:–ਜਦੋਂ ਇਹ ਨਿਯਮ ਹੈ ਕਿ "ਅਹਿਕਰੁ ਕਰੇ ਸੁ ਅਹਿਕਰੁ ਪਾਏ" ਅਨੁਸਾਰ ਜੋ ਕੋਈ ਕਰੇ ਸੋਈ ਪਾਵੇ ਤਾਂ ਇਕ ਅਭਿਆਸੀ ਦੇ ਕੀਤੇ ਜਪ-ਜਾਪ ਨਾਲ ਪਰਵਾਰ ਆਦਿ ਦੂਜੇ ਸਾਧਕ ਨੂੰ ਕਿਵੇਂ ਫਲ ਮਿਲ ਸਕੇਗਾ ? ਜੇ ਇਉਂ ਮੰਨੋਗੇ ਤਾਂ ਜਿਸਨੇ ਭੋੜਾ ਕੰਮ ਨਹੀਂ ਕੀਤਾ ਉਸਦੇ ਸੰਬੰਧੀ ਗੁਰਮੁਖਿ ਨੂੰ ਮੋਹ ਜਾਵੇਗਾ ? ਉੱਤਰ–

ਇਸ ਤੋਂ ਤਾਂ ਅਸਾਡਾ ਮਤਿ ਹੀ ਸਿੱਧ ਹੁੰਦਾ ਹੈ। ਅਰਥਾਤ ਜੋ ਪ੍ਰਬਲ ਨਾਸਕ ਹੋਵੇਗਾ ਉਹ ਆਪਣੇ ਸੰਗੀ ਨੂੰ ਭੀ ਉਪਦੇਸ਼ ਕਰ ਕੇ ਉਨ੍ਹਾਂ ਸਾਧਨਾ ਵਿਚ ਲਾ ਕੇ ਫਲ ਪ੍ਰਦਾਤਾ ਹੋ ਜਾਵੇਗਾ, ਸਾਖਿਆਤ ਨਹੀਂ। ਸੋ ਗੁਰਮੁਖਾਂ ਦਾ ਆਸ਼ਾ ਸਾਧਨਾ ਅਤੇ ਉਸਦੀ ਪ੍ਰਾਪਤ ਅਮੋਘ (ਸਫਲ) ਹੋਣ ਕਰ ਕੇ ਪ੍ਰਬਲ ਹਨ। ਉਸਦੇ ਤਾਣ ਨਾਲ ਅਪਣੇ ਸਤਿਸੰਗੀਆਂ ਤੇ ਸੰਬੰਧੀਆਂ ਨੂੰ ਤਿਸ ਤਿਸ ਸਾਧਨਾ ਵਿਚ ਪ੍ਰਵੇਸ਼ ਕਰਾ ਕੇ ਉਨ੍ਹਾਂ ਦਾ ਪ੍ਰਤੱਖ ਨਿਸਤਾਰਾ ਕਰਾ ਸਕਦੇ ਹਨ। ਅਤੇ ਭੂਤ-ਭਵਿੱਖ ਦੇ ਅਣਡਿਠੇ ਸੰਬੰਧੀਆਂ ਨੂੰ ਭੀ "ਧੁਰ ਕੀ ਬਾਣੀ" ਦੇ ਆਸਰੇ ਅਰਦਾਸ ਤੇ ਸੰਕਲਪ ਨਾਲ ਤਾਰ ਸਕਦੇ ਹਨ। ਸੋ ਉਕਤ ਕਥਨ ਵਿਚ ਭੀ ਅਸਾਨੂੰ ਇਸਟਾਪਤੀ ਹੀ ਹੈ।

੩. ਪ੍ਰ:- ਕਈਆਂ ਗੁਰਮੁਖਾਂ ਦੇ ਪਰਵਾਰ ਸੁਧਰੇ ਨਹੀਂ, ਸਗੋਂ ਉਨ੍ਹਾਂ ਤੋਂ ਵਿਰੁੱਧ ਆਚਰਨ ਕਰ ਕੇ ਮਨਮੁਖਤਾ ਨੂੰ ਹੀ

ਪ੍ਰਾਪਤ ਹੋਏ ਹਨ।      ਉੱਤਰ–

ਇਹ ਠੀਕ ਹੈ ਕਿ ਜਿਨ੍ਹਾਂ ਵਡਿਭਾਗੀਆਂ ਨੇ ਮਹਾਂ ਪੁਰਖਾਂ ਦੇ ਉਪਦੇਸ਼ ਨੂੰ ਅੰਗੀਕਾਰ ਕੀਤਾ ਉਹ ਜ਼ਰੂਰ ਤਰ ਗਏ। ਅਤੇ ਜਿਨ੍ਹਾਂ ਨੇ ਆਕੀ ਹੋ ਕੇ ਜਾਂ ਮਨਮੁਖ ਹੋ ਕੇ ਉਪਦੇਸ਼ ਗ੍ਰਹਿਣ ਹੀ ਨ ਕੀਤਾ ਉਹ ਅਧੋਗਤੀ ਨੂੰ ਪ੍ਰਾਪਤ ਹੋਏ। ਏਥੇ ਉਕਤ ਗੁਰਵਾਕ ਦਾ ਆਸ਼ਾ ਤਾਂ ਇਹ ਹੈ ਕਿ "ਜੋ ਜੋ ਤਰਿਓ ਪੁਰਾਤਨ ਨਵਤਨ ਭਗਤਿ ਭਾਇ ਹਰਿਦੇਵਾ" ਦੇ ਆਸ਼ੇ ਅਨੁਸਾਰ ਜੋ ਭੀ ਤਰਿਆ ਹੈ ਉਹ ਨਾਮ ਨੂੰ ਦ੍ਰਿੜ੍ਹ ਕਰ ਕੇ ਹੀ ਤਰਿਆ ਹੈ। ਅਰਥਾਤ ਹੋਰ ਸਾਧਨਾ ਕਰਨ ਵਾਲੇ "ਕਾਗਰ ਨਾਵ ਲੰਘਹਿ ਕਤ ਸਾਗਰ ਬ੍ਰਿਥਾ ਕਥਿਤ ਹਮ ਤਰਤੇ।" ਆਦਿ ਮਹਾਂ ਵਾਕਾਂ ਅਨੁਸਾਰ ਜ਼ਰੂਰ ਡੁਬਦੇ ਹਨ ਅਤੇ ਨਾਮ ਦੇ ਅਭਿਲਾਸ਼ੀ ਹੀ ਤਰਦੇ ਅਤੇ ਸੁਧਾਰੇ ਜਾਂਦੇ ਹਨ।

੪. 'ਮੰਨੇ' ਇਸ ਸਕਰਮਕ ਕ੍ਰਿਆ ਦਾ ਕਰਮ 'ਗੁਰਸਿਖ' ਪਦ ਹੈ। ਇਸ ਦਾ ਕਰਤਾ ਲੁਪਤ ਹੈ। ਸੋ ਏਸ ਵਾਕ ਦਾ ਅਨ੍ਵਯ ਇਉਂ ਹੋਵੇਗਾ–(ਜੋ) "ਗੁਰਸਿਖ ਮੰਨੇ (ਸੋ) ਤਰੇ ਤਾਰੇ।" ਇਸ ਲਈ ਏਸ ਦਾ ਉਕਤ ਪ੍ਰਕਾਰ ਤੇ ਹੀ ਅਰਥ ਕਰਨਾ ਠੀਕ ਹੈ। ਜੇ ਕੋਈ ਏਸ ਦਾ ਅਰਥ ਇਉਂ ਕਰੇ–"ਜੋ ਗੁਰੂ ਸਿਖਿਆ ਨੂੰ ਮੰਨੇ ਉਹ ਆਪ ਹੀ ਤਰੇ, ਨਾਲ ਸਿਖ ਨੂੰ ਭੀ ਤਾਰੇ।" ਇਸ ਵਿਚ ਇਕ ਤਾਂ ਇਹ ਦੋਸ਼ ਹੋਵੇਗਾ ਕਿ ਜੋ ਗੁਰੂ ਅਜੇ ਆਪ ਹੀ ਉਪਦੇਸ਼ ਲੈਣ ਦਾ ਅਧਿਕਾਰੀ ਹੈ ਉਹ ਗੁਰੂ ਹੀ ਨਹੀਂ। ਦੂਜੇ 'ਗੁਰ' ਅਤੇ 'ਸਿਖ' ਦੋਵੇਂ ਪਦ ਕਰਤਾ ਕਾਰਕ ਵਿਚ ਮੰਨ ਕੇ ਵਿਭਕਤੀ ਵਾਲੇ ਹੋਣੇ ਚਾਹੀਦੇ ਹਨ। ਪਰ ਅਜਿਹਾ ਨ ਹੋਣ ਕਰ ਕੇ ਉਕਤ ਅਰਥ ਗੁਰਬਾਣੀ ਵਿਆਕਰਣ

ਤੋਂ ਵਿਰੁਧ ਹੈ। ਅਸਾਡੇ ਮਤਿ ਵਿਚ ਤਾਂ 'ਗੁਰਸਿਖ' ਇਕੱਠਾ ਪਦ ਇਸਤਰੀ ਲਿੰਗੀ ਹੋਣ ਕਰ ਕੇ ਇਸ ਦੇ (ਕਰਮ) ਕਾਰਕ ਦੀ ਵਿਭਕਤੀ ਦਾ ਲੋਪ ਹੈ। ਇਸ ਲਈ ਜੋ ਗੁਰ ਸਿਖਿਆ ਨੂੰ ਮੰਨੇ ਉਹ ਆਪ ਭੀ ਤਰੇ ਅਤੇ ਦੂਜਿਆਂ ਨੂੰ ਭੀ ਉਪਦੇਸ਼ ਦੇ ਕੇ ਤਾਰ ਦਿੰਦਾ ਹੈ, ਇਹ ਅਰਥ ਕਰਨਾ ਹੀ ਠੀਕ ਹੈ।

'ਭਿਖ' ਸ਼ਬਦ ਦਾ ਅਰਥ ਆਵਾਗਉਣ ਰੂਪ ਜਨਮ ਮਰਨ ਇਸ ਲਈ ਕੀਤਾ ਗਿਆ ਹੈ ਕਿ ਜੋ ਭਿਖਿਆ ਮੰਗਣ ਵਾਲਾ ਅਲਫ ਕੰਗਾਲ ਅਰਥਾਤ ਧਨ ਧਾਮ ਤੋਂ ਉਕਾ ਹੀ ਵਾਂਞਾ ਹੁੰਦਾ ਹੈ ਉਸ ਪ੍ਰਕਾਰ ਜਿਸ ਨੇ "ਵਿਸੁਆਸ ਪੂੰਜੀ ਨਾਲ ਲਾਹਾ" ਅਨੁਸਾਰ ਨਾਮ ਜਪਣ ਦਾ ਲਾਹਾ ਨਹੀ ਖਟਿਆ, ਸਗੋਂ ਵਿਸੁਆਸ ਦੀ ਰਾਸ ਭੀ ਖੋ ਬੈਠਿਆ ਹੈ ਉਸ ਨੂੰ "ਹੁਣਿ ਵਤੈ ਹਰਿ ਨਾਮੁ ਨ ਬੀਜਿਓ ਅਗੈ ਭੁੱਖਾ ਕਿਆ ਖਾਏ" ਆਦਿ ਵਾਕਾਂ ਅਨੁਸਾਰ ਮਨੁਖਾ ਜਨਮ ਤੋਂ ਗਿਰਾ ਕੇ ਨੀਵੀਆਂ, ਸਗੋਂ ਨੇਵੀਆਂ ਜੋਨਾਂ ਵਿਚ ਪਾਇਆ ਜਾਂਦਾ ਹੈ। ਅਤੇ "ਲਖ ਚਉਰਾਸੀ ਜੋਨਿ ਭ੍ਰਮਾ" ਆਦਿ ਅਨੁਸਾਰ ਦਰ ਦਰ ਭ੍ਰਮਣਾ ਪੈਂਦਾ ਹੈ। ਇਸ ਭਾਵ ਨੂੰ ਲੈ ਕੇ ਨਾਮ ਅਭਿਆਸੀ ਨੂੰ ਜੋਨੀ ਭ੍ਰਮਣ ਰੂਪ ਭਿਖ ਮੰਗਣੀ ਨਹੀਂ ਪੈਂਦੀ। ਸੋ ਏਥੇ ਆਵਾਗਉਣ ਵਿਚ "ਭਿਖ" ਪਦ ਸਾਰੋਪਾ।

## (੮) ਅਸਚਰਜ ਅਧਿਕਰਣ

ਅਵਤਰਣਕਾ—

ਉਪਰ ਕਥਨ ਕੀਤਾ ਗਿਆ ਹੈ ਕਿ ਸ਼ਬਦ ਦਾ ਗਿਆਨ, ਸਿਮਰਨ ਅਤੇ ਧਿਆਨ ਪਰਮ ਗੁਰਮਤਿ ਹੈ, ਅਤੇ ਓਸ ਦਾ ਸਾਧਨ

ਸ੍ਰਵਣ ਮਨਨ ਅਤੇ ਨਿਧਿਆਸਨ (ਦ੍ਰਿੜਨ) ਹੈ। ਜੋ ਸ੍ਰਵਣ ਤੇ ਮਨਨ ਰੂਪ ਸਾਧਨਾ ਦਾ ਮਹਾਤਮ ਵਿਸਥਾਰ ਨਾਲ ਕਥਨ ਕੀਤਾ ਗਿਆ ਹੁਣ 'ਪੰਚ ਪਰਵਾਣ' ਦੀ ਪਉੜੀ ਵਿਚ ਜਿਨ੍ਹਾਂ ਦਾ ਧਿਆਨ ਪਰਪੱਕ ਹੋ ਕੇ ਪਰਵਾਣ ਹੋ ਚੁਕੇ ਹਨ, ਉਨ੍ਹਾਂ ਦੀ ਸਦਗਤੀ, ਦ੍ਰਿੜਨ ਦਾ ਫਲ ਤੇ ਮਹਾਤਮ ਇਹ ਦੁਨੀਆਂ ਅਤੇ ਅਦ੍ਰਿਸ਼ਟ (ਅਣਡਿਠੀ) ਸ੍ਰਿਸਟੀ ਧਰਮਰਾਇ ਦਾ ਦਰਬਾਰ, ਕਰ-ਤਾਰ ਦੀ ਇਕੋ ਵਾਕ ਨਾਲ ਕਰਨਾ ਬੇਅੰਤ ਰਚਨਾ ਆਦਿ ਅਨੇਕ ਪ੍ਰਕਰਣਾਂ ਨਾਲ "ਸਭ ਉਮਤ ਆਵਣ ਜਾਵਣੀ ਆਪੇ ਹੀ ਨਵਾਂ ਨਰੋਆ" ਅਨੁਸਾਰ ਨਿਰੰਕਾਰ ਦਾ ਸਦਾ ਇਕ ਰਸ ਅਤੇ ਸਦਾ ਸਲਾਮਤ ਥੀਣ ਦਾ ਵਰਣਨ ਕੀਤਾ ਹੈ, ਜੋ ਅੰਗੀ ਹੈ। ਇਸ ਲਈ ਵਾਹਿਗੁਰੂ ਦੀ ਬੇਅੰਤਤਾ ਦੇ ਕਾਰਣ ਉਸ ਤੇ ਬਲਿ-ਹਾਰ ਜਾਣ ਦਾ ਵਰਣਨ ਏਥੇ ਮੁਖ ਅਧਿਕਰਣ ਹੈ, ਜਿਸ ਨੂੰ ਅਨੇਕ ਪ੍ਰਕਾਰ ਦੇ ਅਲੌਕਿਕ ਅਤੇ ਅਦਭੁਤ ਭਾਵਾਂ ਨਾਲ ਪੁਸ਼ਟ ਕੀਤਾ ਹੋਣ ਕਰ ਕੇ 'ਅਦਭੁਤ' ਰਸ ਵਿਅੰਗ ਹੈ।

ਪਉੜੀ–

**ਪੰਚ ਪਰਵਾਣ ਪੰਚ ਪਰਧਾਨੁ ॥ ਪੰਚੇ ਪਾਵਹਿ ਦਰਗਹਿ ਮਾਨੁ ॥ ਪੰਚੇ ਸੋਹਹਿ ਦਰਿ ਰਾਜਾਨੁ ॥ ਪੰਚਾ ਕਾ ਗੁਰੁ ਏਕੁ ਧਿਆਨੁ ॥ ਜੇ ਕੋ ਕਹੈ ਕਰੈ ਵੀਚਾਰੁ ॥ ਕਰਤੇ ਕੈ ਕਰਣੈ ਨਾਹੀ ਸੁਮਾਰੁ ॥ ਧੌਲੁ ਧਰਮੁ ਦਇਆ ਕਾ ਪੂਤੁ ॥ ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥ ਜੇ ਕੋ ਬੁਝੈ ਹੋਵੈ ਸਚਿਆਰੁ ॥**

ਧਵਲੈ ਉਪਰਿ ਕੇਤਾ ਭਾਰੁ ॥ ਧਰਤੀ ਹੋਰੁ ਪਰੈ ਹੋਰੁ ਹੋਰੁ ॥ ਤਿਸ ਤੇ ਭਾਰੁ ਤਲੈ ਕਵਣੁ ਜੋਰੁ ॥ ਜੀਅ ਜਾਤਿ ਰੰਗਾ ਕੇ ਨਾਵ ॥ ਸਭਨਾ ਲਿਖਿਆ ਵੁੜੀ ਕਲਾਮ ॥ ਏਹੁ ਲੇਖਾ ਲਿਖਿ ਜਾਣੈ ਕੋਇ ॥ ਲੇਖਾ ਲਿਖਿਆ ਕੇਤਾ ਹੋਇ ॥ ਕੇਤਾ ਤਾਣੁ ਸੁਆ-ਲਿਹੁ ਰੂਪੁ ॥ ਕੇਤੀ ਦਾਤਿ ਜਾਣੈ ਕੌਣੁ ਕੂਤੁ ॥ ਕੀਤਾ ਪਸਾਉ ਏਕੋ ਕਵਾਉ ॥ ਤਿਸ ਤੇ ਹੋਏ ਲਖ ਦਰੀਆਉ ॥ ਕੁਦਰਤਿ ਕਵਣ ਕਹਾ ਵੀਚਾਰੁ ॥ ਵਾਰਿਆ ਨ ਜਾਵਾ ਏਕ ਵਾਰ ॥ ਜੋ ਤੁਧੁ ਭਾਵੈ ਸਾਈ ਭਲੀ ਕਾਰ ॥ ਤੂ ਸਦਾ ਸਲਾਮਤਿ ਨਿਰੰਕਾਰ ॥ ੧੬ ॥

ਪਦ ਅਰਥ—

ਪੰਚ ਵਿਸ਼ੇਸ਼ਣ (ਪਚਿ—ਵਿਸਤੀਰਣੇ ਧਾਤੂ ਨੂੰ ਸੁਰੁਪ ਅਰਥਕ ਤੱਧਿਤ ਹੋ ਕੇ ਨੁਮਦਾ ਆਗਮ) = ਬੜੇ, ਮਹਾਂ ਪੁਰਖ, ਸਿਝੇ ਹੋਏ, ਪੁਗੇ ਹੋਏ, ਗੁਰਮਤਿ ਅਨੁਸਾਰ ਮੁਕਤ ਹੋਏ ਹੋਏ ਸਿਧ। ਪੈਰਵਾਣ = ਮਨਜ਼ੂਰ ਹੋਏ, ਬਖਸ਼ੇ ਗਏ। ਪਰਧਾਨ—ਵਿਸ਼ੇਸ਼ਣ = ਮੁਖੀਏ। ਰਾਜਾਨੁ—(ਛੰਦ ਲਈ ਰਾਜਨ ਦਾ ਦੀਰਘ ਹੋ ਕੇ) = ਰਾਜਾ, ਯੋਗ ਰੂਢੀ ਨਾਲ ਧਰਮਰਾਇ।

ਗੁਰੁ—ਸੰਗਿਆ (ਗ੍ਰੀ = ਪ੍ਰਕਾਸੇ ਧਾਤੂ ਨੂੰ ਕਰਤਾ ਦਾ

ਪ੍ਰਤਯ) = ਪ੍ਰਕਾਸ਼ ਕਰਤਾ, ਲੱਛਣਾ ਬ੍ਰਿਤੀ ਨਾਲ ਸ਼ਬਦ। ਕਰਣੇ—ਭਾਵ ਵਾਚਕ = ਕੀਤੇ ਕੰਮ। ਸ਼ੁਮਾਰ—ਭਾ: ਸੰ:(ਫਾਰਸੀ) = ਗਿਣਤੀ. ਅੰਤ। ਧਉਲ—ਵਿਸ਼ੇਸ਼ਣ ਤੋਂ ਵਿਸ਼ੇਸ਼ਛਤ = ਧਉਲਾ ਬਲਦ. ਜੋ ਹਿੰਦੂ ਮਤ ਅਨੁਸਾਰ ਧਰਤੀ ਨੂੰ ਚਕੀ ਖੜਾ ਹੈ। ਸੂਤ—ਭਾ: ਮੰ: — ਠੀਕ। ਵੁੜੀ—ਕ੍ਰਿਆ = ਵਗੀ। ਕਲਾਮ —(ਓ) ਸੰ: = ਕਲਮ (ਛੰਦ ਲਈ ਦੀਰਘ) ਅ: ਭ: ਸੰ: = ਕਲਾਮ, ਬਾਣੀ। ਕੇਤਾ—ਪਰਿਮਾਣ ਵਾਚਕ ਵਿਸ਼ੇਸ਼ਣ = ਕਿਤਨਾ, ਕਿੰਨਾ। ਸੁਆਲਿਓ—ਵਿਸ਼ੇਸ਼ਣ (ਪ੍ਰਾਕ੍ਰਿਤ—ਸੁ ਕੁਮਾਰ ਉਤੋਂ 'ਕੁਮਾ' ਦਾ ਉਆ, ਰਦਾਲ ਹੋ ਕੇ) = ਸੁੰਦਰ, ਨਾਜ਼ਕ, ਮੋਹਲ। ਕੂਤ (ਫਾਰਸੀ, ਭਾ: ਸੰ:) = ਅੰਦਾਜ਼ਾ, ਤੱਕ। ਪਸਾਉ—(ਪ੍ਰ: ਭਾ: ਸੰ:) = ਪ੍ਰਸਾਰ ਵਿਸਥਾਰ, ਪਸਾਰਾ। ਕਵਾਉ (ਕੁ ਧਾਤੂ ਨੂੰ ਭਾ: ਪ੍ਰ:—ਭਾ: ਸੰ:) = ਬੋਲ, ਹੁਕਮ। ਦਰਿਆਉ—(ਸੰ:) = ਨਦੀਆਂ, ਲੱਛਣਾ ਬ੍ਰਿਤੀ ਨਾਲ—ਜਿਣਸਾਂ, ਵਸਤਾਂ, ਪ੍ਰਕਾਰਾਂ। ਕੁਦਰਤ (ਫਾ: ਸੰ:) = ਰਚਨਾ। ਨ ਏਕਵਾਰ—ਅੱਵਯਾ: ਕ੍ਰਿਆ ਵਿ:) = ਅਨੇਕ ਵਾਰ। ਸਲਾਮਤ (ਫਾ: ਵਿ:) = ਕਾਇਮ, ਥਿਰ। ਨਿਰੰ-ਕਾਰ—ਸੰ: (ਨਰ + ਓਨਕਾਰ ਤੋਂ) = ਪਾਰਬ੍ਰਹਮ।

ਮਨਜ਼ੂਰ ਹੋਏ ਹੋਏ ਪੰਚ ਪੁਰਖ ਹੀ (ਦਰਗਾਹ ਵਿਚ) ਮੁਖੀਏ ਹੁੰਦੇ ਹਨ (ਕਿਉਂਕਿ) ਪਰਮੇਸ਼ਰ ਦੀ ਕਚਹਿਰੀ ਵਿਚ ਸਿੱਝੇ ਹੋਏ ਪੁਰਸ਼ ਹੀ ਆਦਰ ਪਾਉਂਦੇ ਹਨ। ਪੰਚ ਪੁਰਖ ਹੀ ਧਰਮਰਾਜ ਦੇ ਦਰ ਤੇ ਸੁਭਾਇਮਾਨ ਹੁੰਦੇ ਹਨ। ਪੰਚਾਂ ਦਾ ਕੇਵਲ ਧਿਆਨ ਹੀ ਗੁਰੂ ਜਾਂ ਸ਼ਬਦ (ਗੁਰਮੰਤ੍ਰ) ਹੈ। ਜੇ ਕੋਈ ਕਰਤਾਰ ਦੇ ਕਰਨਿਆਂ ਦਾ ਵਿਚਾਰ ਜਾਂ ਕਥਨ ਕਰੇ ਤਾਂ ਕੋਈ ਲੇਖਾ ਨਹੀਂ ਹੋ ਸਕਦਾ। ਧਰਮਰਾਇ ਹੀ ਧਉਲਾ ਬਲਦ ਹੈ, ਜੋ

ਦਇਆ ਤੋਂ ਪੈਦਾ ਹੋਇਆ ਅਤੇ ਜਿਸ ਨੇ ਸੰਤੋਖ ਨੂੰ ਠੀਕ ਠਾਕ ਕਾਇਮ ਕਰਿ ਰਖਿਆ ਹੈ। ਜੋ ਲੋਕ ਧਉਲੇ ਬਲਦ ਦੀ ਚੁਕੀ ਹੋਈ ਧਰਤੀ ਮੰਨਦੇ ਹਨ, ਉਨ੍ਹਾਂ ਦਾ ਖੰਡਨ ਇਉਂ ਕਰਦੇ ਹਨ– ਜੇ ਕੋਈ ਸੱਚ ਦਾ ਖੋਜੀ ਹੋਵੇ ਵਿਚਾਰੇ ਕਿ ਬਲਦ ਪਰ ਕਿਤਨਾ ਕੁ ਭਾਰ ਹੋ ਸਕਦਾ ਹੈ। ? (ਕਿਉਂ ਕਿ) ਧਰਤੀ ਤਾਂ ਪਰੇ ਤੋ ਪਰੇ, ਹੋਰ ਹੋਰ ਹੈ, ਓਸ ਦੇ ਭਾਰ ਹੇਠਾਂ ਕੀਹਦਾ ਜ਼ੋਰ ਹੋ ਸਕਦਾ ਹੈ ? ਜੀਵ, (ਉਨ੍ਹਾਂ ਦੀਆਂ) ਜਾਤੀਆਂ ਅਤੇ ਰੰਗਾਂ-ਰੂਪਾਂ ਦੇ ਨਾਉਂ (ਆਦਿ) ਸਭਨਾਂ ਨੂੰ ਵਗਣ ਵਾਲੀ ਬਾਣੀ (ਰੱਬੀ ਹੁਕਮ) ਨੇ ਲਿਖਿਆ। ਇਹ ਲੇਖਾ ਕੋਈ ਲਿਖਣ ਜਾਣਦਾ ਹੈ ? ਭਾਵ, ਕੋਈ ਨਹੀਂ ਜਾਣਦਾ। ਅਤੇ ਲਿਖਿਆ ਹੋਇਆ ਲੇਖਾ (ਭੀ) ਕਿੰਨਾ ਕੁ ਹੁੰਦਾ ਹੈ ? ਭਾਵ,ਕਿਸੇ ਨੂੰ ਪਤਾ ਨਹੀਂ। ਕਿਤਨਾ (ਉਸ ਦਾ) ਜ਼ੋਰ ਹੈ ? ਅਤੇ ਕਿਤਨਾ ਸੁੰਦਰ ਰੂਪ ਹੈ ? ਕਿਤਕੀ ਕੁ ਓਸ ਦੀ ਬਖਸ਼ਸ਼ ਹੈ। ਕੌਣ (ਇਸ ਦਾ) ਕਣ ਪਾ ਸਕਦਾ ਹੈ ? ਭਾਵ ਕੋਈ ਨਹੀਂ। ਇਕੋ ਬੋਲ ਨਾਲ ਹੀ ਇਹ ਪਸਾਰਾ ਕੀਤਾ, ਜਿਸ ਤੋਂ ਲਖਾਂ ਹੀ ਜਿਣਸਾਂ ਤੇ ਪਰਕਾਰਾਂ ਵਿਚ ਰਚਨਾਂ ਵਧ ਤੁਰੀ। ਓਸ ਦੀ ਰਚਨਾ ਦਾ ਵਿਚਾਰ ਕੀ ਆਖਾਂ, (ਮੈਂ ਤਾਂ ਓਸ ਪਰ) ਅਨੇਕ ਵਾਰ ਬਲਿਹਾਰਨੇ ਜਾਂਦਾ ਹਾਂ। (ਅਤੇ ਇਹ ਆਖਦਾ ਹਾਂ ਕਿ) ਓਹੀ ਕਾਰ ਚੰਗੀ ਹੈ ਜੋ ਤੈਨੂੰ ਚੰਗੀ ਲਗੇ ਤੇ ਤੂੰ ਸਦਾ ਹੀ ਸਲਾਮਤ ਅਰਥਾਤ ਕਾਇਮ ਦਾਇਮ ਹੈਂ।

### ਵਿਚਾਰ–

੧. ਗੁਰਮਤਿ ਵਿਚ ਸਾਧਨਾ ਸੰਪੰਨ, ਧਿਆਨ ਵਿਚ ਪ੍ਰਪੱਕ ਅਤੇ ਆਪਤ (ਸਰਵੱਗ) ਪੁਰਸ਼ ਜੋ ਸੰਸਾਰ ਭਾਵ ਨੂੰ ਤਿਆਗ ਕੇ ਧਰਮਰਾਇ ਦੀ ਸਰਕਾਰ ਵਿਚ ਮੁਖੀਏ ਹੋ ਕੇ ਉਸ ਦੇ

ਨਾਲ ਨਿਆਉਂ ਕਰਨ ਵਿਚ ਸੰਮਿਲਤ ਹੁੰਦੇ ਹਨ, ਉਨ੍ਹਾਂ ਨੂੰ 'ਪੰਚ' ਆਖਿਆ ਜਾਂਦਾ ਹੈ। ਅਤੇ ਉਨ੍ਹਾਂ ਦਾ ਸੱਚੇ ਸ਼ਬਦ ਵਿਚ ਅਖੰਡਾਕਾਰ ਧਿਆਨ ਲੱਗਾ ਰਹਿੰਦਾ ਹੈ। ਇਸ ਲਈ ਉਨ੍ਹਾਂ ਪ੍ਰਾਪਤੀ ਦੇ ਵਰਣਨ ਤੋਂ ਧਿਆਨ ਰੂਪ ਸਾਧਨਾ ਦਾ ਮਹਾਤਮ ਵੱਖਰਾ ਨ ਕਰ ਕੇ ਅਰਥ ਤੋਂ ਜਣਾਇਆ ਹੈ ਕਿ ਜੋ ਗੁਰਮੁਖਿ-ਪੰਚ ਲਗਾਤਾਰ ਸ਼ਬਦ ਦਾ ਧਿਆਨ ਕਰਦੇ ਹਨ ਉਹ ਧਰਮਰਾਇ ਦੀ ਪਦਵੀ ਨੂੰ ਪ੍ਰਾਪਤ ਕਰ ਲੈਂਦੇ ਹਨ। ਭਾਵ-ਪਸ਼ੂ, ਪਾਮਰ, ਬਿਉਹਾਰੀ, ਜਗਿਆਸੂ, ਸਾਧਕ, ਭਗਤ ਆਦਿ ਸਭ ਪ੍ਰਕਾਰ ਦੇ ਜੀਵਾਂ ਨੂੰ ਉਨ੍ਹਾਂ ਦੀ ਕ੍ਰਿਤ ਕਰਮ ਦਾ ਫਲ ਭੁਗਤਾਉਣ ਵਿਚ ਧਰਮਰਾਇ ਦੇ ਸਾਂਝੀਵਾਲ ਹੁੰਦੇ ਹਨ। ਇਹ ਪਦਵੀ ਕਰਮ ਖੰਡ ਬਾਸੀ ਭਗਤਾਂ, ਪੂਰਨ ਸਿਖਾਂ ਅਤੇ ਸ਼ਹੀਦਾਂ ਸਿੰਘਾਂ ਨੂੰਹੀ ਮਿਲਦੀ ਹੈ, ਜਿਸ ਦੀ ਸਾਖੀ ਗੁਰੂ ਪੰਥ ਦੇ ਇਤਿਹਾਸ ਵਿਚੋਂ ਭਾਈ ਤਾਰੂ ਸਿੰਘ ਆਦਿ ਦੇ ਬ੍ਰਿਤਾਂਤ ਤੋਂ ਮਿਲਦੀ ਹੈ, ਜਿਨ੍ਹਾਂ ਨੇ ਜ਼ਾਲਮਾਂ ਨੂੰ ਸਜ਼ਾ ਦਿਵਾਉਣ ਲਈ ਦਰਗਾਹ ਵਿਚ ਓਸ ਦੇ ਨਾਲ ਹੀ ਪੁਜਣਾ ਸੀ।

੨. "ਦਰ ਰਾਜਾਨੁ" ਦੇ 'ਨ' ਦਾ ਔਂਕੜ ਦਸਦਾ ਹੈ ਕਿ ਇਹ ਪਦ ਇਕ ਬਚਨੀ ਹੈ। ਸੋ ਛੰਦ ਦੇ 'ਸ਼੍ਰਤੀ ਅਨਪ੍ਰਾਸ' ਲਈ 'ਰਾਜਨੁ' ਦੇ ਥਾਂ 'ਰਾਜਾਨੁ' ਪੜ੍ਹਿਆ ਗਿਆ ਹੈ। ਅਤੇ 'ਏਕ ਸੇਸ਼' ਬ੍ਰਿਤੀ ਕਰ ਕੇ 'ਰਾਜਨੁ' ਪਦ ਦਾ ਦੂਜਾ ਅੰਸ 'ਧਰਮ' ਪਦ ਉਪਰੋਂ ਗਿਆਤ ਹੋ ਜਾਂਦਾ ਹੈ।

੩. 'ਗੁਰੂ' ਸਬਦ ਦਾ ਅਰਥ 'ਪ੍ਰਕਾਸ਼ ਰੂਪ' ਹੈ। ਸੋ ਪ੍ਰਕਾਸ਼ ਰੂਪ ਪਦਾਰਥ 'ਸ੍ਵਯੰ ਪ੍ਰਕਾਸ਼' ਹੀ ਹੁੰਦਾ ਹੈ, ਜਿਸ ਨੂੰ ਗਿਆਨ, ਪਰਾ ਪੂਰਬਲੀ ਭਾਵਨੀ, ਨਿੱਤ ਸਬਦ ਜਾਂ ਸ਼ਬਦ

ਬ੍ਰਹਮ ਅਥਵਾ ਗੁਰੂ ਆਖਿਆ ਜਾਂਦਾ ਹੈ । ਸੋ ਪੰਚ ਪੁਰਖਾਂ ਦਾ ਧਿਆਨ "ਸਬਦ ਗੁਰੂ ਸੁਰਤਿ ਧੁਨਿ ਚੇਲਾ" ਆਦਿ ਮਹਾਂ ਵਾਕਾਂ ਅਨੁਸਾਰ ਕੇਵਲ ਸ਼ਬਦ ਬ੍ਰਹਮ ਜਾਂ ਸ਼ਬਦ ਗੁਰੂ ਵਿਚ ਅਖੰਡਾਕਾਰ ਲਗਿਆ ਰਹਿੰਦਾ ਹੈ । ਅਥਵਾ "ਗਿਆਨ ਮੈ ਧਿਆਨ ਧਿਆਨ ਮੈ ਮਨੂਆ ।" ਆਦਿ ਵਾਕਾਂ ਦੁਆਰਾ ਪੰਚਾਂ ਦਾ ਸ਼ਬਦ ਗੁਰੂ ਇਕੋ ਧਿਆਨ ਹੈ, ਇਉਂ ਆਖਣਾ ਭੀ ਠੀਕ ਹੈ । ਭਾਵ 'ਪੰਚਾਂ ਦਾ ਗੁਰੂ ਇਕੋ ਧਿਆਨ' ਜਾਂ ਪੰਚਾਂ ਦੇ ਧਿਆਨ ਵਿਚ ਇਕੋ ਗੁਰ (ਸ਼ਬਦ) ਹੈ, ਇਸ ਪ੍ਰਕਾਰ ਦੇ ਅਰਥਾਂ ਦਾ ਓਤਪੋਤ ਭਾਵ (ਤਾਣਾ ਪੇਟਾ) ਨਾਲ ਇਕੋ ਤਾਤਪ੍ਰਯ ਹੈ ।

੪. ਸ਼ੰਕਾ ਪੰਚਾਂ ਦੀ ਗਤੀ ਅਤੇ ਧਿਆਨ ਦਾ ਮਹਾਤਮ ਦਸਦੇ ਹੋਏ 'ਜੇ ਕੋ ਕਹੈ' ਇਥੋਂ ਹੋਰ ਹੀ ਪ੍ਰਕਰਣ ਅਰੰਭ ਕਰਨਾ 'ਭਿੰਨ ਵਿਧੇਯ' ਦੋਸ਼ ਹੈ । ਉੱਤਰ-

ਜੇ ਕੋਈ ਇਹ ਸ਼ੰਕਾ ਕਰੇ ਕਿ ਪੰਚ ਪਰਵਾਣ ਕਿਹੜੀ ਸ੍ਰਿਸ਼ਟੀ ਵਿਚੋਂ ਹੋਏ ? ਤਾਂ ਏਸ ਦੇ ਉੱਤਰ ਵਿਚ 'ਜੇ ਕੋ ਕਹੈ' ਇਤਿਆਦਿ ਵਾਕਾਂ ਦਾ ਉਚਾਰਨ ਹੈ, ਜਿਨ੍ਹਾਂ ਦਾ ਭਾਵ ਧਰਤੀ ਨੂੰ ਚੱਕਣ ਵਾਲਾ, ਸੰਤੋਖ ਨੂੰ ਕਾਇਮ ਰੱਖਣ ਵਾਲਾ, ਜੀਵਾਂ ਨੂੰ ਕ੍ਰਿਤ ਕਰਮ ਦਾ ਫਲ ਦੇਣ ਵਾਲਾ ਅਤੇ ਸਮੂਹ ਜੀਵਾਂ ਦੇ ਧਰਮਾਂ ਦਾ ਸਮੁਦਾਇ ਰੂਪ ਪਰਮੇਸ਼ਰ ਦੀ ਨਿਯਾਮਕ-ਸ਼ਕਤੀ—"ਧਰਮ ਤੱਤ" ਕਰ ਕੇ ਵਰਣਨ ਕੀਤੀ ਜਾਂਦੀ ਹੈ । ਅਤੇ ਉਸ ਦੀ ਸਰਕਾਰ ਵਿਚ ਅਨੇਕ ਪ੍ਰਕਾਰ ਦੀਆਂ ਸ੍ਰਿਸ਼ਟੀਆਂ, ਉਨ੍ਹਾਂ ਵਿਚਲੇ ਜੀਵ, ਜਾਤਾਂ ਅਤੇ ਨਾਮ-ਰੂਪ ਆਦਿ ਬਿਅੰਤ ਪਦਾਰਥ ਹਨ । ਅਤੇ ਧਰਮ ਲੋਕ ਜਾਂ ਧਰਮਰਾਇ ਦਾ ਮੰਡਲ ਭੀ ਭੂਲੋਕ ਨਾਲੋਂ ਵੱਖਰੀ, ਅਣਡਿਠੀ ਅਤੇ ਵਿਲੱਖਣ ਸ੍ਰਿਸ਼ਟੀ ਹੈ ।

੫. ਕਈਆਂ ਨੇ ਧਰਤੀ ਨੂੰ ਚੱਕਣ ਵਾਲਾ ਬਲਦ ਦਸਿਆ ਹੈ। ਇਸਦੇ ਖੰਡਨ ਲਈ "ਜੇ ਕੋ ਬੁਝੈ ਹੋਵੈ ਸਚਿਆਰ" ਇਤਿਆਦਿ ਮਹਾਂਵਾਕਾਂ ਵਿਚ ਦਸਿਆ ਹੈ ਕਿ ਧਰਤੀ ਨੂੰ ਸੱਤਾ ਦੇਣ ਵਾਲਾ ਧਰਮ ਤੱਤ ਹੀ ਹੈ, ਜਿਸ ਦਾ ਦੂਜਾ ਰੂਪ ਧਰਮਰਾਇ ਹੈ। ਜਿਸ ਦੀ ਸਰਕਾਰ ਵਿਚ ਅਨੇਕ ਪ੍ਰਕਾਰ ਦੀ ਸ੍ਰਿਸ਼ਟੀ ਹੈ ਅਤੇ ਉਨ੍ਹਾਂ ਦੇ ਕ੍ਰਿਤ ਦਾ ਲੇਖਾ ਅਤੇ ਭੁਗਤਾਣ ਹੈ। ਇਸ ਤੋਂ ਅਗੇ ਉਕਤ ਪਉੜੀ ਦੇ ਅਨੁਵਾਕ ਰੂਪ 'ਅਸੰਖ' ਦੀਆਂ ੩ ਪਉੜੀਆਂ ਦਾ ਨਿਰਦੇਸ਼ ਹੈ।

੬. ਕਈ ਦਾਰਸ਼ਨਕ ਸ੍ਰਿਸ਼ਟੀ ਰਚਨਾ ਦਾ ਕਾਰਣ ਜੀਵਾਂ ਦੇ ਪੂਰਬਲੇ ਕਰਮਾਂ ਜਾਂ ਅਦ੍ਰਿਸ਼ਟਾਂ ਨੂੰ ਦਸਦੇ ਹਨ। ਕਈ ਪ੍ਰਧਾਨ (ਪ੍ਰਕ੍ਰਿਤੀ) ਦੇ ਗੁਣ ਵਧ-ਘਟ ਹੋ ਜਾਣ ਤੋਂ ਅਤੇ ਕਈ ਬ੍ਰਹਮ ਦੇ ਅਗਿਆਨ ਕਰ ਕੇ ਅਣਹੋਈ ਹੀ ਭਾਸਦੀ ਪ੍ਰਵਾਹ ਰੂਪ ਤੇ ਅਨਾਦੀ, ਪਰ ਬ੍ਰਹਮ ਦੇ ਗਿਆਨ ਤੇ ਉੜ ਜਾਂਦੀ ਦਸਦੇ ਹਨ। ਕਈ ਸ਼ਾਕਤਕ ਸ਼ਿਵ ਅਤੇ ਸ਼ਕਤੀ ਦੇ ਸੰਜੋਗ ਤੋਂ, ਕਈ ਵੈਸ਼ਣਵ, ਵਿਸ਼ਨੂੰ ਤੇ ਲੱਛਮੀ ਦੇ ਮੇਲ ਤੋਂ ਹੋਣੀ ਦਸਦੇ ਹਨ। ਇਨਾਂ ਸਭ ਦੇ ਨਿਖੇਧ ਕਰਨ ਲਈ "ਕੀਤਾ ਪਸਾਉ। ਏਕੋ ਕਵਾਉ" ਵਿਚ ਦਸਿਆ ਹੈ ਕਿ ਸ੍ਰਿਸ਼ਟੀ ਰਚਨਾ ਦਾ ਉਪਰੋਕਤ ਕੋਈ ਕਾਰਣ ਨਹੀਂ, ਸਗੋਂ ਵਾਹਿਗੁਰੂ "ਸਹਜੇ ਸ੍ਰਿਸਟਿ ਉਪਾਇਦਾ ਸਹਜੇ ਕਰੇ ਵਿਣਾਸ" ਆਦਿ ਪ੍ਰਮਾਣਾਂ ਦੇ ਆਸ਼ੇ ਅਨੁਸਾਰ ਅਪਣੇ ਸੁਭਾਵ ਤੋਂ ਹੀ ਆਪ ਨੂੰ 'ਇਕ ਤੋਂ ਬਹੁ ਰੂਪ' ਵੇਖਣ ਲਈ ਇਕੋ ਵਾਕ 'ਕੀਤਾ ਪਸਾਉ ਏਕੋ ਕਵਾਉ। ਨਾਲ "ਬਹੁ ਬਿਧਿ ਅਨਿਕ ਪ੍ਰਕਾਰ" ਦੀ ਰਚਨਾ ਕਰਦਾ ਹੈ। ਇਸ ਵਿਚ "ਵੇਖੈ ਵਿਗਸੈ ਕਰਿ ਵੀਚਾਰ"

ਅਤੇ "ਜਹ ਆਪਿ ਰਚਿਓ ਪਰਪੰਚ ਅਕਾਰ। ਤਿਹੁ ਗੁਣ ਮਹਿ ਕੀਨੋ ਬਿਸਥਾਰ। ਪਾਪ ਪੁੰਨ ਤਹਿ ਭਈ ਕਹਾਵਤ। ਕੋਊ ਨਰਕ ਕੋਊ ਸੁਰਗ ਬੰਛਾਵਤ।" ਇਤਿਆਦ ਵਾਕ ਭੀ ਪ੍ਰਮਾਣ ਹਨ।

੭. ਪ੍ਰਸ਼ਨ–ਉੱਪਰ ਪੰਚ ਪ੍ਰਵਾਣ, ਧਰਮ ਰਾਜ, ਅਨੇਕ ਪ੍ਰਕਾਰ ਦੀ ਸ੍ਰਿਸ਼ਟੀ ਦਾ ਵਰਣਨ ਕੀਤਾ, ਅੰਤ ਵਿਚ "ਜੋ ਤੁਧਿ ਭਾਵੈ ਸਾਈ ਭਲੀ ਕਾਰ" ਆਦਿ ਵਿਚ ਪਰਮੇਸਰ ਦਾ ਭਾਣਾ, ਓਸਦੀ ਸਦਾ ਸਲਾਮਤੀ ਅਤੇ ਓਸਦੇ ਬਲਿਹਾਰ ਜਾਣਾ, ਇਹ ਕਈ ਅਜਿਹੇ ਵਾਕ ਕਥਨ ਕੀਤੇ ਹਨ ਜੋ ਉਪਰਲੇ ਭਾਵਾਂ ਨਾਲ ਸੰਗਤੀ ਨਹੀਂ ਖਾਂਦੇ।

ਉੱਤਰ–

ਪਉੜੀ ਦੇ ਪੂਰਬਾਰਧ ਵਿਚ ਅਨੇਕ ਭਾਵ ਪਰਸਪਰ ਭਿੰਨਤਾ ਰਖਣ ਵਾਲੇ ਜ਼ਰੂਰ ਹਨ, ਪਰ ਉਹ ਭੀ 'ਕਾਰਯ-ਕਾਰਣ' ਰੂਪ ਸੰਗਤੀ ਨਾਲ ਪਰਸਪਰ ਸੰਬੰਧਿਤ ਹਨ। ਅਤੇ ਇਹ ਸਮੂਹ ਭਾਵ ਅੰਤਿਮ-ਅਸਥਾਈ ਭਾਵ ਨਾਲ 'ਅੰਗਾਂਗੀ ਭਾਵ' ਰੂਪ ਸੰਗਤੀ ਨੂੰ ਲੈ ਕੇ ਸੰਗਤ ਹਨ। ਅਰਥਾਤ ਪਰਮੇਸ਼ਰ ਦੀ ਬੇਅੰਤਤਾ ਤੇ ਅਸਚਰਜਤਾ ਪਰ ਬਲਿਹਾਰ ਜਾਣਾ ਅਸਥਾਈ (ਮੁੱਖ) ਭਾਵ ਅਤੇ ਪੰਚਾਂ ਦੀ ਗਤੀ, ਧਰਮਰਾਇ ਦੀ ਮਹੱਤਤਾ, ਨਿਧਿਆਸਨ ਦਾ ਮਹਾਤਮ ਅਤੇ ਬਿਅੰਤ ਪ੍ਰਕਾਰ ਦੀ ਰਚਨਾ ਇਕੋ ਹੁਕਮ ਨਾਲ ਹੋਣੀ ਇਹ ਅਸਚਰਜ ਭਾਵ ਉਸਦੇ ਅੰਗ ਹੋਣ ਕਰ ਕੇ ਉਪਰੋਕਤ ਭਾਵਾਂ ਦੀ ਉਕਤ ਸੰਗਤੀ ਤੋਂ 'ਅਦਭੁਤ ਰਸ' ਵਿਅੰਗ ਹੈ।

ਪਉੜੀ

**ਅਸੰਖ ਜਪ ਅਸੰਖ ਭਾਉ ॥ ਅਸੰਖ ਪੂਜਾ ਅਸੰਖ ਤਪ ਤਾਉ ॥ ਅਸੰਖ ਗ੍ਰੰਥ ਮੁਖਿ ਵੇਦ ਪਾਠ ॥ ਅਸੰਖ ਜੋਗ ਮਨ ਰਹਹਿ ਉਦਾਸ ॥ ਅਸੰਖ ਭਗਤ ਗੁਣ ਗਿਆਨ ਵੀਚਾਰ ॥ ਅਸੰਖ ਸਤੀ ਅਸੰਖ ਦਾਤਾਰ ॥ ਅਸੰਖ ਸੂਰ ਮੁਹ ਭਖ ਸਾਰ ॥ ਅਸੰਖ ਮੋਨ ਲਿਵ ਲਾਇ ਤਾਰ ॥ ਕੁਦਰਤ ਕਵਣ ਕਹਾ ਵੀਚਾਰੁ ॥ ਵਾਰਿਆ ਨ ਜਾਵਾ ਏਕ ਵਾਰ ॥ ਜੋ ਤੁਧੁ ਭਾਵੈ ਸਾਈ ਭਲੀ ਕਾਰ ॥ ਤੂ ਸਦਾ ਸਲਾਮਤਿ ਨਿਰੰਕਾਰ ॥ ੧੭ ॥**

## ਪਦ ਅਰਥ

ਅਸੰਖ (ਅ + ਸੰਖ = ਨਞ ਤਤ ਪੁਰਖ ਸਮਾਸ) ਗਿਣਤੀ ਤੋਂ ਰਹਿਤ, ਬੇ ਅੰਤ। ਭਾਉ (ਪ੍ਰਾ: ਭਾ: ਸੰ:) = ਭਾਵ, ਮਤੇ। ਤਪ ਤਾਉ (ਭਾ: ਸੰ:) ਤਿਤਿੱਖਿਆ, ਘਾਲਾਂ। ਭਗਤ (ਕ: ਕ੍ਰਿਦੰਤ) = ਭਜਨ ਕਰਨ ਵਾਲੇ। ਸਤੀ (ਵਿਸ਼ੇਸ਼ਣ, ਸਤ + ੀ = ਤ: ਪੂ:) = ਸਤ ਰੱਖਣ ਵਾਲੇ।
ਦਾਤਾਰ (ਵਿ: ਬ: ਬਚਨ) = ਦਾਤੇ। ਸੂਰ (ਵਿਸ਼ੇਸ਼ਣ) ਸੂਰਮੇ। ਮੁਹ ਭਖ ਸਾਰ (ਦੀਰਘ ਸਮਾਸ-ਬਹੁ ਬ੍ਰੀਹਿ) ਮੂੰਹ ਪਰ ਭਾਵ–ਸਾਮ੍ਹਣੇ ਹੋ ਕੇ ਲੋਹੇ (ਸ਼ਸਤ੍ਰ) ਖਾਣ ਵਾਲੇ। ਮੋਨਿ

(ਵਿਸ਼ੇਸ਼ਣ ਮੋਨ ਨੂੰ ਤ: ਪੂ:) = ਚੁਪ ਸਾਧਣ ਵਾਲੇ ਜੋਗੀ।

ਅਰਥ -

ਬਿਅੰਤ ਹੀ ਜਪ ਅਤੇ ਬਿਅੰਤ ਹੀ ਭਾਵ ਅਰਥਾਤ ਮਤੇ ਹਨ। ਅਣਗਣਤ ਹੀ ਪੂਜਾਂ ਅਤੇ ਅਣਗਿਣਤ ਹੀ ਤਪ ਤੇ ਘਾਲਾਂ ਹਨ। ਬਿਅੰਤ ਹੀ ਪੁਸਤਕ ਅਤੇ ਮੁਖ ਤੋਂ ਪੜ੍ਹਨ ਯੋਗ ਵੇਦਾਂ ਦੇ ਪਾਠ ਹਨ। ਅਣਗਿਣਤ ਹੀ ਜੋਗ ਹਨ, ਜਿਨ੍ਹਾਂ ਨਾਲ ਮਨ ਬੈਰਾਗੀ ਹੋਇਆ ਰਹਿੰਦਾ ਹੈ। ਬਿਅੰਤ ਹੀ ਭਗਤ ਜਨ (ਉਸਦੇ) ਗੁਣ ਅਤੇ ਗਿਆਨ ਦੀ ਵਿਚਾਰ ਕਰ ਰਹੇ ਹਨ ਅਤੇ ਬਿਅੰਤ ਹੀ ਸਤ ਵਿਚ ਰਹਿਣ ਵਾਲੇ ਅਤੇ ਦਾਤੇ ਹਨ। ਅਸੰਖਾਂ ਹੀ ਸੂਰਮੇ ਸਾਮ੍ਹਣੇ ਨੂੰ ਮੂੰਹ ਕਰ ਕੇ ਸ਼ਸਤ੍ਰ ਖਾਂਦੇ ਹਨ ਅਤੇ ਅਸੰਖਾਂ ਹੀ ਮੋਨੀ ਚੁਪ ਸਾਧਣ ਵਾਲੇ ਲਿਵ ਦੀ (ਇਕ ਰਸ) ਤਾਰ ਲਾ ਰਹੇ ਹਨ।

ਵਿਚਾਰ–

੧. ਜਪ–ਅਘ ਮਰਖਣ = ਪਾਪ ਨਾਸ ਕਰਨ ਵਾਲਾ; ਇਸਟ ਸਿਧੀ ਲਈ ਕਾਮਜ ਕਲਪ, ਸ੍ਵਸਤੀ ਵਾਚਨ–ਸ੍ਵਾਧਿਆਇ, ਕਲਿਆਣ ਕਾਰੀ–ਸੰਕਟ ਮੋਚਨ ਅਤੇ ਸ਼ਤ੍ਰੂ ਦਮਨ ਆਦਿ ਬਿਅੰਤ ਹੀ ਹਨ।

੨. ਭਾਉ–ਅਖਰਾਰਥ, ਲੱਛਾਰਥ, ਵਿਅੰਗ ਅਤੇ ਤਾਤ ਪ੍ਰਯ ਆਦਿ ਅਨੇਕ ਹਨ।

੩. ਪੂਜਾ–ਅਰਚਾ, ਬੰਦਨ, ਸੇਵਨ, ਲੇਪਨ, ਪ੍ਰਕਰਮਣ ਅਰਪਣ, ਪ੍ਰਨਿਧਾਨ, ਸਤੋਤਰ ਪਾਠ, ਅਹੰਗ੍ਰਹ ਉਪਾਸ਼ਨਾ ਅਤੇ ਪ੍ਰਣਵ ਉਪਾਸ਼ਨਾ ਅਦਿ ਬਿਅੰਤ ਹਨ।

੪. ਤਪ–ਪੰਚਾਗਨਿ ਤਾਪਨ, ਜਲ ਹੇਮਤ, ਕੀਲਕ,

ਸੇਵਨ, ਬਿਭੂਤੀ ਲੇਪਨ ਤੇ ਸੱਥਰ ਕਰਨ ਅਤੇ ਸ਼ਮਸ਼ਾਨ ਸੇਵਨ ਆਦਿ।

੫. ਗ੍ਰੰਥ—ਵੇਦ ਸ਼ਾਸਤ੍ਰ ਆਦਿ ਪਰਾ ਵਿਦਿਆ ਅਤੇ ਅਰਥ ਸ਼ਾਸਤ੍ਰ ਤਥਾ ਉਪਵੇਦ ਆਦਿ ਅਪਰਾ ਵਿਦਿਆ ਦੇ ਨਿਬੰਧ ਅਸੰਖਾਂ ਹੀ ਹਨ।

੬. ਮੁਖ ਪਾਠ—ਵਿਆਕਰਣ, ਸੂਤਰ ਗ੍ਰੰਥ, ਵਾਰਤਿਕ ਅਤੇ ਸਹਸਰ ਨਾਮ ਆਦਿ।

ਜੋਗ—ਕਰਮ ਜੋਗ, ਗਿਆਨ ਜੋਗ, ਰਾਜ ਜੋਗ, ਭਗਤ ਜੋਗ, ਮੋਨ ਜੋਗ, ਸਾਕਾਰ ਜੋਗ, ਨਿਰਾਕਾਰ ਜੋਗ ਤਥਾ ਸਹਜ ਜੋਗ ਆਦਿ ਅਨੰਤ ਹਨ।

੮. ਭਗਤ—ਦੇਵ ਭਗਤ, ਦੇਵੀ ਪੂਜਕ, ਦਾਸ ਬੁਧਿ, ਸਖਾ ਬੁਧਿ, ਬੰਦਨ ਬੁਧ ਆਦਿ ਭੇਦ ਤੇ ਨੌਧਾ ਭਗਤ।

੯. ਗੁਣ ਤੇ ਗਿਆਨ ਭੀ ਜਿਤਨੇ ਪਦਾਰਥ ਹਨ, ਉਤਨੇ ਹੀ ਉਹਨਾਂ ਦੇ ਗਿਆਨ ਅਤੇ ਜਿਤਨੇ ਪਦਾਰਥ, ਉਨ੍ਹਾਂ ਨਾਲੋਂ ਭੀ ਵਧੇਰੇ ਉਨ੍ਹਾਂ ਦੇ ਗੁਣ ਅਤੇ ਹੁਨਰ-ਕਲਾ ਆਦਿ ਅਨੰਤ ਹਨ।

੧੦. ਦਾਤਾਰ-ਧਨ, ਵਿਦਿਆ, ਦੀਖਿਆ, ਸਿਖਿਆ ਅਤੇ ਜੀਅ ਦਾਨ ਦੇਣ ਵਾਲੇ ਅਨੇਕ ਹਨ।

ਪਉੜੀ

**'ਅਸੰਖ ਮੂਰਖ ਅੰਧ ਘੋਰ ॥ ਅਸੰਖ ਚੋਰ ਹਰਾਮ ਖੋਰ ॥ ਅਸੰਖ ਅਮਰ ਕਰਿ ਜਾਹਿ ਜੋਰ ॥ ਅਸੰਖ ਗਲ ਵਢ ਹਤਿਆ ਕਮਾਹਿ ॥ ਅਸੰਖ ਪਾਪੀ**

ਪਾਪੁ ਕਰਿ ਜਾਹਿ ॥ ਅਸੰਖ ਕੂੜਿਆਰ ਕੂੜੇ ਫਿਰਾਹਿ ॥ ਅਸੰਖ ਮਲੇਛ ਮਲੁ ਭਖਿ ਖਾਹਿ ॥ ਅਸੰਖ ਨਿੰਦਕ ਸਿਰਿ ਕਰਹਿ ਭਾਰੁ ॥ ਨਾਨਕੁ ਨੀਚੁ ਕਹੈ ਵੀਚਾਰੁ ॥ ਵਾਰਿਆ ਨ ਜਾਵਾ ਏਕ ਵਾਰ ॥ ਜੋ ਤੁਧੁ ਭਾਵੈ ਸਾਈ ਭਲੀ ਕਾਰ ॥ ਤੂ ਸਦਾ ਸਲਾਮਤਿ ਨਿਰੰਕਾਰ ॥ ੧੮ ॥"

ਪਦ ਅਰਥ-

ਅੰਧ ਘੋਰ (ਸੰ: ਕ: ਸਾ: ਸਮਾਸ) = ਘੋਰ ਅੰਨ੍ਹੇ, ਨਿਪਟ ਅਗਿਆਨੀ । ਹਰਾਮ ਖੋਰ (ਫਾ: ਸੰ: ਦੂਜਾ ਤਤ ਪੁਰਖ ਸਮਾਸ) = ਨਹੱਕ ਖਾਣ ਵਾਲੇ। ਅਮਰ (ਫਾ: ਸੰ:) = ਹੁਕਮ ਕਰਨ ਵਾਲੇ, ਰਾਜੇ। ਜੋਰ (ਭਾ: ਸੰ:) ਤਾਣ, ਜ਼ੁਲਮ, ਧੱਕਾ। ਹਤਿਆ (ਭਾ: ਸੰ:) ਹਿੰਸਾ, ਖ਼ੂਨ । ਕੂੜਿਆਰ (ਸੰ: ਕੂੜ ਨੂੰ ਤੱਧਿਤ ਪ੍ਰ:) = ਝੂਠੇ। ਮਲੇਛ (ਵਿਸ਼ੇਸ਼ਣ) ਸੰਸਕਾਰ ਰਹਿਤ, ਕੁਕਰਮੀ, ਪਤਿਤ । ਮਲੁ (ਸੰ: = ਮੈਲ, ਅਭੱਖ, ਗੰਦ । ਭਖ = (ਭਾ: ਸੰ:) ਖਾਣ ਜੋਗ, ਖਾਜਾ । ਨਿੰਦਕ (ਸੰ: ਕਾ: ਵਾ:) ਨਿੰਦਾ ਕਰਨ ਵਾਲੇ, ਸਿੱਠ ਕਰਨ ਵਾਲੇ। ਨੀਚੁ (ਵਿਸ਼ੇਸ਼ਣ) ਨੀਵੇਂ ਕਰਮ ਕਰਨ ਵਾਲੇ।

ਅਰਥ -

ਬਿਅੰਤ ਹੀ ਮੂਰਖ ਅਤੇ ਘੋਰ ਅਗਿਆਨੀ ਹਨ । ਬਿਅੰਤ ਹੀ ਨ ਹੱਕ ਖਾਣ ਵਾਲੇ ਚੋਰ ਹਨ। ਅਣਗਿਣਤ ਹੀ ਰਾਜੇ ਧੱਕਾ ਕਰਿ ਜਾਂਦੇ ਹਨ । ਅਣਗਿਣਤ ਹੀ ਗਲੇ ਕਟ

ਕਟ ਕੇ ਹਿੰਸਾ ਕਰਦੇ ਹਨ ਅਤੇ ਅਣਗਿਣਤ ਪਾਪੀ ਪਾਪ ਕਮਾ ਜਾਂਦੇ ਹਨ। ਬਿਅੰਤ ਹੀ ਝੂਠੇ ਲੋਕ ਝੂਠੇ (ਕੰਮਾਂ ਵਿਚ) ਫਿਰੀ ਜਾਂਦੇ ਹਨ; ਬਿਅੰਤ ਹੀ ਕੁਕਰਮੀ ਅਖੈਖ ਖਾਜਾ ਖਾਂਦੇ ਹਨ। ਅਣਗਿਣਤ ਹੀ ਨਿੰਦਾ ਕਰਨ ਵਾਲੇ (ਆਪਣੇ) ਸਿਰ ਤੇ ਭਾਰ (ਪਾਪ) ਲੈਂਦੇ ਹਨ। ਗੁਰਦੇਵ ਇਹ ਵਿਚਾਰ ਕਥਨ ਕਰਦੇ ਹਨ ਕਿ ਇਹ (ਸਭ) ਨੀਚ ਹਨ।

ਵਿਚਾਰ—

੧. ਏਸ ਅਨੁਵਾਕ ਰੂਪ ਪਉੜੀ ਵਿਚ ਭੈੜਿਆਂ ਦੀ ਸ਼੍ਰੇਣੀ ਦਾ ਕਥਨ ਕਰ ਕੇ ਇਹ ਦਸਿਆ ਗਿਆ ਹੈ ਕਿ ਨੀਚ ਸ਼੍ਰੇਣੀ ਦੀ ਸ੍ਰਿਸ਼ਟੀ ਭੀ ਓਸੇ ਨਿਰੰਕਾਰ ਦੀ ਰਚਨਾ ਦੇ ਅੰਦਰ ਹੀ ਹੈ।

੨. ਅਖਾਜ ਖਾਣ ਵਾਲਿਆਂ ਨੂੰ "ਮਲੇਛ" ਕਥਨ ਕੀਤਾ ਹੈ, ਨਾ ਕਿ ਕਿਸੇ ਵਿਸ਼ੇਸ਼ ਜਾਤਿ ਜਾਂ ਦੇਸ ਬਾਸੀਆਂ ਨੂੰ। "ਅਖਾਜ" ਦਾ ਭਾਵ ਹੈ-ਜੋ ਆਪਣਾ ਹੱਕ ਨਹੀਂ ਜਾਂ ਜੋ ਧਰਮ ਤੋਂ ਵਿਰੁਧ ਹੋਣ ਕਰ ਕੇ ਨਿਖਿੱਧ ਹੈ, ਅਥਵਾ ਮੈਲ ਦਾ ਭਖਣਾ ਅਰਥਾਤ ਕੁਕਰਮ ਕਰ ਕੇ—ਭੈੜਾ ਕਿੱਤਾ ਕਰਕੇ ਖਾਣਾ। ਸੋ ਮੈਲੇ ਕਰਮਾਂ ਵਾਲਾ, ਭਾਵੇਂ ਕਿਸੇ ਭੀ ਜਾਤੀ ਜਾਂ ਦੇਸ-ਧਰਮ ਵਾਲਾ ਹੋਵੇ, ਸੋਈ 'ਮਲੇਛ' ਹੈ।

੩. "ਨਾਨਕੁ ਨੀਚੁ ਕਹੈ" ਇਸ ਤੁਕ ਦਾ ਅਨ੍ਵਯ ਇਉਂ ਹੈ—"ਨਾਨਕੁ ਵਿਚਾਰੁ ਨੀਚੁ ਕਹੈ" ਅਰਥਾਤ ਗੁਰੂ ਨਾਨਕ ਦੇਵ ਜੀ ਨੀਚੁ ਸ੍ਰੇਣੀ ਦੀ ਵਿਚਾਰ ਕਥਨ ਕਰਦੇ ਹਨ। ਕਈ ਅਗਿਆਨੀ "ਨੀਚੁ" ਪਦ ਨੂੰ ਨਾਨਕ ਪਦ ਨਾਲ ਜੋੜ ਕੇ ਉਕਤ ਪਦ ਦਾ ਵਿਸ਼ੇਸ਼ਣ ਸਮਝ ਲੈਂਦੇ ਹਨ। ਪਰ ਏਸ

ਤਰਾਂ ਕਰਨ ਨਾਲ ਵਕਤਾ ਵਿਚ ਨੀਚਤਾ ਦਾ ਆਰੋਪ ਹੋ ਜਾਣ ਤੇ ਤਾਤ ਪ੍ਰਯ ਦਾ ਉੱਕਾ ਹੀ ਅਭਾਵ ਅਤੇ 'ਬਿਅਰਥ ਵਿਸ਼ੇਸ਼ਤਾ' ਦੋਸ਼ ਹੋ ਜਾਂਦਾ ਹੈ। ਅਰਥਾਤ ਨੀਚੁ ਸ੍ਰੇਣੀ ਅਤੇ ਵਿਚਾਰੁ ਇਹ ਦੋਵੇਂ ਵਾਕ ਦਾ ਵਿਧੇਯ ਹੈ, ਉਨ੍ਹਾਂ ਦਾ ਕਰਤਾ 'ਨੀਚੁ' ਕਿਸ ਪ੍ਰਯੋਜਨ ਨੂੰ ਲੈ ਕੇ ਹੋਇਆ ? ਫੇਰ ਅਜਿਹਾ ਅਰਥ ਅਨਿਸ਼ਟ ਹੋਣ ਕਰ ਕੇ ਅਨਰਥਕਾਰੀ ਭੀ ਹੈ। ਤੀਜੇ "ਨੀਚੁ" ਪਦ ਔਂਕੜ ਵਾਲਾ ਹੋਣ ਕਰ ਕੇ ਇਕ ਬਚਨੀ ਪਦਵੀ ਵਾਚੀ ਨਾਉਂ ਹੈ, ਵਿਸ਼ੇਸ਼ਣ ਨਹੀਂ। ਇਸ ਲਈ 'ਨੀਚ ਸ੍ਰੇਣੀ' ਲਈ ਉਸ ਦੇ ਥਾਂ (ਵਿਸ਼ੇਸ਼ਵਤ) ਆਇਆ ਹੈ ਜੋ ਵਿਧੇਯ ਦਾ ਅੰਗ ਹੈ, ਉਦੇਸ਼ ਰੂਪ "ਨਾਨਕੁ" ਪਦ ਦਾ ਅੰਗ ਜਾਂ ਵਿਸ਼ੇਸ਼ਣ ਨਹੀਂ।

ਪਉੜੀ–

ਅਸੰਖ ਨਾਵ ਅਸੰਖ ਥਾਵ ॥ ਅਗੰਮ ਅਗੰਮ ਅਸੰਖ ਲੋਅ। ਅਸੰਖ ਕਹਹਿ ਸਿਰਿ ਭਾਰੁ ਹੋਇ ॥ ਅਖਰੀ ਨਾਮੁ ਅਖਰੀ ਸਾਲਾਹ ॥ ਅਖਰੀ ਗਿਆਨੁ ਗੀਤ ਗੁਣ ਗਾਹ॥ ਅਖਰੀ ਲਿਖਣੁ ਬੋਲਣੁ ਬਾਣਿ॥ ਅਖਰਾ ਸਿਰਿ ਸੰਜੋਗੁ ਵਖਾਣਿ ॥ ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ॥ ਜਿਵ ਫੁਰਮਾਏ ਤਿਵ ਤਿਵ ਪਾਹਿ ॥ ਜੇਤਾ ਕੀਤਾ ਤੇਤਾ ਨਾਉ ॥ ਵਿਣੁ ਨਾਵੈ ਨਾਹੀ ਕੋ ਥਾਉ ॥ ਕੁਦਰਤਿ ਕਵਣ ਕਹਾ

ਵੀਚਾਰੁ ॥ ਵਾਰਿਆ ਨਾ ਜਾਵਾ ਏਕ ਵਾਰ ॥ ਜੋ ਤੁਧੁ ਭਾਵੈ ਸਾਈ ਭਲੀ ਕਾਰ ॥ ਤੂ ਸਦਾ ਸਲਾਮਤਿ ਨਿਰੰਕਾਰ ॥੧੯॥

ਪਦ ਅਰਥ–

ਅਗੰਮ ਅਗੰਮ (ਵਿ: ਇ: ਦ੍ਵੰਦ ਸਮਾਸ) = ਬਿਅੰਤ ਤੋਂ ਬਿਅੰਤ, ਪਰੇ ਤੇ ਪਰੇ । ਲੋਅ (ਪੁ: ਸੰ:) = ਲੋਕ, ਮੰਡਲ। ਸਾਲਾਹ (ਭਾ: ਸੰ:) = ਸਿਫਤ, ਵਡਿਆਈ। ਗੀਤ(ਭਾ: ਸੰ:) = ਗਾਉਣਾ, ਗਿਆਨ ਮਈ ਕੀਰਤਨ। ਗਾਹ (ਭਾ: ਸੰ:) ਵਿਚਾਰ। ਬਾਣਿ (ਭਾ: ਸੰ:) = ਬੋਲੀ, ਭਾਸ਼ਾ। ਅਖਰਾ ਸਿਰਿ (ਅੱਵ: ਪੂ: ਪੂ: ਕਾ:) ਅਖਰਾਂ ਕਰ ਕੇ। ਸੰਜੋਗ (ਸੰ+ਜੋਗ–ਭਾ: ਸੰ:) = ਮੇਲ, ਸਮਾਗਮ ਸਬੰਧ।

ਅਰਥ–

ਨਾਉਂ (ਭਾ: ਸੰ:) = ਜਸ, ਵਡਿਆਈ। (ਉਸ ਦੇ) ਬੇਅੰਤ ਹੀ ਨਾਉ ਤੇ ਥਾਉਂ ਹਨ। ਬਿਅੰਤ ਹੀ ਪਰੇ ਤੋਂ ਪਰੇ ਲੋਕ ਹਨ। ਬਿਅੰਤ ਹੀ (ਕਥੱਕੜ) ਸਿਰ ਭਾਰ ਪੈ ਕੇ ਭਾਵ ਘਾਲਣਾ ਘਾਲ ਕੇ ਉਸ ਨੂੰ ਕਥਨ ਕਰਦੇ ਹਨ। ਅਖਰਾਂ ਕਰ ਕੇ ਨਾਮ ਅਤੇ ਅਖਰਾਂ ਕਰ ਕੇ ਹੀ ਸਿਫਤ-ਵਡਿਆਈ ਹੁੰਦੀ ਹੈ। ਅੱਖਰਾਂ ਨਾਲ ਗਿਆਨ, ਕੀਰਤਨ ਅਤੇ ਗੁਣਾਂ ਦੀ ਵਿਚਾਰ ਹੁੰਦੀ ਹੈ। ਜਿਸ ਨੇ ਇਹ ਲਿਖੇ ਹਨ ਉਸ ਦੇ ਸਿਰ ਤੇ (ਇਹ) ਨਹੀਂ ਹਨ, ਜਿਉਂ ਜਿਉਂ (ਉਹ) ਹੁਕਮ ਕਰਦਾ ਹੈ ਤਿਉਂ ਤਿਉਂ ਹੀ ਫਲ ਪਾਉਂਦੇ ਹਨ। ਜਿਤਨਾ ਭੀ (ਸੰਸਾਰ) ਰਚਿਆ ਹੈ ਉਤਨਾ ਹੀ (ਸਭ ਕੁਝ) ਨਾਮ ਹੀ ਹੈ, ਬਿਨਾ ਨਾਮ ਦੇ ਕੋਈ ਭੀ ਥਾਉਂ

ਨਹੀਂ। ਅਤੇ ਥਾਉਂ ਤੋਂ ਉਪਲੱਛਤ ਹੋ ਕੇ ਕੋਈ ਵਸਤੂ ਭੀ ਨਹੀਂ ਜੋ ਨਾਮ ਤੋਂ ਬਿਨਾਂ ਹੋਵੇ। ਭਾਵ ਸਭ ਕੁਝ ਨਾਮ ਹਰ ਵਸਤੂ ਅਤੇ ਹਰ ਥਾਂ ਵਿਚ ਭਰਪੂਰ ਹੈ।

ਵਿਚਾਰ—

੧. ਏਸ ਪਉੜੀ ਵਿਚ ਅਖਰਾਂ ਤੋਂ ਬਣੇ ਹੋਏ ਨਾਂਵ ਅਤੇ ਰੂਪ ਦਾ ਆਸਰਾ ਸਭ ਥਾਂਵੇ ਅਰਥਾਤ ਨਾਮ ਰੂਪ ਸੰਸਾਰ ਦੀ ਬੇਅੰਤਤਾ ਅਤੇ ਨਾਮ ਨੂੰ ਪ੍ਰਗਟ ਕਰਨ ਹਾਰੇ ਅੱਖਰਾਂ ਦੀ ਮਹਿਮਾ ਦਾ ਵਿਸ਼ੇਸ਼ ਵਰਣਨ ਕੀਤਾ ਗਿਆ ਹੈ। ਅੰਤ ਨੂੰ ਇਹ ਸਿੱਧ ਕੀਤਾ ਹੈ ਕਿ ਸਭ ਥਾਂਵ ਤੇ ਵਸਤੂ ਨਾਮ ਤੱਤੁ ਦੇ ਹੀ ਅੱਨਿਤ ਰੂਪ ਹਨ, ਅਤੇ 'ਨਾਮ' ਹੀ ਸਤਿ ਸਰੂਪ ਅਰਥਾਤ ਅਨਾਹਤ (ਅਵਿਨਾਸੀ) ਤੱਤੁ ਹੈ।

੨. ਸਭ ਜਗਤ ਦੇ ਮੂਲ ਪਦਾਰਥ ਦੋ ਪ੍ਰਕਾਰ ਦੇ ਹਨ, (੧) ਸੁਣਨ ਜੋਗ ਅਤੇ (੨) ਦੇਖਣ ਜੋਗ। ਸੁਣਨ ਜੋਗ ਕਿਸੇ ਨਾਮੀ ਦਾ ਨਾਮ ਉਸ ਤੋਂ ਪਹਿਲਾਂ ਭੀ ਕਲਪਿਆ ਜਾਂਦਾ ਹੈ। ਨਾਮੀ ਦੇ ਸਾਖਿਆਤ ਹੋਣ ਤੇ ਭੀ ਓਸ-ਨਾਮੀ ਵਿਚ ਮੁਖਤਾ ਕਰਕੇ ਭਾਸਦਾ ਹੈ। ਜੇ ਨਾਮੀ ਦਾ ਨਾਸ ਜਾਂ ਲੋਪ ਹੋ ਜਾਵੇ ਤਾਂ ਨਾਮ ਉਸ ਤੋਂ ਪਿਛੋਂ ਭੀ ਰਹਿੰਦਾ ਹੈ, ਇਸ ਲਈ ਨਾਮ ਦੀ ਮੁਖਤਾ ਤੇ ਵਿਆਪੱਕਤਾ ਦਾ ਉਪ ਕ੍ਰਮ ਕਰਕੇ ਨਾਮ ਦੀ ਵਿਚਾਰ ਦਾ ਆਰੰਭ ਪਹਿਲੇ ਕੀਤਾ ਹੈ।

੩. ਭਾਵੇਂ ਅਕਾਲ ਪੁਰਖ ਮਨ, ਬਾਣੀ ਤੇ ਸਰੀਰ ਕਰਕੇ ਅਗੰਮ ਹੈ, ਪਰ ਸਚੇ ਸ਼ਬਦ ਅਥਵਾ ਸੱਤਿ ਗਿਆਨ ਨੂੰ ਭੀ ਪ੍ਰਗਟ ਕਰਨ ਲੱਗਿਆਂ ਅੱਖਰ ਹੀ ਵਰਤਣੇ ਪੈਂਦੇ ਹਨ। ਇਸ ਲਈ ਨਾਵਾਂ ਦੇ ਮੂਲ ਅੱਖਰ ਹੋਣ ਕਰਕੇ ਉਨਾਂ ਦੀ ਮਹਿਮਾ ਦਾ

ਵਿਸ਼ੇਸ਼ ਕਥਨ ਕੀਤਾ ਹੈ ।

੪. ਸ੍ਰੀ ਗੁਰੂ ਬਾਣੀ ਵਿਚ ਅੱਖਰ ਸ਼ਬਦ ਚਹੁੰ ਅਰਥਾਂ ਲਈ ਆਇਆ ਹੈ । (੧) ਜੋ ਨਾਸ ਨਾ ਹੋਵੇ. ਭਾਵ-ਵਾਹਿਗੁਰੂ (੨) ਹੁਕਮ ਦੇ ਅਰਥ ਵਿਚ, ਜੈਸੇ "ਇਹ ਅਖਰੁ ਤਿਨਿ ਆਖਿਆ ਜਿੰਨਿ ਜਗਤੁ ਉਪਾਇਆ" (੩) ਮੰਤ੍ਰ ਦੇ ਅਰਥਾਂ ਵਿਚ, ਜੈਸੇ-"ਦੋਇ ਅਖਰ ਦੋਇ ਨਾਵਾਂ" ! ਅਤੇ "ਏਕ ਸੁਧਾਖ੍ਰ ਮਨਿ ਵਸੈ" (੪) ਸ਼ਬਦਾਂ ਦੇ ਮੂਲ 'ਕ' ਆਦਿ ਵਰਣ ਹਨ, ਇਸ ਜਗਾਂ ਇਨ੍ਹਾਂ ਹੀ ਅੱਖਰਾਂ ਦਾ ਕਥਨ ਹੈ; ਜਿਨ੍ਹਾਂ ਤੋਂ ਪਦ ਬਣਕੇ ਵਾਕ ਬਣਦੇ ਹਨ ਅਤੇ ਵਾਕ ਮਿਲਕੇ ਬਾਣੀ ਬਣਦੀ ਹੈ। ਭਾਵੇਂ "ਬਾਵਨ ਅਛਰ ਲੋਕ ਤ੍ਰੈ ਸਭ ਕਿਛੁ ਇਨਹੀ ਮਾਹਿ। ਏਹ ਅਖਰ ਖਿਰਿ ਜਾਹਿਗੇ ਓਇ ਅਖਰ ਇਨ ਮਹਿ ਨਾਹਿ" । ਆਦਿ ਵਿਚ ਇਨ੍ਹਾਂ ਅੱਖਰਾਂ ਦੀ ਅਨਿੱਤਤਾ ਦੱਸੀ ਗਈ ਹੈ । ਪਰ ਨਾਲ ਹੀ "ਜਹਾ ਬੋਲ ਤਹਿ ਅਛਰ ਆਵਾ, । ਜਹ ਅਬੋਲ ਤਹ ਮਨੁ ਨ ਰਹਾਵਾ" । ਬੋਲ ਅਬੋਲ ਮੱਧਿ ਹੈ ਜੋਈ ! ਜਸ ਓਹ ਹੈ ਤਸ ਲਖੈ ਨ ਕੋਈ" ਇਨਾ ਸਬਦਾਂ ਵਿਚ ਇਹ ਪ੍ਰਗਟ ਕੀਤਾ ਹੈ ਕਿ ਬੋਲਨ ਤੇ ਬਿਨਾ ਕਿਸੇ ਭੀ ਭਾਵ ਦਾ ਗਿਆਨ ਨਹੀਂ ਹੁੰਦਾ, 'ਭਾਵ' ਬਿਨਾ ਮਨੁ ਕਾਇਮ ਨਹੀਂ ਰਹਿੰਦਾ । ਇਸ ਲਈ ਸਹਿਜ ਪਦ ਨੂੰ ਸਮਝਾਉਣ ਲਗਿਆਂ ਭੀ ਸ਼ਬਦ ਬੋਲਣ ਦੀ ਲੋੜ ਪੈਂਦੀ ਹੈ । ਅਤੇ ਜਾਪ ਕਰਨ ਵਾਲੇ ਨੂੰ ਭੀ ਅੰਤਿਮ ਪਦ ਤਕ ਵਰਣ ਰੂਪ ਸ਼ਬਦ ਦਾ ਜਾਪ ਅਰੰਭ ਕਰ ਕੇ ਸੂਖਮ ਗਿਆਨ ਰੂਪੀ ਨਿੱਤ ਸ਼ਬਦ (ਸਫੋਟ ਪ੍ਰਕਾਸ) ਦਾ ਧਿਆਨ ਸਿੱਧ ਹੋਣ ਤੱਕ ਅੱਖਰਾਂ ਦਾ ਆਸਰਾ ਲੈਣਾ ਪੈਂਦਾ ਹੈ । ਨਾਲੇ ਜੋ ਬਵੰਜਾ ਅੱਖਰਾਂ ਅਤੇ ਤਿੰਨਾਂ ਲੋਕਾਂ ਵਿਚ ਸਭ ਸ੍ਰਿਸ਼ਟੀ ਕਹੀ

ਗਈ ਹੈ, ਉਹ ਲੋਕ ਭੀ ਨਾਮ ਦੇ ਆਸਰੇ ਹਨ। ਓਸ ਨਾਮ ਦੇ ਪ੍ਰਗਟ ਕਰਨ ਦੇ ਸਾਧਨ ਅੱਖਰ ਹੀ ਹੋਣ ਕਰ ਕੇ ਅਖਰਾਂ ਦੀ ਹੀ ਵਿਸ਼ੇਸ਼ ਮਹਿਮਾ ਕਥਨ ਕੀਤੀ ਹੈ। ਇਸ ਵਿਚ, "ਬਿਨੁ ਦੇਖੇ ਉਜਪੈ ਨਹੀ ਆਸਾ ॥ ਜੋ ਦੀਸੈ ਸੋ ਹੋਇ ਬਿਨਾਸਾ ॥ ਬਰਨ ਸਹਿਤ ਜੋ ਜਾਪੈ ਨਾਮੁ ॥ ਸੋ ਜੋਗੀ ਕੇਵਲ ਨਿਹਕਾਮੁ ॥" ਆਦਿ ਮਹਾਂ ਵਾਕ ਪ੍ਰਮਾਣ ਹਨ।

੫. ਬਾਵਨ ਅੱਖਰ ਭੀ ਗੁਰਮੁਖੀ ਦੇ ਅਖਰਾਂ ਦੇ ਹੀ ਵਿਸ਼ੇਸ਼ ਰੂਪ ਸਮਝਣੇ ਚਾਹੀਏ-

ਉ ਅ, ਇ, ਇਹ ਮੂਲ ਲਘੁ ਸ੍ਵਰ, ਏ, ਐ, ਓ, ਔ, ਇਹ ਸੰਜੋਗੀ ਸੁਰ, ਅਤੇ, ਊ, ਆ, ਈ, ਇਹ ਦੀਰਘ ਸੁਰ, ਕੁਲ ਦਸ ਸੁਰ ਅਤੇ ਇਨ੍ਹਾਂ ਨੂੰ ਅਨੁਨਾਸਿਕ ਕਰਨ ਨਾਲ ਕੁਲ ੨੦ ਸੁਰ ਹੋ ਜਾਂਦੇ ਹਨ। ਅਤੇ ੩੨ ਬਿਅੰਜਨ ਰਲਾ ਕੇ ਕੁਲ '੫੨ ਅਖਰ' ਹੋਏ।

੬. ਜਿਤਨਾ ਕੁਝ ਵਾਹਿਗੁਰੂ ਨੇ ਰਚਿਆ ਹੈ ਓਸ ਸਭ ਕਾਸੇ ਦਾ ਮੂਲ ਨਾਮ ਤੱਤ ਹੀ ਹੈ। ਅਰਥਾਤ ਜਿਤਨੀ ਉਸਦੀ ਸ੍ਰਿਸਟੀ ਦਿਖਾਈ ਦਿੰਦੀ ਹੈ, ਓਹ ਤਾਂ ਬਿਨਾਸੀ ਹੈ ਅਤੇ ਜਿਤਨੇ ਪਦਾਰਥ ਹਨ, ਉਤਨੇ ਹੀ ਗੁਣ, ਕ੍ਰਿਆ, ਜਾਤੀ ਤੇ ਉਪਾਧੀ ਭੇਦ ਕਰਕੇ ਉਨ੍ਹਾਂ ਦੇ ਅਸੰਖ ਨਾਂਵ ਹਨ, ਜੋ ਅਨਿਤ ਰੂਪਾਂ ਵਿਚ ਅਨਿੱਤ ਅਤਿ ਨਿਤ ਹਨ। ਇਸ ਪ੍ਰਕਾਰ ਨਾਮ ਸਰਬਤ੍ਰ ਵਿਆਪਕ ਹੈ। ਅਨਿੱਤ ਪਦਾਰਥਾਂ ਵਿਚ ਭੀ ਜੋ ਅਸਚਰਜਤਾ ਦੀ ਅੰਸ ਹੈ ਉਹ ਸੱਚ ਅਤੇ ਸਦੀਵੀ ਹੋਣ ਕਰਕੇ ਓਸਦੀ ਸੋਭਾ, ਵਡਿਆਈ, ਅਤੇ ਨਾਮ ਨੂੰ ਪ੍ਰਗਟ ਕਰਨ ਹਾਰੀ ਹੋਣ ਕਰਕੇ ਸਾਰੇ ਨਾਮ ਹੀ ਨਾਮ ਤੱਤ ਭਰਪੂਰ ਹੈ। ਸੋ "ਪਾਰ ਬ੍ਰਹਮ ਕੇ ਸਗਲੇ ਠਾਉ ॥

ਜਿਤੁ ਜਿਤੁ ਘਰਿ ਰਾਖੇ ਤੈਸਾ ਤਿਨ ਨਾਉ" ਆਦਿ ਮਹਾਂਵਾਕਾਂ ਤੋਂ ਭੀ ਇਹੋ ਗਲ ਜਾਣੀ ਜਾਂਦੀ ਹੈ ਨਿਆਇ, ਅਨੁਸਾਰ ਭੀ, 'ਜਿਥੇ ਜਿਥੇ ਪ੍ਰਮੇਜਤਾ (ਪ੍ਰਮਾਣ ਦੀ ਵਿਸ਼ਯਤਾ) ਹੈ, ਓਥੇ ਓਥੇ ਅਭਿਧੇਯਤਾ (ਨਾਮੀ ਪਣਾ)" ਹੈ। ਜੈਸੇ –ਮਨੁੱਖ ਆਦਿ ਸਭ ਪਦਾਰਥਾਂ ਵਿਚ ਅਰਥਾਤ ਐਸਾ ਕੋਈ ਪ੍ਰਮੇਯ-ਪਦਾਰਥ ਨਹੀਂ ਜਿਸ ਦਾ ਨਾਮ ਨਾ ਹੋਵੇ। ਤਾਂ ਤੇ ਹਰ ਏਕ ਪਦਾਰਥ ਵਿਚ ਅਭਿਧੇਯਤਾ (ਨਅ) ਸਿੱਧ ਹੋਣ ਕਰਕੇ ਨਾਮ ਤੱਤੁ 'ਕੇਵਲ ਅਨੂਯੀ' ਹੈ। ਅਰਥਾਤ ਸਭ ਥਾਂ ਓਸਦੇ ਹੋਣ ਦਾ ਓਦਾਹਰਣ ਹੈ। ਅਤੇ ਓਸਦੇ ਅਭਾਵ ਦਾ ਕੋਈ ਭੀ ਉਦਾਹਰਣ ਨਹੀਂ ਮਿਲਦਾ। ਸੋ ਜੋ ਕੁਛ ਭੀ ਰਚਨਾ ਹੋਈ ਹੈ ਉਹ ਸਭ ਨਾਵ ਤੱਤ ਤੋਂ ਹੀ ਹੋਈ ਹੈ। ਅਤੇ ਸਭ ਥਾਂਉ ਤੇ ਵਸਤੂ ਉਸੇ ਦੀਆਂ ਉਪਾਧੀਆਂ ਹਨ ਜੋ ਸਦਾ ਨਹੀਂ ਰਹਿੰਦੀਆਂ, ਇਸ ਵਿਚ "ਏਕ ਕਵਾਵੇ ਤੇ ਸਭ ਹੋਆ" ਆਦੀ ਮਾਹਾਵਾਕ ਪ੍ਰਮਾਣ ਹਨ।

## (੯) ਪੁਰਸ਼ਾਰਥ ਅਧਿਕਰਣ

ਪਉੜੀ–

ਭਰੀਐ ਹਥੁ ਪੈਰੁ ਤਨੁ ਦੇਹ। ਪਾਣੀ ਧੋਤੈ ਉਤਰਸੁ ਖੇਹ। ਮੂਤ ਪਲੀਤੀ ਕਪੜੁ ਹੋਇ। ਦੇ ਸਾਬੂਣੁ ਲਈਐ ਓਹੁ ਧੋਇ। ਭਰੀਐ ਮਤਿ ਪਾਪਾ ਕੈ ਸੰਗਿ। ਓਹ ਧੋਪੈ ਨਾਵੈ ਕੈ ਰੰਗਿ। ਪੁੰਨੀ ਪਾਪੀ ਆਖਣੁ ਨਾਹਿ। ਕਰਿ ਕਰਿ ਕਰਣਾ ਲਿਖਿ ਲੈ ਜਾਹੁ।

## ਆਪੇ ਬੀਜਿ ਆਪੇ ਹੀ ਖਾਹੁ। ਨਾਨਕ ਹੁਕਮੀ ਆਵਹੁ ਜਾਹੁ ।੨੦।

ਪਦ ਅਰਥ–

ਮੂਤ ਪਲੀਤੀ = ਮੂਤ ਨਾਲ ਗੰਦਾ ਹੋਇਆ ੨। ਧੋਪੈ = ਧੋਈ ਜਾਂਦੀ ਹੈ। ਕਰਣਾ = ਅਮਲ (ਕਰਮ)।

ਅਰਥ–

ਜਿਸ ਤਰ੍ਹਾਂ ਹਥ ਪੈਰ ਆਦਿ ਸਰੀਰ ਖੇਹ ਨਾਲ ਲਿਬੜਿਆ ਹੋਵੇ, ਉਹ (ਖੇਹ) ਪਾਣੀ ਨਾਲ ਧੋਣ ਤੇ ਲਹਿ ਜਾਂਦੀ ਹੈ। ਕਪੜਾ ਮੂਤ ਨਾਲ ਪਲੀਤ ਹੋ ਜਾਵੇ, ਤਾਂ ਸਾਬਣ ਨਾਲ ਧੋਤਾ ਜਾਂਦਾ ਹੈ। ਓਸੇ ਤਰ੍ਹਾਂ ਜੇ ਕਰ ਬੁਧੀ ਪਾਪਾਂ ਨਾਲ ਭਰੀ ਹੋਵੇ, ਤਾਂ ਉਹ ਨਾਮ ਦੇ ਰੰਗ ਨਾਲ ਧੋਈ ਜਾਂਦੀ ਹੈ । ਪੁੰਨੀ ਅਰੁ ਪਾਪੀ ਆਖਣੁ ਨਾਲ ਨਹੀਂ ਹੋ ਜਾਈਦਾ॥ ਆਪਣਾ ਅਮਲ (ਕਰਮ) ਕਰਿ ਕਰਕੇ ਗੁਪਤ ਚਿਤਰ ਦੀ ਸ਼ਕਲ ਵਿਚ ਲਿਖ ਕੇ (ਜੀਵ) ਨਾਲ ਲੈ ਜਾਂਦਾ ਹੈ। ਅਤੇ ਆਪਣਾ ਬੀਜਿਆ ਹੀ ਆਪ ਖਾਂਦਾ ਹੈ। ਮਗਰ ਇਹ ਸਭ ਆਉਣਾ ਜਾਣਾ ਹੁਕਮ ਦੇ ਅੰਦਰ ਹੀ ਹੈ।

ਵਿਚਾਰ–

੧. ਏਸ ਪਉੜੀ ਵਿਚ ਦ੍ਰਿਸਟਾਂਤਾਲੰਕਾਰ ਦੁਆਰਾ ਨਾਮ ਦੇ ਰੰਗ ਨਾਲ ਬੁੱਧੀ ਦੀ ਮੈਲ ਦੀ ਨਿਵਿਰਤੀ ਦਾ ਉਪਦੇਸ਼ ਕਰਕੇ ਕਰਮਾਂ ਦਾ ਫਲ 'ਭੋਗ' ਵਾਹਿਗੁਰੂ ਦੇ ਹੁਕਮ ਅੰਦਰ ਹੋਣਾ ਦਰਸਾਇਆ ਹੈ। ਤਾਂਤੇ ਇਥੇ 'ਪੁਰਸ਼ਾਰਥ' ਅਧਿਕਰਣ ਸਮਝਣਾ ਚਾਹੀਏ।

੨. 'ਦ੍ਰਿਸ਼ਟਾਂਤ' ਦੁਆਰਾ ਨਾਮ ਦੇ ਰੰਗ ਨਾਲ ਪਾਪਾਂ ਦੇ

ਉਤ ਰਨ ਦਾ ਪ੍ਰਾਸਚਿਤ ੪ ਤੁਕਾਂ ਵਿਚ ਦਸਦੇ ਹਨ। ਅਰਥਾਤ ਕਈਆਂ ਮੱਤਾਂ ਵਿਚ ਆਦਮ ਜਾਤੀ ਜਮਾਂਦਰੂ ਹੀ ਪਾਪੀ ਹੈ। ਕਿਸੇ ਪੈਗੰਬਰ ਜਾਂ "ਖੁਦਾ ਦੇ ਬੇਟੇ" ਉੱਪਰ ਈਮਾਨ ਨਾਲ 'ਪੁੰਨੀ' ਜਾਂ ਮੁਕਤ ਹੋਇਆ ਆਖਿਆ ਜਾਂਦਾ ਹੈ। ਕਿਸੇ ਮਤਿ ਵਿਚ "ਅਲ਼ਾ ਦੇ ਯਾਰ" ਦੀ ਸਿਫਾਰਸ਼ ਕਰਨ ਨਾਲ ਪਾਪਾਂ ਤੋਂ ਛੁਟਕਾਰਾ ਹੁੰਦਾ ਹੈ। ਅਤੇ ਕਿਸੇ ਦੇ ਖਿਆਲ ਤੀਰਥਾਂ ਦੇ ਇਸ਼-ਨਾਨ ਨਾਲ ਪਾਪ ਲਹਿ ਜਾਂਦੇ ਹਨ, ਅਤੇ 'ਕਰਮ ਨਾਸ' ਨਾਵੇ ਨਦੀ ਵਿਚ ਨਾਉਣ ਨਾਲ ਸਭ ਕਰਮ ਧਰਮ ਦਾ ਨਾਸ ਹੋ ਕੇ 'ਪਾਪੀ' ਬਣ ਜਾਈਦਾ ਹੈ। ਅਤੇ ਕਿਸੇ ਦੇ ਮਜ਼ਹਬ ਵਿਚ ਸਾਰੀ ਸ੍ਰਿਸ਼ਟੀ ਦੇ ਅਗਲੇ ਪਿਛਲੇ ਕੀਤੇ ਹੋਏ ਪਾਪ ਕਿਸੇ ਪੈਗੰ-ਬਰ ਨੇ ਅਪਣੇ ਜੁੰਮੇ ਲੈ ਲਏ ਹਨ। ਅਤੇ ਉਨ੍ਹਾਂ ਦੇ ਕੀਤੇ ਪਾਪਾਂ ਬਦਲੇ ਆਪ ਕੁਰਬਾਣ ਹੋ ਗਿਆ। ਇਸ ਲਈ ਆਪਣੀ ਰੂਹ ਜਾਨ ਉਸ ਪੈਗੰਬਰ ਨੂੰ ਅਰਪਣ ਕਰ ਕੇ ਹੀ ਸਭ ਜਗਤ ਦੇ ਪ੍ਰਾਣੀ ਪਾਪਾਂ ਤੋਂ ਛੁਟ ਸਕਦੇ ਹਨ। ਇਸ ਪ੍ਰਕਾਰ ਦੇ ਬਦਲੇ ਨੂੰ 'ਕੁਫਾਰਾ' ਜਾਂ 'ਪ੍ਰਾਸਚਿਤ' ਆਖਿਆ ਜਾਂਦਾ ਹੈ। ਪਰ ਗੁਰੂ ਮਹਾਰਾਜ ਏਸ ਨੂੰ ਨਹੀਂ ਮੰਨਦੇ। ਆਪ ਫੁਰਮਾਉਂਦੇ ਹਨ ਕਿ ਆਪਣੇ ਆਪ ਹੀ ਕਿਸੇ ਮਿਥਿਆ ਗਿਆਨ ਜਾਂ ਅੰਧ ਵਿਸ਼ਵਾਸ ਕਰ ਕੇ ਆਪ ਨੂੰ 'ਪੁੰਨੀ' ਅਤੇ ਦੂਜਿਆਂ ਨੂੰ 'ਪਾਪੀ' ਆਖਣਾ ਯੋਗ ਨਹੀਂ, ਕਿੰਤੂ ਪ੍ਰਾਣੀ ਆਪਣੇ ਕਰਮਾਂ ਨੂੰ ਆਪਣੇ ਚਿਤ੍ਰ ਗੁਪਤ ਜਾਂ ਮਨ ਦੇ ਅਦ੍ਰਿਸ਼ਟ ਚਿਤਰਾਂ ਦੁਆਰਾ ਲਿਖ ਕੇ ਜਮ ਲੋਕ ਨੂੰ ਲੈ ਜਾਂਦਾ ਹੈ। ਓਥੇ ਇਹ ਨਿਬੇੜਾ ਹੁੰਦਾ ਹੈ ਕਿ ਆਪਣੇ ਬੀਜੇ ਨੂੰ ਆਪ ਹੀ ਖਾ। ਅਰਥਾਤ ਦੂਜੇ ਦਾ ਕਿਸੇ ਦੂਜੇ ਦੇ ਥਾਂ ਮਰਨਾ ਜਾਂ ਦੂਜੇ ਦੇ ਪਾਪਾਂ ਦਾ ਪ੍ਰਾਸਚਿਤ ਕਰਨਾ

ਇਕ ਹਾਸੇ ਵਾਲੀ ਗੱਲ ਹੈ । ਇਸ ਲਈ ਇਹ ਨਿਯਮ ਹੈ ਕਿ "ਅਹਿਕਰੁ ਕਰੇ ਸੁ ਅਹਿਕਰ ਪਾਇ । ਕੋਈ ਨ ਪਕੜੀਐ ਕਿਸੇ ਥਾਇ ।" ਅਨੁਸਾਰ ਦੂਜੇ ਦੇ ਫੇੜੇ ਦਾ ਪ੍ਰਾਸਚਿਤ ਦੂਜਾ ਨਹੀਂ ਕਰ ਸਕਦਾ। ਨ ਹੀ ਕੋਈ ਸਚੀ ਦਰਗਾਹ ਵਿਚ ਕਿਸੇ ਝੂਠੇ ਜਾਂ ਪਾਪੀ ਦੀ ਹਾਂਭੀ ਭਰ ਸਕਦਾ ਹੈ। ਪਾਪਾਂ ਦ ਪ੍ਰਾਸਚਿਤ ਅਤੇ ਮਿਥਿਆ ਗਿਆਨ ਦੀ ਮੈਲ ਉਤਾਰਨ ਦਾ ਸਾਧਨ ਇਕੋ ਹੀ ਨਾਮ ਦਾ ਰੰਗ ਚਾੜ੍ਹਨਾ ਹੈ। ਜੋ ਆਪਣਾ ਹੀ ਪੁਰਸ਼ਾਰਥ ਹੈ। ਸਾਰ ਅੰਸ ਇਹ ਹੈ ਕਿ–ਜਿਵੇਂ ਈਸਾਈ ਅਤੇ ਮੁਸਲਮਾਨ ਆਪਣੇ ਪੈਗੰਬਰਾਂ ਦੀ ਸਿਫਾਰਸ਼ ਆਦਿ ਦੇ ਸਹਾਰੇ ਆਪ ਨੂੰ ਪੁੰਨੀ ਮੰਨੀ ਫਿਰਦੇ ਹਨ ਅਤੇ ਦੂਜਿਆਂ ਨੂੰ ਧਿਙਾਣੇ "ਕਾਫਰ" ਅਥਵਾ "ਜਨਮ ਤੋਂ ਹੀ ਪਾਪੀ" ਆਖੀ ਜਾਂਦੇ ਹਨ। ਇਹ ਠੀਕ ਨਹੀਂ। ਕਿਉਂਕਿ 'ਆਖਣ' ਨਾਲ ਕੋਈ ਪੁੰਨੀ ਪਾਪੀ ਨਹੀਂ ਬਣ ਜਾਂਦਾ; ਬਲਕਿ ਆਪਣੇ ਕੀਤੇ ਕਰਮਾਂ ਨਾਲ ਹੀ ਹੁੰਦਾ ਹੈ। ਜੋ ਕਿ ਸੂਖਮ (ਅਦ੍ਰਿਸ਼ਟ) ਰੂਪ ਵਿਚ ਜੀਵ ਦੇ ਨਾਲ ਹੀ ਰਹਿੰਦੇ ਹਨ।

੩. ਮੀਮਾਂਸਕ (ਕਰਮ ਵਾਦੀ) ਕਹਿੰਦੇ ਹਨ ਕਿ ਜੀਵ ਕਰਤਾ ਹੋਣ ਵਿਚ ਸੁਤੰਤ੍ਰ ਹੈ। ਭੋਗਣ ਵਿਚ ਕਰਮਾਂ ਦੇ ਅਧੀਨ ਹੈ ਜੋ ਕਿ ਉਸ ਨੇ ਆਪ ਕੀਤੇ ਹਨ। ਇਸ ਲਈ ਈਸ਼ਵਰ ਦੇ ਮੰਨਣ ਦੀ ਲੋੜ ਨਹੀ। ਇਸ ਨੂੰ ਵਾਹਿਗੁਰੂ ਦੇ ਹੁਕਮ ਅੰਦਰ ਜੀਵ ਦਾ ਆਉਣਾ ਜਾਣਾ ਦਸ ਕੇ ਖੰਡਨ ਕੀਤਾ ਹੈ।

ਇਤਿ ਪੁਰਸ਼ਾਰਥ ਅਧਿਕਰਣ।

# (੧੦) ਅਪੂਰਬਤਾ ਅਧਿਕਰਣ

## ਪਉੜੀ

ਤੀਰਥੁ ਤਪੁ ਦਇਆ ਦਤੁ ਦਾਨੁ॥ ਜੇ ਕੋ ਪਾਵੈ ਤਿਲ ਕਾ ਮਾਨੁ॥ ਸੁਣਿਆ ਮੰਨਿਆ ਮਨਿ ਕੀਤਾ ਭਾਉ॥ ਅੰਤਰਿ ਗਤਿ ਤੀਰਥਿ ਮਲਿ ਨਾਉ॥ ਸਭ ਗੁਣ ਤੇਰੇ ਮੈ ਨਾਹੀ ਕੋਇ॥ ਵਿਣੁ ਗੁਣ ਕੀਤੇ ਭਗਤਿ ਨ ਹੋਇ॥ ਸੁਅਸਤ ਆਥਿ ਬਾਣੀ ਬਰਮਾਉ॥ ਸਤਿ ਸੁਹਾਣੁ ਸਦਾ ਮਨਿ ਚਾਉ॥ ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ॥ ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ॥ ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ॥ ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ॥ ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ॥ ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ॥ ਕਿਵ ਕਰਿ ਆਖਾ ਕਿਵ ਸਾਲਾਹੀ ਕਿਉ ਵਰਨੀ ਕਿਵ ਜਾਣਾ॥ ਨਾਨਕ ਆਖਣਿ ਸਭੁ ਕੋ ਆਖੈ

**ਇਕ ਦੂ ਇਕੁ ਸਿਆਣਾ ॥ ਵਡਾ ਸਾਹਿਬੁ ਵਡੀ ਨਾਈ ਕੀਤਾ ਜਾਕਾ ਹੋਵੈ ॥ ਨਾਨਕ ਜੇ ਕੋ ਆਪੌ ਜਾਣੈ ਅਗੈ ਗਇਆ ਨ ਸੋਹੈ ॥੨੧॥"**

ਪਦ ਅਰਥ–

ਦੱਤ = ਦਾਨ ਦੇ ਉੱਤਮ ਅਧਿਕਾਰੀ ਬ੍ਰਾਹਮਣਾਂ ਜ਼ਾਤੀ ਦੀ ਸੰਗਿਆ। ਤਿਲ ਕਾ ਮਾਨੁ = ਥੋੜਾ ਜਿਹਾ। (ਮਾਨ = ਪਰਿਮਾਣ) ਅੰਤਰਗਤਿ = ਅੰਦਰਲਾ । ਸੁਅਸਤਿ = ਜਸ-ਕੀਰਤਨ। ਅਥਿ = ਅਕਾਲ ਪੁਰਖ । ਬਰਮਾਉ = ਰੱਬੀ। ਸੁਹਾਣ = ਭਾਣਕ ।

ਅਰਥ–

ਤੀਰਥ, ਤਪ, ਦਇਆ ਅਤੇ "ਦੱਤ" ਬ੍ਰਾਹਮਣਾਂ ਨੂੰ ਕੀਤੇ ਹੋਏ ਦਾਨ ਦਾ ਫਲ ਜੇ ਕੋਈ ਪਾ ਭੀ ਲਵੇ ਤਾਂ ਉਹ ਤਿਲ ਪ੍ਰਮਾਣ ਅਰਥਾਤ ਤੁਛ ਮਾਤ੍ਰ ਹੀ ਹੈ। ਨਾਮ ਦੇ ਸ੍ਰਵਣ ਮੰਨਣ ਅਤੇ ਪ੍ਰੇਮ ਕਰਨ ਨਾਲ ਅੰਦਰਲੇ ਤੀਰਥ (ਆਤਮ ਮੰਡਲ) ਵਿਚ ਇਸ਼ਨਾਨ ਹੋ ਜਾਂਦਾ ਹੈ। ਹੇ ਵਾਹਿਗੁਰੂ ! ਸਭ ਗੁਣ ਤੇਰੇ ਵਿਚ ਹੀ ਹਨ। ਮੇਰੇ ਵਿਚ ਕੋਈ ਨਹੀਂ। ਗੁਣਾਂ ਦੇ ਬਿਨਾਂ ਭਗਤੀ ਨਹੀਂ ਹੋ ਸਕਦੀ। ਅਕਾਲ ਪੁਰਖ ਦਾ ਜਸ, ਰੱਬੀ ਬਾਣੀ ਦਾ ਉਚਾਰਣ, ਸਚ ਦੀ ਭਾਣਕ ਅਤੇ ਸਦੀਵੀ ਉਮਾਹਾ (ਇਹ ਚਾਰ ਗੁਣ) ਹੋਣ। ਕਿਹੜਾ ਵੇਲਾ ਯਾ ਵਕਤ ਸੀ ? ਕੌਣ ਦਿਨ ਅਤੇ ਤਿਥੀ ਸੀ ਜਿਸ ਦਿਨ ਆਕਾਰ (ਸ੍ਰਿਸ਼ਟੀ) ਬਣਿਆ ? ਇਹ ਦਸਣ ਨੂੰ ਪੰਡਿਤਾਂ ਨੂੰ ਪੁਰਾਣਾਂ ਵਿਚ, ਕਾਜ਼ੀਆਂ ਨੂੰ ਕੁਰਾਨ ਵਿਚ ਲਿਖਣ ਦਾ ਸਮਾਂ ਨਹੀਂ ਮਿਲਿਆ।

ਭਾਵ ਇਹ ਲਿਖਣ ਵਿਚ ਸਭ ਅਸਮਰਥ ਹਨ। ਜੋਗੀ ਭੀ ਥਿਤ, ਦਿਨ, ਰੁੱਤ ਅਤੇ ਮਹੀਨਾ ਨਹੀਂ ਦਸ ਸਕੇ। ਇਸ ਲਈ ਜਦੋਂ ਸਿਰਠੀ ਨੂੰ ਕਰਤਾਰ ਸਾਜਦਾ ਹੈ ਉਹ ਆਪੇ ਹੀ ਜਾਣਦਾ ਹੈ। ਕਿਸ ਤਰਾਂ ਆਖੀਏ? ਕਿਵੇਂ ਉਸਤਤਿ ਕਰੀਏ? ਕਿਵੇਂ ਕਥਨ ਕਰੀਏ? ਅਤੇ ਕਿਸ ਤਰਾਂ ਜਾਣੀਏ? ਆਪਣਾ ਆਪਣਾ ਕਹਿਣ ਸਭ ਕੋਈ ਕਹਿੰਦਾ ਹੈ। ਅਤੇ ਇਕ ਦੂਜੇ ਤੋਂ ਸਿਆਣਾ ਭੀ ਹੈ। ਮਗਰ ਉਹ ਬੜਾ ਸਾਹਿਬ ਅਤੇ ਵਡੇ ਨਾਉਂ (ਮਹਿਮਾ) ਵਾਲਾ ਹੈ। ਅਤੇ ਜਿਸਦਾ ਕੀਤਾ ਸਭ ਕੁਝ ਹੁੰਦਾ ਹੈ। ਜੇ ਕੋਈ ਉਸ ਨੂੰ ਆਪ ਤੋਂ ਹੀ (ਗੁਰੂ ਬਿਨਾਂ) ਜਾਣ ਬੈਠੇ। ਉਹ ਅਗੇ (ਦਰਗਾਹ ਵਿਚ) ਜਾ ਕੇ ਮਾਣ ਨਹੀਂ ਪਾਉਂਦਾ।

ਵਿਚਾਰ—

੧. ਤੀਰਥ, ਦਯਾ, ਦਾਨ ਆਦਿ ਸਾਧਨਾਂ ਨਾਲ ਕਰਮ ਕਾਂਡੀਆਂ ਦੇ ਮਤ ਵਿਚ ਉਤਮ ਲੋਕ, ਉਤਮ ਜੋਨਿ ਅਤੇ ਉਤਮ ਭੋਗ ਦੀ ਪ੍ਰਾਪਤੀ ਰੂਪ ਸੰਸਾਰੀ ਫਲ ਹੀ ਪ੍ਰਾਪਤ ਹੁੰਦੇ ਹਨ। ਗਿਆਨੀਆਂ ਦੇ ਮਤ ਵਿਚ ਇਨ੍ਹਾਂ ਨਾਲ ਕੇਵਲ ਅੰਤਹ ਕਰਣ ਹੀ ਸੁੱਧ ਹੁੰਦਾ ਹੈ। ਇਸ ਲਈ ਇਨ੍ਹਾਂ ਦਾ ਫਲ ਤੁੱਛ ਕਿਹਾ। ਗੁਰੂ ਘਰ ਦੇ ਤੀਰਥ ਅਸਲੀ ਹਨ, ਜਿਨ੍ਹਾਂ ਤੇ ਨਾਮ ਦਾ ਸਿਮ੍ਰਨ ਅਤੇ ਸ੍ਰਵਣ ਹੁੰਦਾ ਹੈ। ਅਤੇ ਓਥੇ ਆਤਮ ਤੀਰਥ ਵਿਚ ਭੀ ਨਿਵਾਸ ਹੁੰਦਾ ਹੈ।

੨. ਜਿਵੇਂ ਔਸ਼ਧੀ ਦੇ ਸਹਾਇਕ ਪਦਾਰਥ ਗੁਣ ਕਹੇ ਜਾਂਦੇ ਹਨ। ਉਨ੍ਹਾਂ ਨਾਲ ਉਹ ਅਸਰ ਬਹੁਤਾ ਕਰਦੀ ਹੈ। ਇਸੇ ਤਰ੍ਹਾਂ ਨਾਮ ਜਪਣ ਦੇ ਸਹਾਇਕ ਭੀ ਪੂਰਬੋਕਤ ੪ ਗੁਣ ਹਨ।

ਉਨ੍ਹਾਂ ਦੀ ਮੰਗ ਕਰਦੇ ਹਨ।

੩. "ਆਪੇ ਜਾਣੇ ਦਾ ਭਾਵ ਇਹ ਹੈ ਕਿ ਸਚੇ ਸਤਿਗੁਰੂ ਤੋਂ ਬਿਨਾਂ ਜੋ ਅਪਣੀ ਮਤਿ ਨਾਲ ਹੀ ਈਸ਼ੂਰ ਵਿਸ਼ਯਕ ਗਿਆਨ ਮੰਨ ਲੈਂਦਾ ਹੈ। ਉਹ ਮੂਲ ਅਤੇ ਅਸਲ ਤੋ ਘੁੱਥਾ ਹੋਣ ਕਰ ਕੇ ਦਰਗਾਹ ਵਿਚ ਮਾਣ ਨਹੀਂ ਪਾਉਂਦਾ। ਇਸ ਵਿਚ "ਜਿਉ ਨਿਗੁਰਾ ਬਹੁ ਬਾਤਾ ਜਾਣੈ ਓਹ ਹਰਿ ਦਰਗਹਿ ਹੈ ਭ੍ਰਸਟੀ" ਆਦਿ ਵਾਕ ਪ੍ਰਮਾਣ ਹਨ।

੪. ਏਸ ਪਰਵ ਵਿਚ ਤੀਰਥ ਆਦਿ ਸਾਧਨਾਂ ਦੀ ਤੁੱਛਤਾ, ਭਗਤੀ ਦੇ ਸਹਾਇਕ ਗੁਣਾਂ ਦੀ ਮੰਗ, ਸ੍ਰਿਸ਼ਟੀ ਦੀ ਰਚਨਾ ਦੇ ਸਮੇਂ ਤੋਂ, ਜੀਵਾਂ ਨੂੰ ਅਗਿਆਨਤਾ ਅਤੇ ਪੂਰੇ ਗੁਰੂ ਬਿਨਾ ਅਪਣੀ ਮਨ ਮਤ ਨਾਲ ਹੀ ਈਸ਼ਵਰੀ ਗਿਆਨ ਦੇ ਅਭਿਮਾਨੀ–ਭ੍ਰਮ ਗਿਆਨੀ ਦੀ ਅਪ੍ਰਾਪਤੀ ਆਦਿ ਭਾਵ 'ਪੂਰਨ ਗੁਰੂ ਦੀ ਸ੍ਵੱ-ਗਤਾ' ਦੇ ਅੰਗ ਹੋਣ ਕਰ ਕੇ ਸਮਾਹਿਤਾਲੰਕਾਰ ਹੈ, ਸੋ ਪੂਰੇ ਗੁਰੂ ਦੀ ਅਪੂਰਣਤਾ ਬਿਅੰਗ ਹੋਣ ਕਰ ਕੇ ਏਥੇ 'ਅਪੂਰਣਤਾ' ਅਧਿਕਰਣ ਹੈ, ਜੋ ਗੁਰਮਤਿ ਵਿਚ ਸਿਧ ਕਰਮ ਕਾਂਡ, ਉਪਾਸ਼ਨਾ ਕਾਂਡ ਅਤੇ ਗਿਆਨ ਕਾਂਡ ਦੀ ਮਰਯਾਦਾ ਨਾਲ ਸਭ ਤੋਂ ਉੱਚੀ ਕੋਟੀ ਦੀ ਸਿੱਧ ਕੀਤੀ ਗਈ ਹੈ। ਇਤਿ ਅਪੂਰਬਤਾ ਅਧਿਕਰਣ।

---

## (੧੧) ਅਨੰਤਤਾ ਅਧਿਕਰਣ

ਹੇਠਲੇ ਅਧਿਕਰਣ ਵਿਚ ਵਾਹਿਗੁਰੂ ਦੇ ਰਚੇ ਹੋਏ ਲਖਾਂ ਹੀ ਪਤਾਲ ਤੇ ਅਕਾਸ ਵਿਖਾਲ ਕੇ ਉਸ ਦੀ ਬੇਅੰਤ ਰਚਨਾ ਦੇ ਬਹਾਨੇ ਅਨੰਤਤਾ ਦਿਖਲਾਈ ਹੈ, ਸੋ ਏਥੇ ਅਨੰਤਤਾ ਦਾ ਅਧਿਕਰਣ ਹੈ।

ਪਉੜੀ–

**ਪਾਤਾਲਾ ਪਾਤਾਲ ਲਖ ਆਗਾਸਾ ਆਗਾਸ ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ। ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ। ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ। ਨਾਨਕ ਵਡਾ ਆਖੀਐ ਆਪੇ ਜਾਣੈ ਆਪੁ।੨੨।**

ਪਦ ਅਰਥ–

ਵਾਤ = ਮੂੰਹ । ਪਾਤਾਲ = ਹੇਠਲੇ ਲੋਕਾਂ । ਸਹਸ ਅਠਾਰਹ = ੧੮ ਹਜ਼ਾਰ। ਧਾਤੁ = ਮੂਲ ਮਾਇਆ। ਓੜਕ = ਅੰਤ।

ਅਰਥ–

ਲਖਾਂ ਹੀ ਪਾਤਾਲ ਅਤੇ ਲਖਾਂ ਹੀ ਆਕਾਸ ਹਨ। 'ਅੰਤ' ਭਾਲਣ ਵਾਲੇ ਅਖੀਰ ਨੂੰ ਟੋਲ ਟੋਲ ਕੇ ਥੱਕ ਗਏ ਹਨ। ਵੇਦ ਭੀ ਮੂੰਹ ਤੋਂ (ਕਈ ਗੱਲਾਂ) ਆਖ ਦਿੰਦੇ ਹਨ। ੧੮ ਹਜ਼ਾਰ ਕਿਤਾਬਾਂ ਭੀ ਕੁਝ ਕਹਿੰਦੀਆਂ ਹਨ। ਅਸਲ ਵਿਚ ਉਹ ਇਕੋ ਮਾਇਆ ਰੂਪ ਹੀ ਹਨ। ਜੇ ਉਸ ਦਾ ਲੇਖਾ ਹੋਵੇ ਤਾਂ ਲਿਖੀਏ। ਜੇ ਲਿਖੀਏ ਤਾਂ ਉਹ ਮਿਟ ਜਾਣਾ ਹੈ। ਇਸ ਲਈ ਉਸ ਨੂੰ ਵਡਾ ਹੀ ਆਖ ਦੇਵੋ। ਅਤੇ ਆਪਣੇ ਆਪ ਨੂੰ ਉਹ ਆਪ ਜਾਣਦਾ ਹੈ।

ਵਿਚਾਰ–

੧. ਵੇਦਾਂ ਦੇ 'ਇਕ ਮੂੰਹ' ਤੋਂ ਕਹਿਣ ਦਾ ਭਾਵ ਇਹ ਹੈ ਕਿ ਉਹ ਭੀ ਅਪਣੀ ਸਮਝ ਨਾਲ ਕੁਝ ਕਹਿ ਛਡਦੇ ਹਨ,

ਮਗਰ ਅੰਤ ਨਹੀਂ ਪਾ ਸਕਦੇ।

੨. 'ਇਕ ਧਾਤ' ਦਾ ਮਤਲਬ ਇਹ ਹੈ ਕਿ ਲਖਾਂ ਪਤਾਲ ਅਕਾਸ ਬਲਕਿ ਵੇਦ ਕਤੇਬ ਆਦਿ ਪੁਸਤਕ ਸਭ ੳੁਸ ਦੀ ਮਾਇਆਵੀ ਰਚਨਾ ਵਿਚ ਹਨ। ਉਹ ਸਭ ਦਾ ਮੂਲ ਹੋਣ ਕਰਕੇ ਉਸ ਦੇ ਅੰਤ ਨੂੰ ਨਹੀਂ ਪਾ ਸਕਦੇ। ਇਤਿ ਅਨੰਤਤਾ ਅਧਿਕਰਣ।

---

## (੧੨) ਲਉਬਾਲੀ ਅਧਿਕਰਣ

ਪਉੜੀ–

**ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ। ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ। ਸਮੁੰਦ ਸਾਹ ਸੁਲਤਾਨ ਗਿਰਹਾ ਸੇਤੀ ਮਾਲੁ ਧਨੁ। ਕੀੜੀ ਤੁਲਿ ਨ ਹੋਵਨੀ ਜੇ ਤਿਸੁ ਮਨਹੁ ਨ ਵੀਸਰਹਿ। ੨੩।**

ਪਦ ਅਰਥ–

ਵਾਹ = ਨਾਲੇ ਸੁਲਤਾਨ = ਸ਼ਾਹਨਸ਼ਾਹ। ਗਿਰਹਾ ਸੇਤੀ = ਪਹਾੜਾਂ ਤੁਲ ਅਰਥਾਤ ਬਹੁਤਾ। ਸੁਰਤਿ = ਸੂਝ।

ਅਰਥ–

ਇਤਨਾ ਗਿਆਨ ਹੀ ਨਹੀਂ ਕਿ ਉਸ (ਵਾਹਿਗੁਰੂ) ਨੂੰ ਕਿਨ੍ਹਾਂ ਸਿਫਤਾਂ ਕਰ ਕੇ ਸਲਾਹਿਆ ਜਾਵੇ। ਦੇਖੋ,ਸਮੁੰਦਰ ਇਤਨਾ ਵਡਾ ਹੁੰਦਾ ਹੈ ਕਿ ਉਸ ਵਿਚ ਨਦੀਆਂ ਅਤੇ ਨਾਲੇ ਇਤਨੇ ਪੈਂਦੇ

ਹਨ। ਪਰ ਉਹ ਜਾਣਦਾ ਹੀ ਨਹੀਂ । ਸੋ ਸਮੁੰਦਰ ਬਾਦਸ਼ਾਹ, ਸ਼ਾਹਨਸ਼ਾਹ ਪਹਾੜਾਂ ਜਿਤਨੇ ਧਨੁ ਮਾਲ ਵਾਲਾ ਭਾਵੇਂ ਹੋਵੇ। ਉਸ ਕੀੜੀ ਵਰਗਾ ਭੀ ਨਹੀਂ ਜਿਸ ਨੂੰ ਵਾਹਿਗੁਰੂ ਮਨੋ ਨਾ ਭੁਲੇ।

ਵਿਚਾਰ–

੧. ਭਾਵ ਹੋਰ ਵਿਚਾਰ ਵਾਹਿਗੁਰੂ ਦੀਆਂ ਸਿਫਤਾਂ ਦੀ ਤਾਂ ਕੀ ਕਰਨੀ ਹੈ, ਕੇਵਲ ਇਤਨਾ ਕਹਿ ਸਕਦੇ ਹਾਂ ਕਿ ਸਮੁੰਦ੍ਰ ਅਤੇ ਵਡੇ ੨ ਮਾਇਆ ਧਾਰੀ ਓਸ ਕੀੜੀ ਵਰਗੇ ਭੀ ਨਹੀਂ। ਜੋ ਉਸਦਾ ਸਿਮ੍ਰਨ ਕਰਦੀ ਹੈ। ਇਸ ਵਿਚ ਸਿਮ੍ਰਨ ਦੀ ਮਹਿਮਾ ਦੁਆਰਾ ਵਹਿਗੁਰੂ ਦੀ ਵਡਿਆਈ ਰੂਪ 'ਵਸਤੂ ਤੋਂ ਵਸਤੂ ਧੁਨੀ' ਵਿਅੰਗ ਹੈ।

੨. ਉਹ ਇਤਨਾ ਬੇਪਰਵਾਹ ਹੈ ਕਿ ਜਿਵੇਂ ਸਮੁੰਦਰ ਵਿਚ ਬਿਅੰਤ ਨਦੀ-ਨਾਲੇ ਪੈਣ ਤੋਂ ਸਮੁੰਦਰ ਨੂੰ ਉਨ੍ਹਾਂ ਦੀ ਕੁਝ ਮੁਹਛੰਦਗੀ ਨਹੀਂ, ਤਿਵੇ ਉਸਦੀਆਂ ਸਿਫਤਾਂ ਅਣਗਿਣਤ ਹੋਣ ਤੇ ਭੀ ਨਿਯਮ ਕਰ ਕੇ ਓਸਨੂੰ ਪ੍ਰਸੰਨ ਨਹੀਂ ਕਰ ਸਕੀਦਾ। ਤਾਂਤੇ ਉਸਦਾ ਨਾਮ ਸਿਮ੍ਰਨ ਕਰਨ ਵਾਲੇ ਕੀੜੀ ਜੈਸੇ ਤੁੱਛ ਜੀਵ ਦਾ ਮੁਕਾਬਲਾ ਪਹਾੜਾਂ ਤੁਲ ਧਨਾਂ ਦੇ ਢੇਰਾਂ ਵਾਲੇ ਹੰਕਾਰੀ ਬਾਦਸ਼ਾਹ ਭੀ ਨਹੀਂ ਕਰ ਸਕਦੇ।

੩. ਆਸ਼ਾ ਹੈ ਕਿ ਸ਼ਾਹਾਂ-ਬਾਦਸ਼ਾਹਾਂ ਨਾਲੋਂ ਭੀ ਵਡੇ ਜੋ ਉਸ ਦੇ ਭਗਤ ਹਨ, ਉਹ ਭੀ ਸਿਫਤ ਸਾਲਾਹੁਣ ਕਰਨ ਦੇ ਮਾਨ ਦੇ ਆਸਰੇ ਜੇ ਉਸਨੂੰ ਰਿਝਾਉਣਾ ਚਾਹੁਣ ਤਾਂ ਨਹੀਂ ਰਿਝਾ ਸਕਦੇ ਤਾਂ ਉਨ੍ਹਾਂ ਤੋਂ ਕਿਤੇ ਛੋਟੇ ਸ਼ਾਹ-ਸੁਲਤਾਨਾਂ ਦੀ ਕੀ ਪਰਵਾਹ ਹੈ ? ਸੋ 'ਅਰਥਾਪੱਤੀ' ਅਲੰਕਾਰ ਕਰ ਕੇ

ਵਾਹਿਗੁਰੂ ਨੂੰ ਬੇਪਰਵਾਹ ਕਥਨ ਕਰ ਕੇ 'ਲਉਬਾਲੀ' ਅਧਿਕਰਣ ਸਮਝਣਾ। ਇਤਿ 'ਲਉਬਾਲੀ' ਅਧਿਕਰਣ।

---

## (੧੩) ਸੂੰਗਿਆਤ ਅਧਿਕਰਣ

ਪਉੜੀ–

ਅੰਤੁ ਨ ਸਿਫਤੀ ਕਹਣਿ ਨ ਅੰਤੁ। ਅੰਤੁ ਨ ਕਰਣੈ ਦੇਣਿ ਨ ਅੰਤੁ। ਅੰਤੁ ਨ ਵੇਖਣਿ ਸੁਣਣਿ ਨ ਅੰਤੁ। ਅੰਤੁ ਨ ਜਾਪੈ ਕਿਆ ਮਨਿ ਮੰਤੁ। ਅੰਤੁ ਨ ਜਾਪੈ ਕੀਤਾ ਆਕਾਰੁ। ਅੰਤੁ ਨ ਜਾਪੈ ਪਾਰਾਵਾਰੁ। ਅੰਤੁ ਕਾਰਣਿ ਕੇਤੇ ਬਿਲਲਾਹਿ। ਤਾਕੇ ਅੰਤ ਨ ਪਾਏ ਜਾਹਿ। ਏਹੁ ਅੰਤੁ ਨ ਜਾਣੈ ਕੋਇ। ਬਹੁਤਾ ਕਹੀਐ ਬਹੁਤਾ ਹੋਇ। ਵਡਾ ਸਾਹਿਬੁ ਊਚਾ ਥਾਉ। ਊਚੇ ਉਪਰਿ ਊਚਾ ਨਾਉ। ਏਵਡੁ ਊਚਾ ਹੋਵੈ ਕੋਇ। ਤਿਸੁ ਊਚੇ ਕਉ ਜਾਣੈ ਸੋਇ। ਜੇਵਡੁ ਆਪਿ ਜਾਣੈ ਆਪਿ ਆਪਿ। ਨਾਨਕ ਨਦਰੀ ਕਰਮੀ ਦਾਤਿ॥੨੪॥

ਪਦ ਅਰਥ–

ਸਿਫਤੀ = ਗੁਣ। ਅੰਤੁ = ਓੜਕ। ਜਾਪੈ = ਜਾਣਿਆ ਜਾਂਦਾ ਹੈ। ਮੰਤੁ = ਸਲਾਹ। ਆਕਾਰੁ = ਪਸਾਰਾ। ਪਾਰਾਵਾਰ = ਪਰਲਾ ਸਿਰਾ। ਬਿਲਲਾਹਿ = ਬਿਲਕਦੇ ਹਨ।

ਨਦਰੀ ਕਰਮੀ = ਨਜ਼ਰ ਦੀ ਬਖ਼ਸ਼ਸ਼ ਨਾਲ।

ਅਰਥ–

ਉਸ (ਵਾਹਿਗੁਰੂ) ਦੇ ਗੁਣਾਂ ਦਾ ਅਤੇ ਉਨ੍ਹਾਂ ਸੰਬੰਧੀ ਕਥਨੀ ਦਾ ਓੜਕ ਨਹੀਂ। ਓਸ ਦੇ ਕਰਨਿਆਂ ਦਾ ਅਤੇ ਦਾਤਾਂ ਦੇਣ ਦਾ ਭੀ ਅੰਤ ਨਹੀਂ। ਅਤੇ ਉਸਦੇ ਸੁਣਨ ਵੇਖਣ ਦਾ ਭੀ ਓੜਕ ਨਹੀਂ। ਪਤਾ ਨਹੀਂ ਲਗਦਾ ਕਿ ਉਸਦੇ ਮਨ ਦੀ ਸਲਾਹ ਕੀ ਹੈ। ਉਸਦੇ ਕੀਤੇ ਪਸਾਰੇ ਦਾ ਭੀ ਅੰਤ ਨਹੀਂ ਆਉਂਦਾ। ਅਤੇ ਉਸਦੇ ਪਰਲੇ ਸਿਰੇ ਦਾ ਭੀ ਓੜਕ ਨਹੀਂ ਆਉਂਦਾ। ਉਸ ਦੇ ਓੜਕ ਨੂੰ ਕਈ ਬਿਲਕਦੇ ਹਨ। (ਪਰ) ਉਸ ਦੇ ਅੰਤ ਨਹੀਂ ਪਾਏ ਜਾਂਦੇ। ਉਸਦਾ ਇਹੋ ਅੰਤ ਪਾਉਣਾ ਹੈ, ਜੇ ਇਹ ਨਿਸਚਾ ਕਰੀਏ ਕਿ "ਉਸਨੂੰ ਕੋਈ ਜਾਣ ਨਹੀਂ ਸਕਦਾ"। ਜਿੰਨਾ ਬਹੁਤਾ ਆਖੀਏ ਉਤਨਾ ਹੋਰ ਕਹਿਣਾ ਪੈਂਦਾ ਹੈ। ਉਹ ਸਾਹਿਬ ਬੜਾ ਹੈ। ਉਸਦਾ ਥਾਉਂ ਭੀ ਉੱਚਾ ਹੈ। ਅਤੇ ਉਸਦਾ ਨਾਮ ਭੀ ਸਭ ਤੋਂ ਉੱਚਾ ਹੀ ਹੈ। ਜੇ ਕੋਈ ਉਸ ਜੇਡਾ ਉੱਚਾ ਹੋਵੇ। ਉਸ ਉਚੇ ਨੂੰ ਜਾਣੇ ਜਿਤਨਾ ਬੜਾ ਆਪ ਹੈ ਉਹ ਆਪ ਹੀ (ਠੀਕ) ਜਾਣਦਾ ਹੈ। ਉਸਦੀ ਨਜ਼ਰ ਦੀ ਬਖਸ਼ਸ਼ ਕਰ ਕੇ ਹੀ ਦਾਤਾਂ ਮਿਲਦੀਆਂ ਹਨ।

ਵਿਚਾਰ–

੧. ਇਸ ਪਉੜੀ ਵਿਚ ਵਾਹਿਗੁਰੂ ਦੇ ਗੁਣ-ਕਰਮ ਆਦਿ ਦੀ ਬੇਅੰਤਤਾ ਦਾ ਵਰਣਨ ਕਰ ਕੇ ਕਿਸੇ ਹੋਰ ਅਵਤਾਰ ਪੈਗੰਬਰ, ਦੇਹ ਧਾਰੀ-ਕਚੇ ਗੁਰੂ ਅਤੇ ਬੇਦਾਂ ਤੇ ਕਤੇਬਾਂ ਦੇ ਕਥਨ ਤੋਂ ਓਸਨੂੰ 'ਅਗੋਚਰ' ਜਣਾਇਆ ਅਤੇ ਅੰਤ ਨੂੰ ਸਭ ਪ੍ਰਕਾਰ ਦੇ ਗਿਆਨੀਆਂ ਦਾ ਗਿਆਨ ਭੀ ਉਸਦੀ ਆਪਣੀ

ਨਦਰ ਤੇ ਬਖ਼ਸ਼ ਦੀ 'ਦਾਤ' ਸਿੱਧ ਕਰ ਕੇ ਅੰਤ ਨੂੰ ਓਸੇ ਦੇ ਆਪਣੇ ਗੁਰੂ ਰੂਪ ਨੂੰ ਹੀ ਆਪਣੇ ਆਪ ਦਾ ਇੰਨ-ਬਿੰਨ ਗਿਆਤਾ ਦੱਸ ਕੇ ਗੁਰੂ ਅਵਤਾਰ ਅਤੇ ਅਕਾਲ ਪੁਰਖ ਦੀ ਅਭੇਦਤਾ ਤੋਂ ਉਸਦੀ 'ਸ੍ਵੰਗਿਆਤਤਾ' ਸਿੱਧ ਕੀਤੀ ਹੈ।

੨. "ਏਹੋ ਅੰਤੁ" ਏਸ ਦੁਆਰਾ ਫੁਰਮਾਉਂਦੇ ਹਨ ਕਿ ਉਸਦਾ ਅੰਤ ਪਾਉਣਾ ਏਸ ਗੱਲ ਵਿਚ ਹੀ ਹੈ ਕਿ "ਉਸਨੂੰ ਕੋਈ ਨਹੀਂ ਜਾਣ ਸਕਦਾ। ਕਿਉਂਕਿ ਜਿੰਨਾ ਬਹੁਤਾ ਆਖਾਂਗੇ ਉਤਨਾ ਹੀ ਹੋਰ ਵਿਚਾਰ ਵਧਦੀ ਜਾਵੇਗੀ" ਇਹ ਨਿਹਚਾ ਬਣਾ ਲੈਣਾ ਹੀ ਠੀਕ ਹੈ।

੩. ਉਸਦੇ ਉਚੇ ਥਾਉਂ ਤੋਂ ਭਾਵ—"ਅਤਿ ਊਚਾ ਤਾਕਾ ਦਰਬਾਰਾ। ਅੰਤੁ ਨਹੀ ਕਿਛੁ ਪਾਰਾਵਾਰਾ।" ਅਤੇ "ਸਚ ਖੰਡ ਵਸੈ ਨਿਰੰਕਾਰੁ" ਆਦਿ ਵਾਕਾਂ ਦੁਆਰਾ 'ਸਚਿਖੰਡ' ਤੋਂ ਹੈ। ਅਤੇ "ਊਚੇ ਊਪਰਿ ਊਚਾ ਨਾਉ" ਤੋਂ ਭਾਵ—"ਮਹਾ ਮੰਤ੍ਰੁ ਗੁਰੁ ਹਿਰਦੈ ਬਸਿਓ ਅਚਰਜ ਨਾਮੁ ਸੁਨਿਓ ਰੀ" ਆਦਿ ਤੋਂ 'ਵਾਹਿਗੁਰੂ' ਤੋਂ ਹੈ।

੪. ਕਈ ਅਗਿਆਨੀ ਇਹ ਕਮਲੁ ਕਰਦੇ ਹਨ ਕਿ "ਸਤਿ ਪੁਰਖ ਜਿਨਿ ਜਾਨਿਆ ਸਤਿਗੁਰੁ ਤਿਸਕਾ ਨਾਉ" ਦੁਆਰਾ ਜਿਸ ਦੇਹ ਧਾਰੀ ਨੇ ਅਕਾਲ ਪੁਰਖ ਨੂੰ ਜਾਣ ਲਿਆ, ਓਹੀ ਸਤਿਗੁਰੂ ਬਣ ਸਕਦਾ ਹੈ। ਏਸ ਦੇ ਖੰਡਨ ਵਿਚ ਆਖਿਆ ਹੈ "ਏਵਡੁ ਊਚਾ ਹੋਵੈ ਕੋਇ। ਤਿਸੁ ਊਚੇ ਕਉ ਜਾਣੈ ਸੋਇ।" ਅਤੇ "ਜੇਵਡੁ ਆਪਿ ਜਾਣੈ ਆਪਿ ਆਪਿ" ਇਸ ਵਾਕ ਦੇ ਰਾਹੀਂ ਇਹ ਜਣਾਇਆ ਹੈ ਕਿ ਉਹ ਅਪਣੇ ਆਪ ਨੂੰ ਜਣਾਉਣ ਲਈ ਕਿਸੇ ਦੂਜੇ ਨੂੰ ਨਹੀਂ ਭੇਜਦਾ, ਕਿੰਤੂ "ਸਾਧ

ਰੂਪ ਅਪਨਾ ਤਨੁ ਧਾਰਿਆ। ਮਹਾ ਅਗਨਿ ਤੇ ਆਪਿ ਉਬਾਰਿਆ" ਆਦਿ ਅਨੁਸਾਰ ਆਪ ਹੀ ਗੁਰੂ ਰੂਪ ਵਿਚ ਅਵਤਰਿਆ ਹੈ। ਇਸ ਲਈ ਉਹ 'ਸ੍ਵਯੰ ਲੱਛਤ' ਜਾਂ 'ਸ੍ਵਯੰ ਗਿਆਤ' ਹੈ।

ਇਤਿ ਸ੍ਵੈਂਗਿਆਤ ਅਧਿਕਰਣ।

---

## (੧੪) ਨਦਰੀ ਕਰਮੁ ਅਧਿਕਰਣ

### ਪਉੜੀ

"ਬਹੁਤਾ ਕਰਮੁ ਲਿਖਿਆ ਨਾ ਜਾਇ ॥ ਵਡਾ ਦਾਤਾ ਤਿਲੁ ਨ ਤਮਾਇ ॥ ਕੇਤੇ ਮੰਗਹਿ ਜੋਧ ਅਪਾਰੁ ॥ ਕੇਤਿਆ ਗਣਤ ਨਹੀ ਵੀਚਾਰੁ ॥ ਕੇਤੇ ਖਪਿ ਤੁਟਹਿ ਵੇਕਾਰ॥ ਕੇਤੇ ਲੈ ਲੈ ਮੁਕਰੁ ਪਾਹਿ॥ ਕੇਤੇ ਮੂਰਖ ਖਾਹੀ ਖਾਹਿ ॥ ਕੇਤਿਆ ਦੂਖ ਭੂਖ ਸਦ ਮਾਰ ॥ ਏਹਿ ਭੀ ਦਾਤਿ ਤੇਰੀ ਦਾਤਾਰ॥ ਬੰਦਿ ਖਲਾਸੀ ਭਾਣੈ ਹੋਇ ॥ ਹੋਰੁ ਆਖਿ ਨ ਸਕੈ ਕੋਇ ॥ ਜੇਕੋ ਖਾਇਕੁ ਆਖਣਿ ਪਾਇ ॥ ਓਹੁ ਜਾਣੈ ਜੇਤੀਆ ਮੁਹਿ ਖਾਇ ॥ ਆਪੇ ਜਾਣੈ ਆਪੇ ਦੇਇ ॥ ਆਖਹਿ ਸਿਭਿ ਕੇਈ ਕੇਇ ॥ ਜਿਸਨੋ ਬਖਸੇ ਸਿਫਤਿ ਸਾਲਾਹ ॥ ਨਾਨਕ ਪਾਤਿਸਾਹੀ

ਪਾਤਿਸਾਹੁ ॥੨੫॥"

ਪਦ ਅਰਥ–

ਕਰਮ = ਦਾਤਿ । ਤਮਾਇ = ਲਾਲਚ । ਜੋਧ = ਸੂਰਮੇ । ਵੇਕਾਰ = ਨਿਕੰਮੇ । ਮੁਕਰੁ ਪਾਹਿ = ਮੁਕਰ ਜਾਂਦੇ ਹਨ । ਖਾਹੀ = ਖਾਣ । ਬੰਦਿ ਖਲਾਸੀ = ਬੰਧਨ ਤੇ ਮੁਕਤਿ । ਖਾਇਕੁ (ਅਰਬੀ) = ਮੂਰਖ । ਕੇਈ ਕੇਇ = ਕਿਤਨੇ ਹੀ ।

ਅਰਥ–

ਉਸਦੀਆਂ ਦਾਤਾਂ ਬਹੁਤੀਆਂ ਹਨ, ਲਿਖੀਆਂ ਨਹੀਂ ਜਾਂਦੀਆਂ । ਉਹ ਦਾਤਾ ਭੀ ਬੜਾ ਹੈ ਲਾਲਚ ਭੀ ਭੋਰਾ ਨਹੀਂ ਕਰਦਾ । ਕਿਤਨੇ ਹੀ ਜੋਧੇ (ਸੂਰਮੇ) ਉਸ ਬੇਅੰਤ ਨੂੰ ਮੰਗਦੇ ਹਨ । ਕਿਤਨਿਆਂ ਦੀ ਗਿਣਤੀ ਦੀ ਵਿਚਾਰ ਨਹੀਂ । ਕਿਤਨੇ ਹੀ ਨਿਕੰਮੇ ਖਪਿ ਖਪਿ ਮਰ ਜਾਂਦੇ ਹਨ । ਕਿਤਨੇ ਦਾਤਾਂ ਲੈ ਕੇ ਮੁੱਕਰ ਜਾਣ ਵਾਲੇ (ਨਾਸਤਿਕ) ਹਨ । ਕਿਤਨੇ ਮੂਰਖ ਖਾਣ ਖਾਂਦੇ ਹਨ । ਕਿਤਨਿਆਂ ਨੂੰ ਸਦਾ ਦੁਖ ਭੁੱਖ ਅਤੇ ਮਾਰ ਪੈਂਦੀ ਹੈ । ਮਗਰ ਇਹ ਭੀ ਹੇ ਦਾਤਾ ਜੀ ! ਆਪ ਦੀ ਬਖਸ਼ਸ਼ ਹੈ । ਬੰਧਨ ਅਤੇ ਮੁਕਤਿ ਉਸਦੇ ਭਾਣੇ ਅੰਦਰ ਹੁੰਦੀ ਹੈ । ਹੋਰ ਕੋਈ ਕੁਝ ਆਖ ਨਹੀਂ ਸਕਦਾ । ਜੇ ਕੋਈ ਮੂਰਖ ਆਖਣ ਲਗੇ ਤਾਂ ਉਹੀ ਜਾਣਦਾ ਹੈ । ਜਿਤਨੀਆਂ ਉਹ (ਜੁੱਤੀਆਂ) ਮੂੰਹ ਤੇ ਖਾਂਦਾ ਹੈ । "ਆਪੇ ਉਹ ਜਾਣਦਾ ਹੈ, ਅਤੇ ਆਪ ਹੀ ਦਿੰਦਾ ਹੈ ।" ਇਸ ਪ੍ਰਕਾਰ ਜਿਹੜੇ ਆਖਦੇ (ਗਾਉਂਦੇ) ਹਨ ਉਹ ਭੀ ਕਈ ਕੁ ਹਨ । ਜਿਸ ਨੂੰ ਆਪਣੀ ਸਿਫਤ ਸਲਾਹਣ ਕਰਨੀ ਬਖਸ਼ੇ ਉਸ ਨੂੰ ਪਾਤਸ਼ਾਹਾਂ ਦਾ ਭੀ ਪਾਤਸ਼ਾਹ ਸਮਝੋ ।

ਵਿਚਾਰ—

੧. ਏਸ ਪਰਬ ਵਿਚ ਨਦਰੀ ਦੀ ਕਰਮ (ਬਖਸ਼ਸ਼) ਦਾ ਅਧਿਕਰਣ ਹੈ, ਜਿਸ ਵਿਚ ਦੁਖ ਭੁਖ ਅਤੇ ਮਾਰ ਆਦਿ ਅਨੇਕ ਬਿਪੱਤੀਆਂ ਨੂੰ ਭੀ "ਜੇ ਦਰ ਮਾਂਗਤ ਕੂਕ ਕਰੇ। ਮਹਲੀ ਖਸਮੁ ਸੁਣੇ। ਭਾਵੈ ਧੀਰਕ ਭਾਵੈ ਧਕੇ ਏਕ ਵਡਾਈ ਦੇਇ" ਅਨੁਸਾਰ 'ਦਾਤਾਂ' ਹੀ ਦਸਿਆ ਹੈ। ਇਸ ਲਈ 'ਵਿਆਪਤ' ਅਲੰਕਾਰ ਹੈ। ਅਤੇ ਇਨ੍ਹਾਂ ਸਭਨਾਂ ਨੂੰ "ਜੀਅ ਜੰਤ ਸਭਿ ਤੁਧਿ ਉਪਾਏ। ਜਿਤੁ ਜਿਤੁ ਭਾਣਾ ਤਿਤੁ ਤਿਤੁ ਲਾਏ" ਅਨੁਸਾਰ ਅਕਾਲ ਪੁਰਖ ਨੇ ਸਭ ਨੂੰ ਆਪ ਧੁਰੋਂ ਬਖਸ਼ਿਆ ਹੈ। ਜਿਸ ਜਿਸ ਨੂੰ ਆਵਾਗਉਣ ਵਿਚ ਭਰਮਾਉਣਾ ਹੁੰਦਾ ਹੈ, ਉਸ ਉਸ ਨੂੰ ਭੈੜੇ ਪਾਸੇ ਲਾ ਦਿੰਦਾ ਹੈ, ਅਤੇ ਜਿਸ ਨੂੰ ਸਿਫਤ ਸਲਾਹਣ ਬਖਸ਼ ਦਿੰਦਾ ਹੈ ਉਹ ਦੀਨ ਦੁਨੀ ਦਾ ਪਾਤਸ਼ਾਹ, ਭਾਵ—ਮੁਕਤ ਕਰ ਦਿੰਦਾ ਹੈ। ਇਸ ਵਿਚ "ਇਕਨਾ ਭਾਣੈ ਕਢਿ ਲਏ ਇਕਨਾ ਮਾਇਆ ਵਿਚ ਨਿਵਾਸ" ਆਦਿ ਮਹਾਂ ਵਾਕ ਪ੍ਰਮਾਣ ਹਨ।

੨. ਹੋਰ ਦਾਤੇ ਛੋਟੇ ੨ ਹੁੰਦੇ ਹਨ। ਜੋ ਕਿਸੇ ਹੱਦ ਤਕ ਦਾਨ ਕਰਿ ਸਕਦੇ ਹਨ। ਅਤੇ ਸਭ ਨੂੰ ਲੋਕ ਪਰਲੋਕ ਸੰਬੰਧੀ ਗਰਜ਼ ਹੁੰਦੀ ਹੈ। ਮਗਰ ਅਕਾਲ ਪੁਰਖ ਸਦਾ ਬਿਅੰਤ ਦਾਤਾ ਹੋਣੇ ਕਰ ਕੇ "ਵਡਾ" ਕਥਨ ਕੀਤਾ ਹੈ। ਫੇਰ ਉਸ ਨੂੰ ਭੋਰਾ ਭੀ ਲਾਲਚ ਨਹੀਂ। ਇਸ ਲਈ ਕੇਵਲ ਦਾਤਾ ਓਹੀ ਹੈ, ਜੋ ਨ ਕਿਸੇ ਤੋਂ ਕਦੇ ਮੰਗਦਾ ਹੈ, ਨਾ ਕਦੇ ਝਾਕ ਰਖਦਾ ਹੈ।

੩. ਦੂਖ-ਭੂਖ ਅਤੇ ਮਾਰ ਨੂੰ ਭੀ 'ਬਖਸ਼ਸ਼' ਇਸ ਲਈ ਆਖਿਆ ਗਿਆ ਹੈ ਕਿ ਵਾਹਿਗੁਰੂ ਦੇ ਹੱਥ ਵਿਚ ਉਤਪੱਤੀ ਪਾਲਨ ਅਤੇ ਇਸਥਥੀ ਆਦੀ ਰੂਪ ਸਭ ਪਰਚਾ ਦ

ਨਿਰਵਾਹ ਦਾ ਸੂਤ੍ਰ ਹੋਣ ਕਰ ਕੇ ਸਭ ਨੂੰ ਅਚਿੰਤ ਦਾਤ ਹੀ ਮਿਲਦੀ ਹੈ। ਇਸ ਲਈ ਆਦਮੀ ਦੇ ਮੰਨੇ ਹੋਏ ਸੁਖ 'ਦੁਖ' ਹੋ ਜਾਂਦੇ ਹਨ, ਕਈ ਦੁਖ-ਭੁਖ 'ਸੁਖ' ਬਣ ਜਾਂਦੇ ਹਨ। ਇਸ ਲਈ ਅਕਾਲ ਪੁਰਖ ਸਭ ਨੂੰ ਪੂਰਨ ਪਦ ਤੇ ਪੁਚਾਉਣ ਲਈ ਸੁਖ-ਦੁਖ ਰੂਪੀ ਦ੍ਵੈਤ ਫਲ ਅਪਣੇ ਭਾਣੇ ਅੰਦਰ ਹੀ ਦਿੰਦਾ ਹੈ। ਸੋ ਇਹ ਸਭ ਕੁਝ ਦਾਤਾਂ ਹੀ ਹਨ।

੪. ਅਪਨੀ ਬਾਬਤ ਉਹ ਆਪ ਹੀ ਠੀਕ ਜਾਣਦਾ ਹੈ। ਪਰ ਆਪ ਹੀ ਆਪਣੀ ਦਾਤ ਦਿੰਦਾ ਹੈ। ਜੋ ਸੁਰਤੇ ਉਸਤੋਂ ਸੂਝ ਲੈ ਕੇ ਉਸਨੂੰ ਇਉਂ ਕਥਨ ਕਰਦੇ ਹਨ, ਉਹ ਭੀ "ਕੇਈ ਕੇਇ" ਅਰਥਾਤ ਕੁਝ ਹਨ, ਭਾਵ ਥੋੜੇ ਹਨ।

ਇਤਿ ਨਦਰੀ ਕਰਮ ਅਧਿਕਰਣ।

---

## (੧੫) ਅਮੁੱਲ ਅਧਿਕਰਣ

ਹੇਠਲੇ ਪਰਬ ਵਿਚ ਵਾਹਿਗੁਰੂ ਦੇ ਗੁਣ-ਕਰਮ ਅਤੇ ਉਸਦੇ ਬਣਾਏ ਹੋਏ ਜੀਵ-ਸੁਰ, ਨਰ, ਦੇਵ-ਦਾਨੋ, ਧਰਮ ਰਾਜ ਅਤੇ ਹੋਰ ਦਿੱਵਸ਼ਕਤੀਆਂ, ਕਚਹਿਰੀਆਂ, ਨਿਆਉਂ ਕਰਨ ਦੇ ਸਾਧਨ ਅਜਿਹੇ ਅਮੁੱਲ ਵਿਲੱਖਣ ਦੱਸੇ ਹਨ ਕਿ ਉਨ੍ਹਾਂ ਦੀ ਕਿਵੇਂ ਭੀ ਕੀਮਤ ਨਹੀਂ ਪੈ ਸਕਦੀ। ਭਾਵੇਂ ਕਿਤਨੇ ਭੀ ਸੁਰ ਨਰ, ਮੁਨਿ ਜਨ ਵੇਦ ਪਾਠੀ ਅਤੇ ਅਵਤਾਰ ਪਰਮੇਸ਼ਰ ਨੂੰ ਕਥਨ ਕਰਨ ਅਤੇ ਗਾਵਣ ਤਾਂ ਭੀ ਓਸਦੀ ਗਤਿ ਮਿਤਿ ਭੇਰਾ ਭੀ ਨਹੀਂ ਪਾ ਸਕਦੇ ਕਿਉਂਕਿ ਉਹ ਆਪ ਅਮੁੱਲ ਹੈ। ਇਸ ਲਈ ਜਿੱਡਾ ਉਹ ਆਪ ਹੈ। ਅਤੇ ਜਿਤਨਾ ਉਸ ਦਾ ਮੁੱਲ ਹੈ

ਉਹ ਆਪ ਹੀ ਜਾਣਦਾ ਅਤੇ ਪਾਉਂਦਾ ਹੈ। ਇਸ ਲਈ ਏਸ ਪਉੜੀ ਵਿਚ ਅਮੁੱਲਤਾ ਦਾ ਨਿਰਦੇਸ਼ ਹੋਣ ਕਰਕੇ 'ਅਮੁੱਲ' ਅਧਿਕਰਣ ਹੈ।

ਪਉੜੀ–

ਅਮੁਲ ਗੁਣ ਅਮੁਲ ਵਾਪਾਰ। ਅਮੁਲ ਵਾਪਾਰੀਏ ਅਮੁਲ ਭੰਡਾਰ। ਅਮੁਲ ਆਵਹਿ ਅਮੁਲ ਲੈ ਜਾਹਿ। ਅਮੁਲ ਭਾਇ ਅਮੁਲਾ ਸਮਾਹਿ। ਅਮੁਲੁ ਧਰਮੁ ਅਮੁਲੁ ਦੀਬਾਣੁ। ਅਮੁਲੁ ਤੁਲੁ ਅਮੁਲੁ ਪਰਵਾਣੁ। ਅਮੁਲੁ ਬਖਸੀਸ ਅਮੁਲੁ ਨੀਸਾਣੁ। ਅਮੁਲੁ ਕਰਮ ਅਮੁਲੁ ਫੁਰਮਾਣੁ। ਅਮੁਲੋ ਅਮੁਲੁ ਆਖਿਆ ਨ ਜਾਇ। ਆਖਿ ਆਖਿ ਰਹੇ ਲਿਵ ਲਾਇ। ਆਖਹਿ ਵੇਦ ਪਾਠ ਪੁਰਾਣ। ਆਖਹਿ ਪੜੇ ਕਰਹਿ ਵਖਿਆਣ। ਆਖਹਿ ਬਰਮੇ ਆਖਹਿ ਇੰਦ। ਆਖਹਿ ਗੋਪੀ ਤੈ ਗੋਵਿੰਦ। ਆਖਹਿ ਈਸਰ ਆਖਹਿ ਸਿਧ। ਆਖਹਿ ਕੇਤੇ ਕੀਤੇ ਬੁਧ। ਆਖਹਿ ਦਾਨਵ ਆਖਹਿ ਦੇਵ। ਆਖਹਿ ਸੁਰ ਨਰ ਮੁਨਿ ਜਨ ਸੇਵ। ਕੇਤੇ ਆਖਹਿ ਆਖਣਿ ਪਾਹਿ। ਕੇਤੇ ਕਹਿ ਕਹਿ ਉਠਿ ਉਠਿ ਜਾਹਿ। ਏਤੇ ਕੀਤੇ

ਹੋਰ ਕਰੇਹਿ। ਤਾ ਆਖਿ ਨ ਸਕਹਿ ਕੇਈ ਕੇਇ। ਜੇ ਵਡੁ ਭਾਵੈ ਤੇ ਵਡੁ ਹੋਇ। ਨਾਨਕ ਜਾਣੈ ਸਾਚਾ ਸੋਇ। ਜੇ ਕੋ ਆਖੈ ਬੋਲੁ ਵਿਗਾੜੁ। ਤਾ ਲਿਖੀਐ ਸਿਰਿ ਗਾਵਾਰਾ ਗਾਵਾਰੁ। ੨੬।

ਪਦ ਅਰਥ—

ਅਮੁਲ = ਮੁੱਲ ਰਹਿਤ। ਭੰਡਾਰ = ਖਜਾਨੇ। ਭਾਇ = ਪ੍ਰੀਤੀ। ਸਮਾਹਿ = ਮਿਲ ਜਾਂਦੇ ਹਨ। ਤੁਲੁ = ਤਕੜੀ। ਪਰਵਾਣੁ = ਵੱਟੇ। ਨੀਸਾਣੁ = ਵਿਉਪਾਰ ਦਾ ਨਿਸ਼ਾਨ-ਮੁਹਰ। ਕਰਮ = ਬਖਸ਼ਸ਼। ਫੁਰਮਾਣੁ = ਹੁਕਮ। ਇੰਦ = ਇੰਦ੍ਰ। ਗੋਵਿੰਦ = ਕ੍ਰਿਸ਼ਨ। ਈਸਰ = ਸ਼ਿਵ। ਬੁਧੁ = ਗਿਆਨੀਆਂ ਦੀ ਵਿਸ਼ੇਸ਼ ਜਾਤੀ। ਦਾਨਵ = ਦੈਂਤ। ਸੇਵ = ਸ੍ਵੇਤਾਂਬਰ ਜੈਨੀ, ਸ੍ਵੇਵੜੇ। ਬੋਲ ਵਿਗਾੜ = ਬੁਰਬੋਲਾ।

ਅਰਥ—

ਅਮੋਲਕ ਹੀ ਉਸਦੇ ਗੁਣ ਵਸਫ) ਹਨ। ਅਮੋਲਕ ਹੀ ਕੰਮ ਹਨ। ਅਮੋਲਕ ਹੀ ਉਸਦੇ ਵਾਪਾਰੀ ਅਤੇ ਖਜ਼ਾਨੇ ਹਨ। ਅਮੋਲਕ ਹੀ ਆਉਣ ਵਾਲੀਆਂ ਵਸਤਾਂ ਅਤੇ ਅਮੋਲਕ ਹੀ ਲੈ ਜਾਣ ਵਾਲੇ ਹਨ। ਅਮੋਲਕ ਹੀ ਪ੍ਰੀਤੀਆਂ ਅਤੇ (ਉਸਦੇ ਅੰਦਰ) ਸਮਾਉਣ ਵਾਲੇ ਹਨ। ਅਮੋਲਕ ਹੀ ਧਰਮਰਾਜ, ਕਚਹਿਰੀ, ਅਮੋਲਕ ਤਕੜੀ, ਵੱਟੇ, ਦਾਤ, ਬਖਸ਼ਿਸ਼, ਮੁਹਰ (ਦਸਖਤ) ਅਤੇ ਹੁਕਮ ਹਨ। ਆਪ ਅਮੋਲਕ ਤੋਂ ਭੀ ਅਮੋਲਕ ਹੈ ਜੋ ਕਿਵੇਂ ਭੀ ਆਖਿਆ ਨਹੀਂ ਜਾਂਦਾ। ਆਖਣ ਵਾਲੇ ਜੋ

ਹਨ ਸੋ ਆਖਦੇ ਹੋਏ ਭੀ ਉਸ ਵਿਚ ਲੀਨ ਹੋਏ ਰਹਿੰਦੇ ਹਨ। ਵੇਦ ਪਾਠ ਅਤ ਪੁਰਾਣਾਂ ਦੇ ਰਾਹੀਂ ਆਖਣ ਵਾਲੇ ਹਨ ਜੋ ਪੜ੍ਹ ਪੜ੍ਹ ਕੇ ਉਸ ਦੀ ਵਿਆਖਿਆ ਕਰਦੇ ਹਨ। ਬ੍ਰਹਮੇ, ਇੰਦ੍ਰ, ਗੋਪੀਆਂ ਤੇ (ਕ੍ਰੋੜਾਂ) ਕ੍ਰਿਸ਼ਨ ਜਿਸਨੂੰ ਆਖਦੇ ਹਨ। ਸ਼ਿਵ ਜੀ, ਸਿੱਧਾਂ ਤੇ ਬੁਧਾਂ ਦੀਆਂ ਜੂਨਾਂ ਆਖਦੀਆਂ ਹਨ। ਜੋ ਉਸਦੀਆਂ ਕੀਤੀਆਂ ਹੋਈਆਂ ਹਨ। ਦੇਵਤੇ, ਦੈਂਤ, ਦੇਵਤਾ ਸੁਭਾਉ ਵਾਲੇ ਆਦਮੀ, ਮੁਨੀ ਅਤੇ ਸ਼ੇਵ ਭੀ ਆਖਦੇ ਹਨ। ਕਿਤਨੇ ਹੀ ਆਖਦੇ ਹਨ । ਕਿਤਨੇ ਆਖਣ ਲਗਦੇ ਹਨ । ਕਿਤਨੇ ਆਖ ਆਖ ਕੇ ਚਲੇ ਗਏ। ਜਿਤਨੇ ਉਸਨੂੰ ਆਖਦੇ ਹਨ। ਜੇ ਉਹ ਇਤਨੇ ਹੋਰ ਭੀ ਪੈਦਾ ਕਰੇ। ਤਾਂ ਭੀ ਕੋਈ ਭੀ ਉਸ ਨੂੰ (ਪੂਰਾ) ਆਖ ਨਹੀਂ ਸਕਦਾ। ਜਿਤਨਾ ਉਹ ਚਾਹੁੰਦਾ ਹੈ ਉਤਨਾ ਹੀ ਹੋ ਕੇ ਦਿਖਾਉਂਦਾ ਹੈ। ਅਤੇ ਉਹ ਆਪ ਹੀ ਸੱਚਾ ਆਪ ਨੂੰ ਜਾਣਦਾ ਹੈ। ਜੇ ਕੋਈ ਬੁਰ ਬੋਲਾ (ਮੂਰਖ ਪੰਡਿਤ) ਉਸ ਬਾਬਤ ਕੁਝ ਆਖੇ ਤਾਂ ਉਸਨੂੰ ਮੂਰਖਾਂ ਦਾ ਮੂਰਖ ਜਾਣੋ।

੧. ਪਰਮੇਸ਼ਰ ਆਪ ਅਮੁੱਲ ਤੋਂ ਭੀ ਅਮੁੱਲ ਅਰਥਾਤ ਵਿਲੱਖਣ ਤੇ ਅਚਰਜ ਹੋਣ ਕਰ ਕੇ ਉਸਦੇ ਵਾਪਾਰ, ਵਾਪਾਰੀ, ਵਾਪਾਰ ਦਾ ਨਿਸ਼ਾਨ (Trade Mark) ਤੱਕੜੀ ਤੇ ਬੱਟੇ ਆਦਿ ਸਭ ਸਮਗ੍ਰੀ ਸਦੀਵੀ, ਅਬਿਨਾਸੀ ਅਤੇ ਪਰਮ ਸੁਖਦਾਈ ਹੋਣ ਕਰ ਕੇ 'ਅਮੋਲਕ' ਆਖੀ ਗਈ ਹੈ। ਅਤੇ ਉਸਦੀ ਵਿਸ਼ੇਸ਼ਤਾ, ਵਡਿਆਈ ਜਾਂ ਗਤਿ ਮਿਤਿ ਦੱਸਣ ਲਈ ਨ ਕੋਈ ਸੰਸਾਰੀ ਯੁਕਤੀ ਤੇ ਦ੍ਰਿਸ਼ਟਾਂਤ ਫਿੱਟ ਬਿਠ ਲਗ ਸਕਦਾ ਹੈ ਅਤੇ ਨਾਹੀ ਕਿਸੇ ਵਸਤੂ ਦੇ ਭਾਉ ਉਸਦਾ ਵਟਾਂਦਰਾ ਜਾਂ ਸੱਟਾ ਹੋ ਸਕਦਾ ਹੈ।

ਇਸ ਲਈ "ਅਮੁਲੋ ਅਮੁਲ" ਆਖ ਕੇ ਅਕਥਨੀਯ ਸਿੱਧ ਕੀਤਾ ਹੈ।

੨. ਉਸਦੇ ਨਿਆਇ ਕਰਨ ਵਾਲੇ ਸੁਰੂਪ ਜਾਂ ਕਲਾਧਾਰੀ ਦਿੱਬ ਮੂਰਤੀ ਨੂੰ 'ਧਰਮ ਰਾਇ' ਅਤੇ ਦਰਗਾਹ (ਦੀਬਾਣ) ਨੂੰ ਭੀ ਸੱਚ ੨ ਨਿਬੇੜਾ ਕਰਨਹਾਰ ਕਰ ਕੇ "ਅਮੁਲ" ਆਖਿਆ। ਵੇਦ, ਪਾਠ ਅਤੇ ਪੁਰਾਣ ਤੋਂ ਭਾਵ ਫਿਲਾਸਫੀ, ਵਿਆਕਰਣ ਅਤੇ ਇਤਿਹਾਸ ਆਦਿ ਹੈ। ਅਥਵਾ ਲੱਛਣਾ ਬ੍ਰਿਤੀ ਨਾਲ ਇਨ੍ਹਾਂ ਦੇ ਵਿਆਖਿਆਨ ਕਰਨ ਵਾਲੇ ਪੰਡਿਤਾਂ ਤੋਂ ਹੈ।

੩. ਬ੍ਰਹਮਾਂ ਦੇ ਆਖਣ ਦਾ ਭਾਵ–ਰਿਗ ਵੇਦ ਦੇ ਉਚਾਰਨ ਤੋਂ ਹੈ। ਇੰਦ੍ਰ ਸਭ ਦੁਨੀਆਂ ਦੇ ਰਾਜਿਆਂ ਵਿਚੋਂ ਪਹਿਲਾ ਸਮ੍ਰਾਟ ਹੋਇਆ, ਜਿਸ ਨੇ ਮਨੁਖ ਜਾਤੀ ਦੀ ਬਹਾਦਰੀ ਅਤੇ ਸ਼ਸਤ੍ਰ ਵਿਦਿਆ ਦੀ ਕਾਢ ਦੁਆਰਾ ਪਰਮੇਸ਼ਰ ਦੀ ਵਡਿਆਈ ਜਾਂ ਦੁਸ਼ਟ ਦਮਨਤਾ ਦਾ ਪ੍ਰਚਾਰ ਕੀਤਾ ਸੀ। ਅਥਵਾ ਇੰਦਰ ਨਾਮ ਵਾਲੇ ਵਿਆਕਰਨੀਏ ਨੇ ਸਭ ਤੋਂ ਪਹਿਲਾਂ ਪੰਜਾਬੀ ਭਾਸ਼ਾ ਨੂੰ, ਉਸਦੇ ਧਾਤੂ, ਪ੍ਰਕ੍ਰਿਤੀ ਅਤੇ ਪ੍ਰਤਯਾਂ ਨੂੰ ਨਿਖੇੜ ਕੇ ਸਭ ਤੋਂ ਪਹਿਲਾਂ 'ਪੰਜਾਬੀ ਵਿਆਕਰਣ' ਬਣਾਇਆ, ਜਿਸਤੋਂ ਇਹ ਸਹਸਕ੍ਰਿਤ (ਈਸ੍ਵਰੀ) ਬੋਲੀ (ਅਵਿਅਕਤ) ਗੁਪਤ ਤੋਂ ਪ੍ਰਗਟ ਅਵਸਥਾ ਵਿਚ ਆ ਕੇ "ਅਖਰਾ ਲਿਖਣ ਬੋਲਣ ਬਾਣਿ।" ਪੁਨਾ "ਅੱਖਰ ਕਰਿ ਕਰਿ ਬੇਦ ਬੀਚਾਰੇ" ਆਦਿ ਦੇ ਭਾਵ ਅਨੁਸਾਰ ਈਸ਼ਰੀ ਜਸ ਕਰਨ ਵਾਲੀ ਬਣੀ। ਇਸਦਾ ਪ੍ਰਮਾਣ ਐਤਰੇਯ ਬ੍ਰਾਹਮਣ ਦੇ ਵਿਚੋਂ ਮਿਲਦੇ ਹਨ। (ਦੇਖੋ–ਪੰਜਾਬੀ ਭਾਸ਼ਾ ਦੀ ਵਿਸ਼ੇਸ਼ਤਾ)

੪. ਬ੍ਰਹਮਾ ਦਾ ਆਖਣਾ ਤੋਂ ਭਾਵ 'ਸ਼੍ਵੇਤ ਅਸ਼ਤ੍ਰਰਿ'

ਅਤੇ 'ਮੁੰਡਕੋਪਨਿਸ਼ਦ' ਦੇ ਕਥਨ ਅਨੁਸਾਰ ਯਥਾ ਸ਼ਕਤੀ ਵੇਦ ਦੇ ਵਿਆਖਿਆਨ ਕਰਨ ਤੋਂ ਹੈ।

੫. ਗੋਪੀਆਂ ਤੇ ਕਾਨ੍ਹ ਤਥਾ ਸ਼ਿਵ ਜੀ ਆਦਿ ਅਵਤਾਰ ਤੇ ਦੇਵਤੇ ਮੰਨੇ ਗਏ ਭੀ ਲੋੜ ਪੈਣ ਤੇ ਓਸੇ ਨੂੰ ਹੀ ਆਰਾਧਨ ਕਰਦੇ ਹਨ। "ਈਸ਼ਰ" ਪਦ ਤੋਂ ਬ੍ਰਹਮੰਡਾਂ ਦੇ ਮਾਲਿਕ–ਦਿੱਬ ਸ਼ਕਤੀਆਂ ਭੀ ਉਸਦੀ ਹੀ ਸਰਣ ਵਿਚ ਆ ਕੇ, "ਬਿਨ ਹਰਿ ਨਹ ਜਾਪਤ ਹੈ ਹੋਰ" ਦੇ ਭਾਵ ਅਨੁਸਾਰ (ਕੁਲ ਸ੍ਰਿਸ਼ਟੀ ਅਤੇ ਉਸਦੇ ਅਭਿਮਾਨੀ ਭੀ) ਓਸੇ ਦੀ ਹੀ ਮਹਿਮਾ ਨੂੰ ਹੀ ਪ੍ਰਗਟ ਕਰ ਰਹੇ ਹਨ। ਇਤਿ ਅਮੁੱਲ ਅਧਿਕਰਣ।

---

## (੧੬) ਸੋਦਰ ਅਧਿਕਰਣ

ਪਉੜੀ–

ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ। ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣ ਹਾਰੇ। ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣ ਹਾਰੇ। ਗਾਵਹਿ ਤੁਹਨੋ ਪਉਣ ਪਾਣੀ ਬੈਸੰਤਰੁ ਗਾਵੈ ਰਾਜਾ ਧਰਮ ਦੁਆਰੇ। ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ ਲਿਖਿ ਲਿਖਿ ਧਰਮੁ ਵੀਚਾਰੇ। ਗਾਵਹਿ ਈਸਰੁ ਬਰਮਾ ਦੇਵੀ ਸੋਹਨਿ

ਸਦਾ ਸਵਾਰੇ। ਗਾਵਹਿ ਇੰਦ ਇੰਦਾਸਣਿ ਬੈਠੇ ਦੇਵਤਿਆ ਦਰਿ ਨਾਲੇ। ਗਾਵਹਿ ਸਿਧ ਸਮਾਧੀ ਅੰਦਰਿ ਗਾਵਨਿ ਸਾਧ ਵੀਚਾਰੇ। ਗਾਵਨਿ ਜਤੀ ਸਤੀ ਸੰਤੋਖੀ ਗਾਵਹਿ ਵੀਰ ਕਰਾਰੇ। ਗਾਵਨਿ ਪੰਡਿਤ ਪੜਨਿ ਰਖੀਸਰ ਜੁਗੁ ਜੁਗੁ ਵੇਦਾ ਨਾਲੇ। ਗਾਵਹਿ ਮੋਹਣੀਆ ਮਨੁ ਮੋਹਨਿ ਸੁਰਗਾ ਮਛ ਪਇਆਲੇ। ਗਾਵਨਿ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ। ਗਾਵਹਿ ਜੋਧ ਮਹਾਬਲ ਸੂਰਾ ਗਾਵਹਿ ਖਾਣੀ ਚਾਰੇ। ਗਾਵਹਿ ਖੰਡ ਮੰਡਲ ਵਰਭੰਡਾ ਕਰਿ ਕਰਿ ਰਖੇ ਧਾਰੇ। ਸੇਈ ਤੁਧਨੋ ਗਾਵਹਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ। ਹੋਰਿ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕ ਕਿਆ ਵੀਚਾਰੇ। ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ। ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ। ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ। ਕਰਿ ਕਰਿ ਵੇਖੈ ਕੀਤਾ ਆਪਣਾ ਜਿਵ

ਤਿਸ ਦੀ ਵਡਿਆਈ। ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ। ਸੋ ਪਾਤਿਸਾਹੁ ਸਾਹਾ ਪਾਤਿ ਸਾਹਿਬੁ ਨਾਨਕ ਰਹਣੁ ਰਜਾਈ ।੨੭।

ਪਦ ਅਰਥ–

ਨਾਦ = (ਨਦ ਧਾਤੂ ਤੋਂ) ਆਨੰਦ ਦੇਣ ਵਾਲਾ ਸੁਰ ਸਮੂਹ, ਅਰਥਾਤ ਅਵਿਅਕਤ (ਅਪ੍ਰਗਟ) ਅੱਖਰ ਅਤੇ ਮਿੱਠੇ ਸੁਰ ਭਰੀ ਧੁਨੀ ( ਆਵਾਜ਼ ) । ਅਸੰਖਾ = ਅਣਗਿਣਤੇਂ । ਵਾਵਣਹਾਰੇ = ਬਜਾਉਣ ਵਾਲੇ। ਪਰੀ = ਰਾਗਣੀਆਂ (ਲੱਛਣਾ ਦੁਆਰਾ) । ਬੈਸੰਤਰੁ = (ਵੈਸ੍ਵਾਨਰ ਤੋਂ) ਅਗਨੀ। ਧਰਮ ਦੁਆਰਿ = ਨਿਆਇ ਅਸਥਾਨਾਂ (ਕਚਹਿਰੀਆਂ) ਵਿਚ ਅਰਥਵਾ ਨਿਆਉਂ ਕਰਨ ਕਰ ਕੇ। ਚਿਤੁ ਗੁਪਤੁ = 'ਚਿਤ੍ਰ ਅਤੇ 'ਗੁਪਤ' ਨਾਮ ਵਾਲੇ ਦੋ ਮਨੌਤੀ ਕਾਰਕ (ਫਰਿਸ਼ਤੇ) ਯਾ ਹਿਰਦੇ ਵਿਚ ਪਇਆ ਹੋਇਆ ਕਰਮਾਂ ਦਾ ਗੁਪਤ ਚਿਤ੍ਰ (ਅਦ੍ਰਿਸ਼ਟ) ਅਥਵਾ ਜੀਵਾਂ ਦੇ ਕਰਮਾਂ ਦਾ ਲੇਖਾ ਲਿਖਣ ਵਾਲੀਆਂ ਦੋ ਰਬੀ ਸ਼ਕਤੀਆਂ। ਧਰਮ = ਧਰਮਰਾਜ ਅਥਵਾ ਨਿਆਇਕਾਰੀ ਈਸ਼ਰੀਯ ਸ਼ਕਤੀ। ਇੰਦਾਸਣਿ = (ਇੰਦ + ਆਸਣਿ) ਇੰਦਰ ਦਾ ਤਖਤ। ਕਰਾਰੇ = ਤਕੜੇ। ਰਖੀਸਰ = ਵਡੇ ਰਿਖੀ। ਸੁਰਗਾ ਮਛ ਪਇਆਲੇ = (ਸਮਾਹਾਰ ਦ੍ਵੰਦ ਸਮਾਸ) ਸੁਰਗ, ਮੱਧ ਅਤੇ ਪਾਤਾਲ ਲੋਕ। ਵਰਭੰਡਾ = ਬ੍ਰਹਮੰਡ । ਰਸਾਲੇ = (ਰਸ + ਆਲਯੇ = ਅਧਿਕਰਣ) ਰਸ ਦੇ ਘਰ ਵਿਚ। ਜਿਨਸੀ = (ਅਧਿਕਰਣ)ਜਿਣਸਾਂ–ਜਾਤਾਂ ਵਿਚ। ਰਜਾਈ = (ਅਧਿਕਰਣ) ਭਾਣੇ ਵਿਚ। ਮਾਇਆ = ਕਲਾ।

ਅਰਥ–

ਉਹ ਦਰੁ ਅਤੇ ਘਰੁ ਕਿਹੋ ਜਿਹਾ ਹੈ ਜਿਥੇ ਬੈਠ ਕੇ (ਤੂੰ) ਸਭ ਨੂੰ ਸੰਭਾਲਦਾ ਹੈਂ। ਉਥੇ ਅਨੇਕ ਬਲਕਿ ਅਣਗਿਣਤ ਨਾਦ ਵਜ ਰਹੇ ਹਨ। ਕਿਤਨੇ ਹੀ ਵਜਾਉਣ ਵਾਲੇ ਹਨ। ਕਿਤਨੇ ਹੀ ਰਾਗ ਰਾਗਣੀਆਂ ਸਣੇ ਆਖੀਦੇ ਹਨ। ਅਤੇ ਕਿਤਨੇ ਹੀ (ਤੈਨੂੰ) ਗਾਉਣ ਵਾਲੇ ਹਨ। ਤੈਨੂੰ ਕਿਤਨੇ ਹੀ ਪਉਣ, ਪਾਣੀ ਅਤੇ ਅਗਨੀ ਰੂਪ ਦਿੱਵ ਸ਼ਕਤੀਆਂ ਗਾ ਰਹੀਆਂ ਹਨ ਅਤੇ ਧਰਮਰਾਜ ਧਰਮ ਦੁਆਰੇ ਨਿਆਉਂ ਕਰਕੇ ਗਾ ਰਹੇ ਹਨ। ਚਿਤ੍ਰ ਗੁਪਤ ਭੀ ਗਾਉਂਦੇ ਹਨ ਜੋ ਕਿ ਲਿਖਣ ਜਾਣਦੇ ਹਨ, ਅਤੇ ਧਰਮ ਰਾਜ ਲਿਖਿ ਲਿਖਿ ਕੇ ਵਿਚਾਰਨ ਵਾਲੇ ਭੀ ਤੈਨੂੰ ਗਾਉਂਦੇ ਹਨ। ਸਿਵ, ਬ੍ਰਹਮ; ਦੇਵੀ ਭੀ ਗਾਉਂਦੇ ਹਨ ਜੋ ਸਦਾ ਹੀ ਤੇਰੇ ਸੰਵਾਰੇ ਹੋਣ ਕਰਕੇ ਸੁਭਾਇਮਾਨ ਹੋ ਰਹੇ ਹਨ। ਇੰਦ੍ਰ ਭੀ ਤਖਤਾਂ ਤੇ ਬੈਠੇ, ਉਨ੍ਹਾਂ ਦੇਵਤਿਆਂ ਸਣੇ ਜੋ ਦਰ ਤੇ ਬੈਠੇ ਹਨ, ਗਾਉਂਦੇ ਹਨ। ਸਿੱਧ ਭੀ ਸਮਾਧੀ ਦੁਆਰਾ ਅਤੇ ਸਾਧੂ ਵਿਚਾਰ ਦੁਆਰਾ ਗਾ ਰਹੇ ਹਨ। ਜਤ ਧਾਰੀ, ਸਤ ਰਖਣ ਵਾਲੇ, ਸੰਤੋਖ ਵਾਲੇ ਅਤੇ ਤਕੜੇ ਸੂਰਮੇ ਭੀ ਤੈਨੂੰ ਗਾਉਂਦੇ ਹਨ। ਪੰਡਿਤ ਅਤੇ ਰਿਖੀ (ਰਿਚਾ ਬਣਾਉਣ ਵਾਲੇ) ਲੋਕ ਵੇਦਾਂ ਨੂੰ ਪੜ੍ਹ ਕੇ ਉਨ੍ਹਾਂ ਦੇ ਰਾਹੀਂ ਸਚ ਤੈਨੂੰ ਗਾ ਰਹੇ ਹਨ ਤਿੰਨਾ ਤਿਹਾਂ ਲੋਕਾਂ ਦੀਆਂ ਸੁੰਦਰੀਆਂ, ਅਰਥਾਤ ਸੁਰਗਾਂ ਵਿਚ ਦੇਵੀਆਂ, ਮਾਤ ਲੋਕ ਵਿਚ ਇਸਤ੍ਰੀਆਂ ਅਤੇ ਪਾਤਾਲ ਵਿਚ ਨਾਗ ਰਾਣੀਆਂ ਭੀ ਮੋਹਣ ਕਰਕੇ ਇਕ ਤਰਾਂ ਨਾਲ ਤੈਨੂੰ ਹੀ ਗਾ ਰਹੀਆਂ ਹਨ। ਤੇਰੇ ਪੈਦਾ ਕੀਤੇ ਹੋਏ ਰਤਨ ਅਤੇ ਉਨ੍ਹਾਂ ਦੇ ਆਸਰੇ ਸਮੁੰਦ੍ਰ ਆਦਿ ਅਠਾਹਠ ਤੀਰਥ ਭੀ ਤੈਨੂੰ ਗਾਉਂਦੇ ਹਨ। ਲੜਾਕੇ ਅਤੇ ਮਹਾਂ ਬਲਵਾਨ ਸੂਰਮੇ

ਅਤੇ ਚਾਰੇ ਖਾਣੀਆਂ (ਅੰਡਜ, ਜੇਰਜ, ਸੇਤਜ ਅਤੇ ਉਤਭਿਜ ਅਥਵਾ ਉਤਭੁਜ ਭੀ ਤੇਨੂੰ ਗਾਉਂਦੀਆਂ ਹਨ। ਪ੍ਰਿਥਵੀ ਦੇ ੯ ਖੰਡ ਮੰਡਲ (ਤਿਹਾਂ ਲੋਕਾਂ ਦੇ ਤਬਕ) ਅਤੇ ਬ੍ਰਹਮੰਡ ਜੋ ਤੈਂ ਪੈਦਾ ਕਰਕੇ ਟਿਕਾਏ ਹੋਏ ਹਨ। ਉਹ ਭੀ ਗਾ ਰਹੇ ਹਨ। ਤੇਨੂੰ ਓਹੀ ਗਾਉਂਦੇ ਹਨ ਜੋ ਤੈਨੂੰ ਚੰਗੇ ਲਗਦੇ ਹਨ। ਤੇਰੇ ਰਸ ਰੂਪ ਵਿਚ ਤੇਰੇ ਭਗਤ ਰਤੇ ਹੋਕੇ ਗਾਂਉਂਦੇ ਹਨ। ਉਪਰਲਿਆਂ ਤੋਂ ਬਿਨਾਂ ਹੋਰ ਭੀ ਕਿਤਨੇ ਹੀ ਤੇਨੂੰ ਗਾਂਉਂਦੇ ਹਨ ਜੋ ਮੈਨੂੰ ਯਾਦ ਨਹੀਂ ਆਉਂਦੇ ਹਨ। ਮੈਂ ਕੀ ਵਿਚਾਰ ਕਰਾਂ ? ਓਹੋ ਸਾਹਿਬ ਹੈ ਜੋ ਸਦੀਵੀ ਅਤੇ ਸੱਚ ਹੈ। ਆਪ ਭੀ ਸੱਚਾ ਅਤੇ ਉਸਦਾ ਨਾਉਂ ਭੀ ਸੱਚਾ ਹੈ। ਉਹ ਹੈ ਭੀ, ਹੋਵੇ ਗਾ ਭੀ, ਪੈਦਾ ਨਹੀਂ ਹੁੰਦਾ। ਜਾਵੇਗਾ ਹੀ ਨਹੀਂ, ਜਿਸਨੇ ਇਹ ਸੰਸਾਰ ਰੂਪੀ ਰਚਨਾ ਰਚਾਈ ਹੈ। ਭਿੰਨ ੨ ਰੰਗਾਂ, ਪ੍ਰਕਾਰਾਂ ਅਤੇ ਜਿਣਸਾਂ (ਜਾਤੀਆਂ) ਵਿਚ ਜਿਸ ਨੇ ਆਪਣੀ ਕਲਾ ਨੂੰ ਪਸਾਰਿਆ ਹੈ। ਜੋ ਜੋ ਉਸਦੀ (ਤੇਰੀ) ਵਡਿਆਈ ਹੈ ਅਤੇ ਜੋ ਜੋ ਜੈਸਾ ਉਸਨੇ ਆਪ ਕੀਤਾ ਹੈ, ਉਸਨੂੰ ਉਹ ਵੇਖ ਰਹਿਆ ਹੈ। ਜੋ ਉਸ ਨੂੰ ਚੰਗਾ ਲਗੇਗਾ ਉਹੋ ਕਰੇਗਾ। ਉਸ ਵਿਚ ਹੁਕਮ ਕਰਨਾ ਨਹੀਂ ਬਣਦਾ। ਉਹੋ ਪਾਤਸ਼ਾਹ, ਸ਼ਾਹਨਸ਼ਾਹ ਅਤੇ ਤਖਤ ਦਾ ਮਾਲਿਕ ਹੈ। ਉਸਦੀ ਰਜਾ ਵਿਚ ਰਹਿਣਾ ਹੀ ਬਣਦਾ ਹੈ।

ਵਿਚਾਰ—

੧. ਉਕਤ ਪਉੜੀ ਦਾ ਉਚਾਰਣ ਕੁਝ ਪਦਾਂ ਦੀ ਅਦਲਾ ਬਦਲੀ ਨਾਲ ਆਸਾ ਰਾਗ ਵਿਚ ਭੀ ਆਉਂਦਾ ਹੈ। ਇਸ ਲਈ ਕਈਆਂ ਦੇ ਮਤ ਵਿਚ ਇਸਦਾ ਕਾਰਣ ਇਹ ਹੈ ਕਿ ਇਕ ਵਾਰ ਤਾਂ ਗੁਰੂ ਸਾਹਿਬ ਨੇ ਸੁਤੇ ਸਿੱਧ ਇਹ ਪਉੜੀ

ਰਚੀ। ਅਤੇ ਦੂਜੀ ਵਾਰ ਬੀਬੀ ਨਾਨਕੀ ਜੀ ਦੇ ਪੁਛਣ ਤੋਂ ਆਪ ਨੇ ਸਚ ਖੰਡ ਦਾ ਨਕਸ਼ਾ ਦਸਣ ਲਈ ਇਸਦਾ ਉਚਾਰਨ ਕੀਤਾ। ਪਰੰਤੂ ਇਸ ਵਿਚ ਕੋਈ ਯੁਕਤੀ ਪਰ-ਮਾਣ ਅਥਵਾ ਚੋਬਾਰਾ ਉਚਾਰਨ ਦਾ ਭੇਦਕ ਇਸ ਪ੍ਰਕਾਰ ਦਾ ਕੋਈ ਨਿਸ਼ਾਨ ਨਹੀਂ ਹੈ। ਅਤੇ ਜੋ ਪਦਾਂ ਦਾ ਭੇਦ ਹੈ, ਉਹ ਇਕ ਵਾਰ ਰਾਗ ਵਿਚ ਗਾਵਣ ਲਈ ਅਤੇ ਇਕ ਵਾਰ ਸੂਤੇ ਸਿੱਧ ਹੀ ਇਉਂ ਹੋ ਸਕਦਾ ਹੈ। ਸੋ ਅਰਥ ਭੇਦ ਦਾ ਅਭਾਵ ਹੋਣ ਕਰ ਕੇ 'ਪ੍ਰਸਤਾਵ ਭੇਦ' ਜਾਂ 'ਕ੍ਰਮ ਭੇਦ' ਆਦਿ ਕੋਈ ਦੋਸ਼ ਨਹੀਂ ਹੋ ਸਕਦਾ।

੨. ਪਹਿਲੀ ਤੁਕ ਪ੍ਰਸ਼ਨ ਰੂਪ ਨਹੀਂ ਸਮਝਣੀ ਚਾਹੀਦੀ। ਕਿੰਤੂ 'ਭੇਦਕ' ਅਤਿਸ਼ਯ ਉਕਤੀ ਨਾਮੇ ਅਲੰਕਾਰ ਦੁਆਰਾ ਉਸ ਦੇ ਦਰ, ਘਰ, ਅਸਥਾਨ ਤੇ ਮਹਿਮਾ ਕੀ ਅਗਾਧਤਾ ਅਤੇ ਅਨੂਪਤਾ ਵਿਚ ਤਾਤਪ੍ਰਯ ਹੈ।

੩. 'ਨਦ' ਧਾਤੂ ਆਨੰਦ ਅਰਥ ਵਿਚ ਹੋਣ ਕਰ ਕੇ "ਨਦਜ ਤੇ ਅਨੇਨੇ ਇਤਿ ਨਾਦ" ਅਰਥਾਤ ਜਿਸਤੋਂ ਆਨੰਦ ਆਵੇ ਉਹ ਨਾਦ ਹੈ। ਸੋ ਉਹ ਬ੍ਰਹਮੰਡੀ ਧੁਨੀ ਅੱਖਰਾਂ ਦੇ ਸੰਕੇਤ ਤੋਂ ਰਹਿਤ ਕੇਵਲ ਆਵਾਜ਼ ਰੂਪ ਅਵਿਅਕਤ ਅਵਸਥਾ ਤੋਂ ਵਿਅਕਤ (ਪ੍ਰਗਟ) ਹੋਇਆ ਆਨੰਦ ਦਾਇਕ ਹੁੰਦਾ ਹੈ। ਇਹ 'ਮੰਦ੍ਰ' ਆਦਿ ਬ੍ਰਹਮੰਡੀ ਧੁਨੀਆਂ ਸਰੀਰ ਅੰਦਰ 'ਪ੍ਰਾ' ਆਦਿ ਬਾਣੀਆਂ ਦੇ ਰੂਪ ਵਿਚ ਪ੍ਰਗਟ ਹੁੰਦੀਆਂ ਹਨ। ਬਾਜੇ ਤੇ ਘੜਿਆਲ ਆਦਿ ਦੀ ਉਪਾਧੀ ਦੁਆਰਾ ਕੇਵਲ ਧੁਨੀ (ਆਵਾਜ) ਦੇ ਰੂਪ ਵਿਚ ਜੋ ਪ੍ਰਗਟ ਹੁੰਦਾ ਹੈ, ਉਹ 'ਨਾਦ' ਹੈ। ਉਹ ਨਾਦ 'ਨਿਤ' ਅਤੇ 'ਅਨਿਤ' ਭੇਦ ਤੇ ਦ ਪ੍ਰਕਾਰ ਦਾ

ਹੁੰਦਾ ਹੈ। ਨਿੱਤ-ਨਾਦ ਨੂੰ ਹੀ ਸਬਦ ਕਲਾ, ਬੀਜ ਮੰਤ੍ਰ, ਅਨਾਹਤ ਸਬਦ ਅਤੇ 'ਸਤਿ ਸਬਦ' ਕਰ ਕੇ ਆਖਿਆ ਗਿਆ ਹੈ। ਨਾਦ ਵਾਦੀ ਲੋਕ ਉਸਦੇ ਸ੍ਵਰੂਪ ਅਤੇ ਤੱਤ੍ਰ ਨੂੰ ਪਰਮ ਪੁਰਖ ਦੀ ਕਲਾ ਨ ਸਮਝਦੇ ਹੋਏ ਅਨਿੱਤ ਨਾਦ ਨੂੰ ਹੀ ਪਰਮ ਤੱਤ ਸਮਝ ਕੇ ਇਹ ਸਿਧਾਂਤ ਕਰਦੇ ਹਨ ਕਿ ਨਾਦ ਤੋਂ ਵਰਣ ਉਤਪੰਨ ਹੁੰਦੇ ਹਨ, ਵਰਣਾਂ ਤੋਂ ਪਦ, ਪਦਾਂ ਤੋਂ ਵਾਕ-ਬਾਣੀ, ਬਾਣੀ ਤੋਂ ਬਿਉਹਾਰ ਸਿੱਧ ਹੁੰਦੇ ਹਨ। ਸੋ ਨਾਦ ਦੇ ਅਧੀਨ ਹੀ ਸਭ ਜਗਤ ਹੈ (ਵੇਖੋ-ਮੂਲਾਧਾਰ) ਭਾਵ-ਨਾਦ ਹੀ ਜਗਤ ਦਾ ਮੂਲ ਕਾਰਣ ਅਤੇ ਅੰਤਿਮ ਧ੍ਰੁਵ (ਠਿਕਾਣਾ) ਹੈ। ਅਨਿੱਤ ਨਾਦ ਪੰਜ ਪ੍ਰਕਾਰ ਦਾ ਹੈ-' ਤੱਤ, ਵਿੱਤ ਅਰੁ ਚਰਮਕਾ ਘਨ ਕਾਂਸੀ ਕੋ ਜਾਨ। ਜਲ ਤਰੰਗ ਫੁਨਿ ਜਾਨੀਏ ਨਾਦ ਪਾਂਚ ਬਿਧਿ ਮਾਨ।" ਅਰਥਾਤ ਤਾਰ, ਫੂਕ, ਚੰਮ, ਕਾਂਸੀ ਅਤੇ ਜਲ ਤੋਂ ਬਜਣ ਵਾਲਾ ਸ਼ਬਦ ਅਨਿੱਤ ਹੈ।

੪. ਕਈ ਨਾਦ ਵਾਦੀ ਨਾਸਤਿਕ (ਸਿੱਧ ਤੇ ਬੋਧ) ਪਰਮ ਤੱਤ ਤਾਂ 'ਸੁੰਨ' ਆਦਿ ਨੂੰ ਮੰਨਦੇ ਹਨ, ਪਰ 'ਨਿਰਾਕਾਰ' ਜੋਗ ਪ੍ਰਾਪਤ ਕਰਨ ਲਈ ਕਿੰਗਰੀ ਆਦਿ ਬਜਾ ਕੇ ਨਾਦ ਸ੍ਰਵਣ ਨੂੰ ਸਾਧਨ ਮੰਨਦੇ ਹਨ। ਅਤੇ ਕਈ ਸ਼ੈਵੀ, ਸ਼ਿਵ ਜੀ ਜੋਗੀਰਾਜ, ਨਟਰਾਜ ਰਾਜਾ, ਕਹਿਕੇ ਸੰਗੀਤ-ਨਾਦ ਦਾ ਆਦਿਲਾ ਆਚਾਰਯ ਮੰਨ ਕੇ ਰਾਗ-ਨਾਦ ਨੂੰ ਉਸਦੀ ਪ੍ਰਸੰਨਤਾ ਦਾ ਜ਼ਰੂਰੀ ਸਾਧਨ ਸਮਝਦੇ ਹੋਏ ਉਸ ਨੂੰ ਕਲਾ ਰੂਪ ਤੇ ਪ੍ਰਾਪਤ ਕਰਨ ਦਾ ਜਤਨ ਕਰਦੇ ਹਨ।

੫. ਏਸ ਪਰਬ ਦੀ ਵਿਚਾਰ ਪ੍ਰਾਪਤ ਹੋ ਜਾਣ ਤੇ ਸੰਸਾਰਕ ਰਾਜੇ ਅਤੇ ਦੇਵਲ, ਠਾਕੁਰ ਆਦਿ ਮੁਖ ਦੇਵਤਾ ਜਾਂ

ਉਨ੍ਹਾਂ ਦੀ ਪ੍ਰਤਿਮਾ ਦੇ ਅੱਗੇ ਰਾਗ-ਰਾਗਣੀਆਂ ਦੇ ਹੋ ਰਹੇ ਠਾਟ ਤੋਂ ਅਤੇ ਉਨ੍ਹਾਂ ਦੇ ਸੇਵਕਾਂ ਕਰ ਕੇ ਕੀਤੀ ਗਈ ਪੂਜਾ ਅਰਚਾ ਸ੍ਵਾਧਿਆਇ ਅਤੇ ਪ੍ਰਣਿਧਾਨ ਦੇ ਟਾਕਰੇ ਤੋਂ ਦੀਨ-ਦੁਨੀ ਦੇ ਠਾਕੁਰ, ਸਚੇ ਪਾਤਸ਼ਾਹ ਗੁਰੂ ਅਕਾਲ ਪੁਰਖ ਦੇ ਦਰ ਦੀ ਸ਼ਾਨ, ਪ੍ਰਭੁਤਾ ਅਤੇ ਅਮਿੱਤ ਬਿਭੂਤੀ ਦਾ ਵਰਣਨ ਅਧਿਕ ਅਤੇ ਅਨੰਤ ਹੋਣ ਕਰ ਕੇ 'ਵਿਅੰਤਰੇਕਾਲੰਕਾਰ' ਰੂਪ ਧੁਨੀ ਇਕ ਬਾਰ ਹੀ ਬਿਨਾ ਕ੍ਰਮ ਤੇ ਪ੍ਰਗਟ ਹੋ ਜਾਂਦੀ ਹੈ। ਸੋ 'ਅਸੰਲੱਛਕ੍ਰਮ ਵਿਅੰਗ ਰੂਪ ਧੁਨੀ ਹੈ। ਅਰਥਾਤ ਵੈਸ਼ਣਵ ਮਤਿ ਵਿਚ ਦੇਵਤਾ ਨੂੰ ਪ੍ਰਸੰਨ ਕਰਨ ਲਈ ਅਨਿੱਤ ਨਾਦ ਪ੍ਰਗਟ ਕਰਨ ਵਾਲੇ ਸੰਖ ਘੜਿਆਲ ਬਜਾਏ ਜਾਂਦੇ ਹਨ ਅਤੇ ਏਸ ਨਾਦ ਦਾ ਮੂਲ ਅਬਿਨਾਸੀ ਨਾਦ ਵਿਸ਼ਨੂੰ ਦੇ ਦਰ ਵਿਚ ਹੁੰਦਾ ਮੰਨਿਆ ਜਾਂਦਾ ਹੈ। ਉਨ੍ਹਾਂ ਦੇ ਖਿਆਲ ਤੋਂ ਵਿਲੱਖਣ, ਗੁਰੂ ਮਹਾਰਾਜ ਨੇ ਅਕਾਲ ਪੁਰਖ ਦੇ ਦਰ ਤੇ ਬੇਅੰਤ ਨਾਦ ਅਤੇ ਉਸ ਨੂੰ ਪ੍ਰਗਟ ਕਰਨ ਵਾਲੀਆਂ ਅਨੰਤ ਸ਼ਕਤੀਆਂ ਤਥਾ ਉਸ ਨਾਦ ਦੇ ਮੂਲ ਅਨਾਹਤ ਸਬਦ ਨੂੰ ਹਿਰਦੇ ਵਿਚ ਰਖ ਕੇ ਵਰਣਨ ਕੀਤਾ ਹੈ ਕਿ ਉਹ ਸਭ ਤੋਂ ਵਡਾ ਚੱਕ੍ਰਵਰਤੀ ਰਾਜਾ ਵਾਂਗ ਠਾਕੁਰਾਂ ਦਾ ਭੀ ਠਾਕੁਰ ਹੈ। ਅਤੇ ਓਸ ਦੇ ਦਰ ਤੇ ਸੂਖਮ ਧੁਨੀ ਨਾਲ ਉਸ ਦੀ ਸਾਰੀ ਰਚਨਾ ਨਾਦ ਅਤੇ ਬੇਦ ਦੁਆਰਾ ਗਾਂ ਰਹੀ ਹੈ।

੬. ਸੰਗੀਤ ਸ਼ਾਸਤ੍ਰ ਵਿਚ ਔਸ਼ਧੀਆਂ ਵਾਂਗ ਰਾਗ ਅਤੇ ਰਾਗਣੀਆਂ ਦੀ ਦਿੱਬ ਸ਼ਕਤੀ, ਗੁਣ ਅਤੇ ਪ੍ਰਭਾਵ, ਸਾਹਿਤ੍ਯਕ ਰੂਪ ਤੇ ਦਿੱਬ੍ਯ ਮੂਰਤੀ ਅਤੇ ਉਨ੍ਹਾਂ ਦੇ ਅਧਿਸ਼ਟਾਤਾ ਦੇਵਤਾ ਮੰਨੇ ਜਾਂਦੇ ਹਨ। ਇਸ ਲਈ ਲੋਕ-ਰੂਢੀ ਅਨੁਸਾਰ ਨਾਦ ਦੇ ਪ੍ਰਸੰਗ ਵਿਚ

"ਅਨਹਦ ਬਾਣੀ ਥਾਨ ਨਿਰਾਲਾ। ਤਾਕੀ ਧੁਨਿ ਮੋਹੇ ਗੋਪਾਲਾ।" ਅਨੁਸਾਰ ਸੂਖਮ ਸੁਰਾਂ ਦੇ ਸੰਮੇਲਨ ਅਤੇ ਉਨ੍ਹਾਂ ਦੀਆਂ ੨੨ ਸ਼੍ਰੁਤੀਆਂ ਨੂੰ 'ਰਾਗ-ਰਾਗਣੀਆਂ' ਦਾ ਨਾਉਂ ਦੇ ਕੇ, ਉਨ੍ਹਾਂ ਵਿਚ "ਰਾਗ-ਰਾਗਣੀਆਂ" ਆਦਿ ਸ਼ਬਦਾਂ ਦਾ *ਆਹਾਰਯ ਆਰੋਪ ਕਰ ਕੇ "ਰਾਗ ਰਤਨ ਪਰਵਾਰ ਪਰੀਆ ਸਬਦ ਗਾਵਨਿ ਆਈਆ।" ਅਤੇ "ਕੇਤੇ ਤੇਰੇ ਰਾਗ ਪਰੀ ਸਿਉ ਕਹੀਅਹਿ" ਆਦਿ ਦੁਆਰਾ ਦੇਵਾਨ ਦੇਵ ਦਾ ਕੀਰਤਨ ਕਰਦੇ ਲਿਖਿਆ ਹੈ। ਪਰ ਰਾਗ-ਰਾਗਣੀਆਂ ਦੀ ਕੋਈ ਮੂਰਤੀ ਤੀਮੀ-ਮਨੁਖ ਵਾਲੀ ਨਹੀਂ।

੭. ਪਉਣ, ਪਾਣੀ ਅਤੇ ਬੈਸੰਤਰ ਆਦਿ ਤੋਂ ਤੱਤਾਂ ਦੀਆਂ ਅਭਿਮਾਨੀ ਦੇਵੀ ਸ਼ਕਤੀਆਂ ਦਾ ਉਸਦੇ ਹੁਕਮ ਅੰਦਰ ਰਹਿੰਦੇ ਹੋਇਆਂ "ਭੈ ਵਿਚਿ ਪਵਣੁ ਵਹੈ ਸਦਵਾਉ। ਭੈ ਵਿਚਿ ਚਲਹਿ ਲਖ ਦਰਿਆਉ। ਭੈ ਵਿਚਿ ਅਗਨਿ ਕਢੈ ਵੇਗਾਰ" ਆਦਿ ਕਰਕੇ ਸ੍ਰਿਸਟੀ ਰਚਨਾ ਅਤੇ ਇਸਥਤੀ ਆਦਿ ਰੂਪ ਨਿਯਾਮਕ ਚਕ੍ਰ ਵਿਚ ਉਪਯੋਗੀ ਹੋਣ ਕਰ ਕੇ ਵਾਹਿਗੁਰੂ ਦੇ ਜਲਵੇ ਦੇ ਪ੍ਰਕਾਸ਼ਕ ਹਨ, ਇਸਨੂੰ "ਗਾਉਂਦੇ" ਲਿਖਿਆ। ਅਥਵਾ ਮਾਤ ਲੋਕ ਤੋਂ ਬਿਨਾ ਅੰਤਰਿਕਸ਼ ਅਤੇ ਸੁਰ ਲੋਕ ਆਦਿ ਭਵਨਾਂ ਦੇ ਮਾਲਕਾਂ ਦਾ ਅਪਣੇ ਗੁਰਮਤੀਆਂ ਨੂੰ ਹੀ ਹੁੰਦਾ ਹੈ। ਆਪਣੇ ਲੋਕਾਂ ਦੀਆਂ ਬਾਣੀਆਂ ਨਾਲ ਉਸਨੂੰ ਸਾਖਿਆਤ 'ਗਾਉਣ ਵਾਲੇ' ਭੀ ਆਖਿਆ ਜਾ ਸਕਦਾ ਹੈ,

---

* ਗੁਣ, ਧਰਮ ਆਦਿ ਦ ਸੰਬੰਧ ਕਟਕੇ ਕਿਸੇ ਵਸਤੂ ਨੂੰ ਹੋਰ ਹੀ ਫਰਜ਼ ਕਰ ਲੈਣਾ (ਕਲਪ ਲੈਣਾ)

ਜਿਸਦਾ ਪ੍ਰਤੱਖ ਗਿਆਨ ਸਹਜ ਜੋਗੀਆਂ ਨੂੰ ਹੈ। ਇਸੇ ਪ੍ਰਕਾਰ ਲੇਖਾ ਲਿਖਣ ਵਾਲੇ "ਚਿਤ੍ਰ-ਗੁਪਤ" ਅਤੇ ਨਿਆਉਂ ਕਰਨ ਵਾਲਾ ਧਰਮਰਾਜ ਆਦਿ ਭੀ ਉਸਦੀਆਂ ਵਿਸ਼ੇਸ਼ ਸ਼ਕਤੀਆਂ ਮੰਨਣੀਆਂ ਪੈਂਦੀਆਂ ਹਨ, ਨਾ ਕਿ ਪੌਰਾਣਕ ਲੋਕਾਂ ਦੇ ਮੰਨੇ ਹੋਏ ਅਸਾਡੇ ਵਰਗੇ ਮੂਰਤੀਮਾਨ ਪ੍ਰਾਰਬਿਧ ਸਰੀਰ। ਜੇ ਕਿਸੇ ਲੋਕ ਵਿਸ਼ੇਸ਼ ਵਿਚ ਧਰਮ ਰਾਜ ਨੂੰ ਮੂਰਤੀਮਾਨ ਭੀ ਮੰਨੀਏ ਤਾਂ ਭੀ ਧਰਮ ਖੰਡ ਦੇ ਸਰੀਰ ਦਿੱਬ ਸ੍ਰੂਪ ਹੋ ਸਕਦੇ ਹਨ। ਉਪਰੋਕਤ ਕਥਨ ਅਨੁਸਾਰ ਸ਼ਿਵ, ਇੰਦ੍ਰ ਬ੍ਰਹਮਾ, ਦੇਵੀ-ਦੇਵਤੇ, ਖੰਡ, ਮੰਡਲ ਅਤੇ ਬ੍ਰਹਮੰਡਾਂ ਦਾ ਗਾਉਣਾ ਭੀ ਉਸਦੀ 'ਮਹਿਮਾ ਦੇ ਪ੍ਰਕਾਸ਼ਕ' ਅਤੇ ਗਿਆਨ ਖੰਡ ਤੇ ਸਰਮ ਖੰਡ ਦੀਆਂ ਬਾਣੀਆਂ ਨਾਲ "ਸਰਮ ਖੰਡ ਕੀ ਬਾਣੀ ਰੂਪ" ਆਦਿ ਅਨੁਸਾਰ ਗਿਆਨ ਦੀ ਧੁਨਿ ਵਿਚ ਗਾਉਣਾ ਆਖਿਆ ਗਿਆ ਹੈ, ਨਾ ਕਿ ਉਨ੍ਹਾਂ ਦਾ ਤੂੰਬੂਰੇ ਆਦਿ ਨਾਲ ਗਾਉਣਾ।

੮. ਕਈ ਸੱਜਨ "ਦੇਵਤਿ ਆਦਰ ਨਾਲੇ" ਇਉਂ ਪਦ ਛੇਦ ਕਰਦੇ ਹਨ, ਪਰ ਇਹ ਉਨ੍ਹਾਂ ਦੀ ਭੁੱਲ ਹੈ। ਕਿਉਂਕਿ ਇਹ ਪਦ ਭੇਦ ਤਾਂ ਠੀਕ ਹੋਵੇ, ਜੇ "ਦੇਵਤ" ਪਾਠ ਹੋਵੇ, ਤੱਤੇ ਦੀ ਸਿਆਰੀ 'ਆ' ਨਾਲ ਹੀ ਜੁੜ ਸਕਦੀ ਹੈ। ਇਸ ਪ੍ਰਕਾਰ "ਦਵਤਿਆ" ਇਹ ਪਾਠ ਕਰ ਕੇ 'ਕਰਮ ਕਾਰਕ' ਦਾ ਬਹੁਵਚਨ (ਦੇਵਤਿਆਂ) ਇਉਂ ਹੀ ਸਮਝਣਾ ਠੀਕ ਹੈ।

੯. ਜੇ ਕੋਈ ਕਹੇ ਕਿ ਸਿੱਧ ਆਦਿ ਤਾਂ ਨਾਸਤਿਕ ਹੋਣ ਕਰ ਕੇ ਅਕਾਲ ਪੁਰਖ ਨੂੰ ਗਾਂ ਨਹੀਂ ਸਕਦੇ। ਤਾਂ ਉੱਤਰ ਇਹ ਹੈ ਕਿ ਸਿੱਧ ਲੋਕ "ਸੁੰਨ" ਆਦਿ ਨਾਉਂ ਵਾਲੇ ਜਿਸ ਪਦਾਰਥ ਨੂੰ ਤੱਤ ਮੰਨਦੇ ਹਨ, ਓਸੇ ਨੂੰ ਆਸਤਿਕ ਲੋਕ 'ਅਫੁਰ'

ਅਵਸਥਾ ਵਾਲਾ ਅਨਾਹਤ ਸੁੰਨ ਜਾਂ ਈਸ਼੍ਵਰ ਆਦਿ ਨਾਮ ਰਖ ਕੇ ਆਪਣਾ ਇਸ਼ਟ ਮੰਨਦੇ ਹਨ।

੧੦. ਸੰਧੀ ਦੇ ਨਿਯਮ (ਵਰਣਾਦੇਸ਼) ਕਰ ਕੇ ਰਿਰੀ ਨੂੰ 'ਰ' ਨਾਲ ਬਦਲ ਕੇ 'ਰਿਖੀਸਰ' ਦਾ 'ਰਖੀਸਰ' ਕਥਨ ਕਰਨਾ ਸੁਧ ਹੈ।

੧੧. 'ਰਤਨਾਂ' ਨੂੰ ੬੮ ਤੀਰਥਾਂ ਦੇ ਨਾਲ ਇਸ ਕਰ ਕੇ ਲਿਖਿਆ ਹੈ ਕਿ ਰਤਨਾਂ ਦਾ ਅਸਥਾਨ ਸਮੁੰਦਰ ਮੰਨਿਆ ਗਿਆ ਹੈ। ਅਤੇ ਸਮੁੰਦਰ ਭੀ ੬੮ ਤੀਰਥਾਂ ਵਿਚ ਹੀ ਗਿਣਿਆ ਗਿਆ ਹੈ। ਇਸ ਲਈ ਰਤਨ ਅਤੇ ਉਨ੍ਹਾਂ ਦਾ ਆਸਰਾ ਸਮੁੰਦਰ ਆਦਿਕ, ਮੁਖ ਤੀਰਥਾਂ ਨੂੰ ਇਕੱਠਾ ਹੀ ਲਿਖਿਆ ਗਿਆ।

੧੨. 'ਵੀਰ' ਦਾ ਭਾਵ–ਸਾਮਾਨਜ ਕਰ ਕੇ ਬਹਾਦਰ ਅਤੇ 'ਜੋਧਾ' ਦਾ ਅਰਥ ਕੇਵਲ ਜੁੱਧ ਵਿਚ ਪ੍ਰਵਿਰਤ ਹੋਣ ਵਾਲੇ ਸੂਰਮੇ ਹੋਣ ਕਰਕੇ 'ਪੁਨਰੁਕਤੀ' ਦੋਸ਼ ਨਹੀਂ। ਅਰਥਾਤ 'ਵੀਰ' ਸਾਮਾਨਜ ਪਦ ਅਤੇ ਜੋਧਾ ਵਿਸ਼ੇਸ਼ ਪਦ ਹੈ।

੧੩. ਵਿਅੰਜਨ ਸੰਧੀ ਦੇ ਨਿਯਮਾਨੁਸਾਰ ਪ੍ਰਾਕ੍ਰਿਤ ਆਦਿ ਦੇਸ-ਭਾਸ਼ਾਂ ਵਿਚ 'ਬ੍ਰਹਮੰਡ' ਦਾ 'ਵਰਭੰਡ' ਪੜ੍ਹਨਾ ਸਾਧੂ ਹੈ। ਜਿਵੇਂ ਰਿਗਵੇਦ ਵਿਚ 'ਸਤੇਨ' (ਚੋਰ) ਨੂੰ 'ਸਤੌਨ' ਅਤੇ 'ਵਰਧਕ' (ਵਾਧਾ ਕਰਨ ਵਾਲਾ) ਦੇ ਥਾਂ 'ਬ੍ਰਿਧੀਕ' ਅਤੇ 'ਅਗਨੌ' ਦੇ ਥਾਂ 'ਅਗਨਾ' ਲਿਖਿਆ ਗਿਆ ਹੈ।

੧੪. "ਹੋਰ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ" ਇਸ ਦਾ ਭਾਵ ਗੁਰੂ ਸਾਹਿਬਾਂ ਦੀ ਅਗਿਆਤਤਾ ਵਿਚ ਨਹੀਂ ਹੈ। ਕਿੰਤੂ ਪਹਿਲੀ ਤੁਕ ਦੀ ਤਰ੍ਹਾਂ ਇਸੇ "ਭੇਦਕ ਅਤਿਸ਼ਯਉਕਤੀ" ਅਲੰਕਾਰ ਦੁਆਰਾ ਅਕਾਲ ਪੁਰਖ ਦੀ ਮਹਿਮਾ ਵਿਚ

ਤਾਤ ਪ੍ਰਯ ਹੈ।

੧੫. "ਜਾਇ ਨ ਜਾਸੀ" ਵਿਚ 'ਜਾਇ' ਪਦ ਦਾ ਅਰਥ ਪੈਦਾ ਹੋਣਾ ਹੈ। ਅਤੇ 'ਜਾਸੀ' ਔਣ ਵਾਲੇ (ਭਵਿਸ਼ਜਤ) ਕਾਲ ਦਾ ਸੂਚਕ ਹੈ।

੧੬. ਗੁਰਮਤਿ ਵਿਚ 'ਮਾਇਆ' ਪਦ ਦਾ ਸੰਕੇਤੀ ਅਰਥ 'ਕਲਾ' ਹੈ, ਅਤੇ 'ਉਪਾਈ' ਦਾ ਅਰਥ ਪਰਮ ਤੱਤ ਵਿਚ ਪ੍ਰਣੰਮਣ ਦਾ ਦੋਸ਼ ਆ ਜਾਣ ਕਰ ਕੇ 'ਪਸਾਰੀ' ਅਰਥ ਕਰਨਾ ਹੀ ਠੀਕ ਹੈ। ਇਤਿ ਸੋਦਰ ਅਧਿਕਰਣ।

---

## (੧੭) ਜੋਗ ਅਧਿਕਰਣ

ਪਉੜੀ–

**ਮੁੰਦਾ ਸੰਤੋਖੁ ਸਰਮੁ ਪਤਿ ਝੋਲੀ ਧਿਆਨ ਕੀ ਕਰਹਿ ਬਿਭੂਤਿ। ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ। ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ। ਆਦੇਸੁ ਤਿਸੈ ਆਦੇਸੁ ਆਦਿ ਅਨੀਲੁ ਅਨਾਦਿ ਅਨਾਹਿਤ ਜੁਗੁ ਜੁਗੁ ਏਕੋ ਵੇਸੁ।੨੮।**

ਪਦ ਅਰਥ

ਮੁੰਦਾ = ਜੋਗ ਦੀਆਂ ਮੁੰਦ੍ਰਾਂ। ਸਰਮ = ਲੱਜਾ। ਪਤੁ = ਪੱਤ੍ਰ ਅਰਥਾਤ ਖੱਪਰ। ਬਿਭੂਤਿ = ਰਾਖ। ਖਿੰਥਾ – ਗੋਦੜੀ

ਜਾਂ ਕਫਨੀ। ਕੁਆਰੀ = ਕੁਆਰੀ ਕੁੜੀ। ਆਈ ਪੰਥੀ = "ਆਈ" ਨਾਮ ਵਾਲੀ ਜੋਗਣੀ ਦਾ ਪੰਥ (ਮੰਤ੍ਰ ਯਾਨ ਸੰਪ੍ਰਦਾਇ)। ਸਗਲ ਜਮਾਤੀ = ਸਰਬ ਪ੍ਰਿਅ। ਮਨਿ ਜੀਤੈ = ਮਨ ਦੇ ਜਿੱਤਣ ਨਾਲ। ਆਦੇਸ = "ਹੁਕਮ ਕਰੋ" ਦਾ ਸੰਖੇਪ- ਹੁਕਮ, ਆਗਿਆ, ਸਿੱਧਾਂ ਦੇ ਸੰਕੇਤ ਵਿਚ ਨਮਸਕਾਰ। ਅਨੀਲ = ਅੰਜਨ ਮਾਇਆ ਤੋਂ ਰਹਿਤ। ਅਨਾਦਿ = ਆਦਿ ਤੋਂ ਰਹਿਤ। ਅਨਾਹਤ = ਜੋ ਬਿਨ ਬਜਾਏ ਹੀ ਬੱਜੇ।

ਅਰਥ-

ਸੰਤੋਖ ਦੀਆਂ ਮੁੰਦ੍ਰਾਂ, ਲਾਜ ਦੀ ਝੋਲੀ ਤੇ ਖੱਪਰ, ਬਿਭੂਤਿ (ਰਾਖ) ਦੇ ਥਾਂ ਸ਼ਬਦ ਦਾ ਧਿਆਨ ਲਾਉਂਦੇ ਹਾਂ। ਕਾਲ ਨੂੰ ਗੋਦੜੀ, ਕਾਇਆਂ ਦੀ ਕੁਮਾਰੀ ਅਤੇ ਜੋਗ ਦੀ ਜੁਗਤਿ (ਪਤ੍ਰਕਾ) ਤਥਾ ਡੰਡੇ ਦੇ ਥਾਂ ਸੱਚ ਦੀ ਪ੍ਰਤੀਤੀ (ਖਿਆਤੀ ਅਥਵਾ ਭਰੋਸਾ) ਨੂੰ ਮੰਨਦੇ ਹਾਂ। ਸਭਨਾ ਦੇ ਪ੍ਰਿਅ, ਸਾਂਝੇ ਅਤੇ ਸ਼ੁਭ- ਚਿੰਤਕ ਹੋਣ ਕਰ ਕੇ (ਅਸਲੀ) ਆਈ ਪੰਥੀ (ਆਦਿ ਪੰਥੀ) ਜੋਗੀ ਹਾਂ। ਮਨ ਦੇ ਜਿੱਤਣ ਨੂੰ ਜੱਗ ਦਾ ਜਿਤਣਾ ਮੰਨਿਆ ਹੈ। ਨਮਸਕਾਰ (ਆਦੇਸ) ਓਸੇ ਨੂੰ ਕਰਦੇ ਹਾਂ ਜੋ ਸਭ ਦਾ ਆਦਿ-ਮੂਲ ਤੋਂ ਰਹਿਤ, ਮਾਇਆ ਤੋਂ ਨਿਹਕੇਵਲ, ਅਬਿਨਾਸੀ ਅਤੇ ਹਰ ਸਮੇਂ ਇਕੋ ਰੂਪ ਵਿਚ ਰਹਿੰਦਾ ਹੈ।

'ਵੇਰਵਾ' ਤੇ ਵਿਚਾਰ-

੧. ਏਸ ਅਧਿਕਰਣ ਦੇ ਦੋ ਪਰਬਾਂ ਵਿਚ "ਆਈ" ਨਾਮੇ ਜੋਗਣੀ ਦੇ ਅਨੁਸਾਰੀ-"ਆਈ ਪੰਥੀ" ਜੋਗੀਆਂ ਦੀ ਰਹੁ ਰੀਤਿ ਦੇ ਟਾਕਰੇ ਤੇ ਅਪਣੀ ਅੰਤਰੀਵੀ ਧਾਰਨਾ ਦਾ ਉੱਲੇਖ ਕਰ ਕੇ ਉਨ੍ਹਾਂ ਦੇ ਮਤਿ ਦਾ ਖੰਡਨ ਅਤੇ ਤੀਜੇ-ਚਉਥੇ

(ਦੋ) ਪਰਬ ਵਿਚ ਸਿੱਧ ਗੁਰੂ ਦੇ ਥਾਂ ਗੁਰੂ ਅਕਾਲ ਪੁਰਖ ਦਾ ਮੰਡਨ ਕੀਤਾ ਹੈ। ਜੈਸੇ—ਜੋਗੀਆਂ ਦੀਆਂ ਗਿਆਨ ਦੀਆਂ (ਅੰਦਰਲੀਆਂ) ਮੁੰਦਰਾਂ ਦੇ ਟਾਕਰੇ ਤੇ ਸੰਤੋਖ ਨੂੰ ਅਤੇ ਖੱਪਰ—ਝੋਲੀ ਆਦਿ ਦੇ ਥਾਂ ਤੇ ਲੱਜਾ ਆਦਿ ਨੂੰ ਥਾਪ ਕੇ 'ਤੁੱਲ ਯੋਗਿਤਾਲੰਕਾਰ' ਦੁਆਰਾ ਅਪਨੀ ਧਾਰਨਾਂ ਨੂੰ ਜੋਗੀਆਂ ਦੀ 'ਰਹੁਰੀਤਿ' ਦੇ ਟਾਕਰੇ ਤੇ ਅਧਿਕ ਕਥਨ ਕਰ ਕੇ ਅਪਣੀ 'ਰਹੁਰੀਤੀ' ਦਾ ਵਿਅਤਿਰੇਕ ਦਿਖਾਇਆ ਹੈ। ਸੋ 'ਅਲੰਕਾਰ ਤੋਂ ਅਲੰਕਾਰ ਵਿਅੰਗ' ਰੂਪ ਧੁਨੀ ਹੈ।

੨. 'ਮੁੱਦ੍ਰਾ' ਦਾ ਵਿਚਾਰ:— ਮੁਦ੍ਰਾ-ਵਿਰਤੀ ਦੇ ਉਦਾਲੇ ਰਹਿਣ ਵਾਲੀ ਮੰਡਲਾਕਾਰ ਭਾਵਨਾ ਦਾ ਨਾਮ ਹੈ, ਜੋ ਭੂਚਰਿ, ਖੇਚਰਿ, ਚਾਚਰਿ ਤੇ ਅਗੋਚਰੀ ਭੇਦ ਤੇ ਪੰਜ ਪ੍ਰਕਾਰ ਦੀ ਹੈ ਅਤੇ 'ਆਪਾ' ਪਦ ਵਿਚ ਇਸਥਿਤ ਹੋਣ ਵਾਲੀ ਵਿਰਤੀ ਨੂੰ ਮਿਆਨ ਜਾਂ ਢੱਕਣ ਦੀ ਤਰ੍ਹਾਂ ਘੇਰੀ ਰਖਦੀ ਹੈ। ਉਨ੍ਹਾਂ ਜੋਗ ਦੀਆਂ ਮੁੱਦ੍ਰਾਂ ਦੇ ਥਾਂ ਉਨ੍ਹਾਂ ਦੀਆਂ ਸੂਚਕ ਬਲੌਰ ਦੀਆਂ ਮੁੰਦ੍ਰਾਂ ਜੋਗੀ ਪਾ ਕੇ ਰਖਦੇ ਹਨ।

੩. 'ਆਈ ਪੰਥੀ' ਦੀ ਵਿਚਾਰ:- 'ਮੰਤ੍ਰ ਯਾਨ' ਸੰਪ੍ਰਦਾਇ ਦੇ ਆਰੰਭ ਕਾਲ ਵਿਚ 'ਸਰਹਿ ਪਾਦ' ਨਾਮੇ ਸਿਧ ਨੇ ਬਾਣ ਬਣੌਣ ਵਾਲਿਆਂ ਦੀ ਕੰਨਿਆ ਤੇ ਆਸ਼ਕਤਿ ਹੋ ਕੇ ਆਪਣੀ ਨਾਥਣੀ ਬਣਾਇਆ ਅਤੇ ਉਸ ਦਾ ਨਾਉਂ ਮਹਾ ਮੁੱਦ੍ਰਾ' ਰਖਿਆ, ਤਾਂ 'ਸਰਹਿ ਪਾਦ' ਨੂੰ ਉਸਦੇ ਚੇਲੇ 'ਆਦਿ ਸਿੱਧ' ਆਖਦੇ ਕਰ ਕੇ ਓਸ ਨਾਥਣੀ ਨੂੰ "ਆਦੀ ਮਾਈ" ਆਖਣ ਲੱਗੇ। 'ਪਾਲੀ' ਭਾਸ਼ਾ ਵਿਚ 'ਤ' ਜਾਂ 'ਦ' ਦੇ ਥਾਂ ਸਵਰਣੀ ਸ੍ਵਰ ਹੋ ਜਾਂਦਾ ਹੈ। ਸੋ, ਆਦਿ ਦਾ 'ਆ+ਅ' ਬਣ ਕੇ ਅੰਤਿਮ

ਆੜੇ ਦਾ ਲੋਪ ਹੋ ਕੇ, ਇਸਤ੍ਰੀ ਲਿੰਗ ਦਾ ਪ੍ਰਤਯ 'ੀ' ਲਗ ਕੇ 'ਆਈ' ਪਦ ਸਿੱਧ ਹੋਇਆ, ਜਿਵੇਂ 'ਸਰਹ ਪਾਦ' ਦਾ 'ਸਰਹਪਾ', 'ਲੋਹਾਰੀ ਪਾਦ' ਦਾ 'ਲੋਹਾਰੀਪਾ' ਅਤੇ 'ਜਾਲੰਧਰ ਪਾਦ' ਦਾ 'ਜਲੰਧਰ ਪਾ' ਕਰ ਕੇ ਬੋਲਿਆ ਜਾਂਦਾ ਹੈ। ਇਵੇਂ ਹੀ 'ਆਦੀ ਮਾਈ' ਦਾ 'ਆਈ ਮਾਈ', ਬਣ ਗਿਆ। ਓਸ ਦਾ ਪੰਥ "ਆਈ ਪੰਥੀ" ਨਾਮ ਤੇ ਪ੍ਰਸਿੱਧ ਹੋਇਆ। 'ਸਰਹ ਪਾਦ' ਏਸੇ "ਆਈ ਮਾਈ ਜੋਗਣੀ ਨੂੰ ਅਪਣਾ ਮਾਧਯਮ (ਮਾਮੂਲ) ਬਣਾ ਕੇ ਦੂਜਿਆਂ ਤੇ ਮੰਤ੍ਰ ਪ੍ਰਭਾਵ ਪਾਇਆ ਕਰਦਾ ਸੀ। ਇਸ ਲਈ 'ਸਰਹ ਪਾਦ' ਨੇ ਉਸ ਨੂੰ ਮੁੱਦ੍ਰਾ ਦਾ ਨਾਉਂ 'ਮਹਾਂ ਸ਼ਕਤੀ' ਤੇ 'ਆਦਿ ਕੁਮਾਰੀ' ਭੀ ਰਖਿਆ ਸੀ। ਉਦੋਂ ਤੇ ਹੀ ਕੁਮਾਰੀ ਕੁੜੀ ਨੂੰ ਮੰਤ੍ਰ ਤੇ ਟੂਣੇ ਕਰਨ ਲਈ ਮਾਝੂ (ਮਾਮੂਲ) ਬਨੌਣ ਦਾ ਰਿਵਾਜ ਪੈ ਗਿਆ।

੪. ਸਮੇਂ ਤੇ ਏਸ ਸੰਪ੍ਰਦਾਇ ਵਿਚ ਇਸਤ੍ਰੀਆਂ ਦਾ ਪ੍ਰਵੇਸ਼ ਜ਼ਰੂਰੀ ਹੋ ਗਿਆ। ਜਿਸ ਕਰ ਕੇ 'ਗੋਰਖ ਨਾਥ' ਦੇ ਗੁਰੂ ਮਛਿੰਦ੍ਰ ਨਾਥ ਨੇ ਰਾਜਾ ਅਮਰੂ ਦੇ ਮ੍ਰਿਤਕ ਸਰੀਰ ਵਿਚ ਅਪਣੀ ਆਤਮਾ ਦਾ ਪ੍ਰਵੇਸ਼ ਕਰ ਕੇ ਕਈ ਬਰਸ ਰਣਵਾਸ ਦੇ ਭੋਗ ਦਾ ਅਨੰਦ ਲਿਆ। ਸਨੇ ਸਨੇ ਏਸ ਮੱਤ ਵਿਚ ਇਸਤ੍ਰੀਆਂ 'ਮਹਾ ਮੁਦ੍ਰਾ' ਬਣਨ ਲਗ ਪਈਆਂ, ਜਿਸ ਦਾ ਇਹ ਫਲ ਹੋਇਆ ਕਿ 'ਅਨੰਤ ਬਜਰ' ਨਾਮੇਂ ਸਿੱਧ ਦੇ ਸਮੇਂ ਉਹ ਪਾਰਬਤੀ ਜਾਂ ਸ਼ਕਤੀ ਦਾ ਅਵਤਾਰ ਬਣ ਗਈਆਂ। ਅਤੇ ਹਰੇਕ ਨਾਥ ਕੋਲ ਇਹ ਮਹਾ ਮੁਦ੍ਰਾ ਜਾਂ ਆਦਿ ਸ਼ਕਤੀ ਅਥਵਾ ਆਈ ਮਾਈ—"ਆਈ ਮਾਈ" ਦਾ ਰਖਣਾ ਜ਼ਰੂਰੀ ਹੋ ਗਿਆ। ਅਤੇ 'ਅਨੰਤ ਬਜਰ ਨੇ ਮੁਦ੍ਰਾ, ਮੈਥੁਨ ਦੇ ਅਧਿਕ ਵਰਤਾਉਣ ਦੇ ਨਾਲ ਹੀ ਮਾਸ, ਮਦਰਾ ਅਤੇ ਮੱਛੀ ਭੀ ਰਲਾ ਕੇ ਇਨ੍ਹਾਂ ਪੰਜਾਂ ਮਕਾਰਾਂ ਦੀ ਵਰਤੋਂ ਨੂੰ

ਅਪਣੀ ਸਾਧਨਾ ਦਾ ਅੰਗ ਬਣਾਉਂਦੇ ਹੋਏ 'ਬੱਜਰਯਾਨ' ਨਾਮੇ ਸੰਪ੍ਰਦਾਇ ਨਿਯਮਾਨੁਸਾਰ ਅਸਥਾਪਨ ਕਰਿ ਦਿਤੀ, ਜਿਸ ਦਾ ਦੂਜਾ ਨਾਉਂ 'ਬਾਮ ਮਾਰਗ' ਹੈ। ਏਸ ਨੂੰ ਕੁਝ ਚਿਰ ਪਿਛੋਂ ਸ਼ੈਵੀਆਂ ਅਤੇ ਸ਼ਾਕਤਕਾਂ (ਦੇਵੀ ਉਪਾਸ਼ਕਾਂ) ਨੇ ਅਪਣਾ ਕੇ ਦਵੀ ਜਾਂ ਸ਼ਕਤੀ ਦੀ "ਉਤਰ ਸੰਪ੍ਰਦਾਇ" ਨਾਮ ਦਿਤਾ। ਜਿਨ੍ਹਾਂ ਦਾ ਸਿਧਾਂਤ ਇਹ ਹੈ– "ਜਣਨ ਕਾਰਣ ਭਈ ਜਨਨੀ ਭੋਗ ਕਾਰਣ ਭਾਰਜਾ। ਪੂਜਾ ਹਿਤ ਦੇਵੀ ਯਹੀ ਅੰਤ ਕਾਲ ਕੀ ਕਾਲਕਾ।" ਭਾਵ–ਇਸਤ੍ਰੀ ਹੀ ਪੂਜਾ ਜੋਗ ਦੇਵੀ–ਆਦਿ–ਸ਼ਕਤੀ, ਆਦਿ ਕੁਮਾਰੀ, ਮਾਤਾ ਅਤੇ ਵਹੁਟੀ ਆਦਿ ਸਭ ਕੁਝ ਹੈ।

੫. ਮੁਸਲਮਾਨੀ ਪ੍ਰਭਾਵ ਨਾਲ ਭਾਵੇਂ ਸਿੱਧਾਂ ਦਾ ਜ਼ੋਰ ਤਾਂ ਘਟ ਗਿਆ ਸੀ, ਪਰ ਉਨ੍ਹਾਂ ਦਾ ਅਸਰ ਅਜੇ ਲੋਕਾਂ ਪਰ ਖਾਸਾ ਸੀ। ਅਤੇ ਸਿੱਧ ਪਰਬਤ( ਸ਼੍ਰੀ ਪਰਬਤ)ਤੇ ਜੋ ਬਿੰਧਿਆਚਲ ਦਾ ਹਿਸਾ ਸੀ, ਰਾਜਪੂਤਾਨੇ ਵਿਚ 'ਆਬੂ' ਪਰਬਤ ਉਪਰ,ਹਿਮਾਲੇ ਦੇ ਹਿਸਿਆਂ ਤੇ ਉਸ ਦੀ ਕੰਢੀ ਵਿਚ ਅਰਥਾਤ ਗੜ੍ਹਵਾਲ ਤੋਂ ਲੈ ਕੇ ਨੇਪਾਲ ਦੇ ਹੇਠਲੇ ਹਿਸਿਆਂ ਵਿਚ ਸਿੱਧ ਲੋਕ ਲੁਕ ਛਿਪ ਕੇ ਰਹਿੰਦੇ ਸੀ। ਪੰਜਾਬ ਵਿਚ ਜਿ: ਜਿਹਲਮ ਵਿਚ, ਸ਼ਹਿਰ ਪਸ਼ਾਵਰ ਅਤੇ ਅਚਲ-ਬਟਾਲੇ ਜ਼ਿ: ਗੁਰਦਾਸ ਪੁਰ ਅਤੇ ਤਖਤੂਪੁਰਾ ਜ਼ਿਲਾ ਫੀਰੋਜ਼ਪੁਰ ਆਦਿ ਥਾਵਾਂ ਵਿਚ ਰਹਿੰਦੇ ਸੀ, ਜਿਥੇ ਗੋਪੀਚੰਦ, ਭਰਥਰੀ ਅਤੇ ਮਹਾਂਦੇਉ–ਇਹ ਤਿੰਨੇ ਸਿਧ ਗੁਰੂ ਨਾਨਕ ਦੇਵ ਜੀ ਨੂੰ ਮਿਲੇ ਅਤੇ ਸਦਾ ਹਜ਼ੂਰ ਰਹਿੰਦੇ ਰਹੇ। ਜਿਸ ਦਾ ਸਬੂਤ "ਗੁਣ ਗਾਵਹ ਭਰਥਰਿ ਮਹਾਦੇਉ ਸਦਾ ਗੁਰ ਸੰਗਿ ਰਹੰਤੋ" (ਭੱਟਾਂ ਦੇ ਸ੍ਵਯੇ) ਅਤੇ ਤਖਤੂਪੁਰੇ ਵਾਲੇ ਭਾਈ ਜੱਕੋ ਦੀ ਸਾਖੀ ਤੋਂ ਮਿਲਦਾ ਹੈ। ਹਿਮਾਲੇ ਵਾਲੀ ਗੋਸ਼ਟ ਸਮੇਂ

ਗੋਰਖਨਾਥ ਆਦਿ ਨੂੰ ਅਪਣੀ ਕਲਾ ਨਾਲ ਪ੍ਰਤੱਖ ਕਰਕੇ ਸਤਿ-ਗੁਰਾਂ ਨੇ ਇਨ੍ਹਾਂ ਪਉੜੀਆਂ ਦੁਆਰਾ ਗੋਸ਼ਟ ਕੀਤੀ ਸੀ। ਕਈਆਂ ਦਾ ਖਿਆਲ ਹੈ ਕਿ ਜਪਜੀ ਸਾਹਿਬ ਦੀਆਂ ਇਹ ਪਉੜੀਆਂ ਸਮੇਰੁ ਪਰਬਤ ਤੇ ਉਚਾਰਨ ਕੀਤੀਆਂ ਗਈਆਂ ਹਨ। ਅਸਾਡੇ ਖਿਆਲ ਵਿਚ ਸਮੇਰੂ ਪਰਬਤ ਭੀ ਕਸ਼ਮੀਰ ਦੇ ਉਤਰ ਵਿਚ ਹਿਮਾਲੇ ਦਾ ਹੀ ਹਿਸਾ ਹੈ। ਹੋ ਸਕਦਾ ਹੈ ਕਿ ਸ੍ਰੀ ਗੁਰੂ ਦੇਵ ਨੇ 'ਉਤਰ' ਦੀ ਉਦਾਸੀ ਵਿਚ ਸਿਧਾਂ ਦੀ ਹੋਰ ਗੋਸ਼ਟ-ਚਰਚਾ ਨਾਲ ਇਹ ਭੀ ਉਚਾਰਨ ਕੀਤੀਆਂ ਹੋਣ। ਹਰ ਸੂਰਤ ਇਨ੍ਹਾਂ ਵਿਚ ਜੋਗੀਆਂ ਨਾਲ ਸੋਹੇਂ ਚਰਚਾ ਕਰ ਕੇ ਗੁਰੂ ਮਹਾਰਾਜ ਨੇ ਉਨ੍ਹਾਂ ਦੀ "ਰਹੁਰੀਤ" ਦਾ ਖੰਡਨ ਕੀਤਾ ਹੈ।

੬. ਕਾਲ ਨੂੰ "ਖਿੰਥਾ" ਇਸ ਲਈ ਆਖਿਆ ਕਿ ਜਿਵੇਂ ਖਿੰਥਾ ਹਰ ਵੇਲੇ ਰਖਣੀ ਪੈਂਦੀ ਹੈ। ਓਵੇਂ ਕਾਲ ਨੂੰ ਹਰ ਵੇਲੇ ਸਰੀਰ ਤੇ ਸਮਝੋ। ਅਤੇ ਜਿਸ ਪ੍ਰਕਾਰ ਕੁਮਾਰੀ ਦੇ ਗਾਹੀਂ ਅਪਣੀ ਸ਼ਕਤੀ ਦਾ ਆਵੇਸ਼ ਮੰਤ੍ਰ ਨਾਲ ਦੂਜਿਆਂ ਨੂੰ ਦਿੰਦੇ ਹਨ, ਓਸ ਪ੍ਰਕਾਰ ਹੀ ਅਸੀਂ ਅਪਣੀ ਕਾਂਇਆਂ ਦੇ ਹੀਲੇ ਨਾਲ ਆਪਣੀਆਂ ਦੇਵੀ ਸ਼ਕਤੀਆਂ ਦਾ ਵਿਕਾਸ਼ ਤੇ ਪ੍ਰਕਾਸ਼ ਕਰਦੇ ਹਾਂ। ਤਾਂਤੇ ਅਸਾਡੀ ਦਿੱਬ ਕਾਂਇਆਂ "ਆਦਿ-ਕੁਮਾਰੀ ਦਾ ਕੰਮ ਦਿੰਦੀ ਹੈ।

ਪ੍ਰ:-ਉਕਤ ਪ੍ਰਸੰਗ ਤੋਂ ਇਹ ਜਾਣਿਆ ਗਿਆ ਕਿ ਜੋਗੀਆਂ ਦੀ ਰਹੁਰੀਤ ਅਤਿਅੰਤ ਨਿਖਿੱਧ ਨਹੀਂ, ਸਗੋਂ ਵਿਹਿਤ (ਜਾਇਜ਼) ਹੈ। ਪਰ ਇਤਨਾ ਭੇਦ ਹੈ ਕਿ ਸਤਿਗੁਰਾਂ ਦੀ ਦੱਸ ਹੋਈ ਮ੍ਰਯਾਦਾ ਉੱਤਮ ਕੋਟੀ ਦੀ ਹੈ। ਅਤੇ ਸਿੱਧਾਂ ਦੀ ਘਟੀਆ ਦਰਜੇ ਦੀ ਹੈ। ਇਸ ਲਈ ਗਿਆਨਵਾਦੀਆਂ (ਦਾਰਸ਼ਣਕਾਂ)

ਨਾਲੋਂ ਵਿਲੱਛਣ–'ਰਹਸਵਾਦ' ਅਤੇ ਮੰਤ੍ਰ ਵਾਦ ਵਿਚ ਜੋਗੀਆਂ ਅਤੇ ਗੁਰਮਤਿ ਦੀ ਸਮਾਨਤਾ ਹੋਣ ਕਰ ਕੇ ਦੋਹਾਂ ਮਤਾਂ ਦੀ 'ਯੋਗ-ਖੇਮਤਾ' ਤੁਲ ਹੀ ਹੈ। ਜੇ ਹੋਰ ਭੀ ਸੂਖਮ ਵਿਚਾਰ ਕਰੀਏ ਤਾਂ ਕਾਲ ਦਾ ਅੰਗੀਕਾਰ ਕਰਨਾ, ਬਿਭੂਤੀ ਆਦਿ 'ਚਰਯਾ' ਦਾ ਕਿਸੇ ਅੰਸ ਵਿਚ ਸ੍ਵੀਕਾਰ, ਸਿੱਧਾਂ ਵਾਂਗ ਕੋਈ (ਕਥਿਤ) ਮਾਤ੍ਰ–ਮਾਧਿਅਮ ਭੀ ਮੰਨਣਾ ਅਤੇ "ਅਖਿਆਤੀ" ਆਦਿ ਵਾਂਗ ਕੋਈ ਦਾਰਸ਼ਨਕ ਦ੍ਰਿਸ਼ਟੀ–'ਅਚਰਜ ਖਿਆਤੀ' ਦਾ ਮੁਖਤਾ ਕਰ ਕੇ ਗ੍ਰਹਣ ਕੀਤਾ ਜਾਣਾ, ਇਹ ਸਿੱਧ ਕਰਦਾ ਹੈ ਕਿ ਗੁਰਮਤਿ ਭੀ ਹਠ ਜੋਗੀ, ਕਾਲ ਵਾਦੀ ਅਤੇ ਮੰਤ੍ਰਵਾਦੀ ਹੈ। ਸਗੋਂ ਵਿਸ਼ੇਸ਼ ਪ੍ਰਕਾਰ ਦਾ 'ਆਈ ਪੰਥੀ" ਭੀ ਹੈ ?

ਉੱਤਰ–ਜੋਗੀਆਂ ਦੀ ਰਹਿਤ ਮ੍ਰਯਾਦਾ ਦਾ ਅੰਗੀਕਾਰ ਗੁਰਮਤਿ ਵਿਚ ਵਿਹਿਤ ਨਹੀਂ, ਕਿੰਤੂ ਨਿਖਿੱਧ ਹੈ। ਕਿਉਂਕਿ "ਮੁੰਦਾ ਸੰਤੋਖ" ਆਦਿ ਵਾਕਾਂ ਦਾ ਆਸ਼ਾ 'ਰੂਪਕ" ਆਦਿ ਕਰ ਕੇ ਇਹ ਆਸ਼ਾ ਨਹੀਂ ਕਿ "ਸੰਤੋਖ ਰੂਪੀ ਮੁੰਦਰਾ" ਨੂੰ ਅਸੀਂ ਮੰਨਦੇ ਹਾਂ ਜਾਂ "ਸਰਮ ਦੀ ਝੋਲੀ" ਤੇ ਖੱਪਰ ਰਖਦੇ ਹਾਂ ਜਾਂ "ਕਾਲ ਨੂੰ ਜੋਗੀਆਂ ਵਾਂਗ" ਮੰਨਦੇ ਹਾਂ। ਜਾਂ "ਕੁਮਾਰੀ ਨੂੰ ਜ਼ਰੂਰ ਮੰਨਣਾ ਹੈ, ਭਾਵੇਂ ਕਾਇਆਂ ਦੀ ਹੋਵੇ। ਅਥਵਾ ਜੋਗ ਜੁਗਤੀ ਦੀ ਪਤ੍ਰੀ ਜ਼ਰੂਰ ਰੱਖਣੀ ਹੈ, ਭਾਵੇਂ ਉਹ ਅਚਰਜਵਾਦ ਦੀ ਹੀ ਬਣਾਈਏ। ਸਗੋਂ ਉਪਰੋਕਤ ਗੁਰਵਾਕਾਂ ਦਾ ਤਾਤਪ੍ਰਯ "ਤੁੱਲ ਯੋਗਿਤਾ" ਨਾਲ ਇਹ ਹੈ ਕਿ ਜੋਗੀਆਂ ਦੀ ਸਾਰੀ ਰਹਿਤ ਮ੍ਰਯਾਦਾ ਹੀ 'ਰਹੱਸ ਸੁੰਨ' ਅਤੇ ਕਪੋਲ ਕਲਪਤ ਹੋਣ ਕਰ ਕੇ ਉਸਦੇ ਥਾਂ ਆਹਾਰਯ (ਫਰਜ਼ੀ) 'ਕਥਨ ਮਾਤ੍ਰ' ਹੀ ਹੈ। ਭਾਵ ਇਹ ਹੈ ਕਿ ਜੇ ਕੋਈ-ਜੋਗ ਮਤਿ

ਦਾ ਸੰਸਕਾਰੀ ਆਖੇ ਕਿ ਜੋਗੀਆਂ ਦੀ ਰਹਿਤ ਬਾਬਤ ਆਪ ਦਾ ਕੀ ਵਿਚਾਰ ਹੈ ? ਤਾਂ ਉਸਦਾ ਉੱਤਰ 'ਸਾਪੇਖਿਅਤ' ਰੀਤੀ ਨਾਲ ਇਉਂ ਦਿੱਤਾ ਹੈ ਕਿ ਗੁਰਮਤਿ ਦੀ ਰਹੁ ਰੀਤੀ ਦੇ ਅੰਦਰ ਉਹ ਸਭ ਫਲਦਾਇਕ ਸਾਧਨ ਸੁਤੇ ਸਿੱਧ ਹੀ ਆ ਜਾਂਦੇ ਹਨ। ਜਿਨ੍ਹਾਂ ਨੂੰ ਹਠ ਜੋਗੀ ਬੜੇ ਤਪ ਅਤੇ ਕਲੇਸ਼ ਨਾਲ ਕਰਦਾ ਹੋਇਆ ਭੀ ਸਫਲਤਾ ਪ੍ਰਾਪਤ ਨਹੀਂ ਕਰ ਸਕਦਾ । ਇਸ ਲਈ ਸਭਨਾਂ ਮਤਾਂ ਦੀਆਂ ਅਧਿਆਤਮ ਪ੍ਰਕ੍ਰਿਆਂ ਗੁਰਮਤਿ ਸਾਧਨਾਂ ਦੇ ਹੀ ਅੰਗ ਵਿਚ ਹੋਣ ਕਰ ਕੇ ਸਭਨਾਂ ਦੇ ਸਾਰਭੂਤ ਅੰਸ ਦਾ ਅੰਗੀਕਾਰ ਹੈ। "ਸਗਲ ਜਮਾਤੀ" ਆਖਣ ਦਾ ਭੀ ਇਹੋ ਭਾਵ ਹੈ। ਕਿਉਂਕਿ ਸਭ ਮਤਾਂ ਦਾ ਗੁਰੂ 'ਗੁਰਮਤਿ' ਹੈ। ਇਸ ਵਿਚ 'ਛਿਅ ਘਰ ਛਿਅ ਗੁਰ ਛਿਅ ਉਪਦੇਸ। ਗੁਰੁ ਗੁਰੁ ਏਕੋ ਵੇਸ ਅਨੇਕ।" ਆਦਿ ਮਹਾ ਵਾਕ ਪ੍ਰਮਾਣ ਹਨ। ਸੋ ਗੁਰਮਤਿ ਵਿਚ ਜੋਗੀਆਂ ਦੀ ਬਾਹਰਲੀ ਰਹਿਤ ਅਤੇ ਸਾਧਨ ਪ੍ਰਕਾਰ ਉਕੇ ਹੀ ਨਿਖਿੱਧ ਹਨ।

੭. ਜੋ ਉਪਰਲੀ ਰਹਿਤ ਨੂੰ ਦੇਖ ਕੇ ਗੁਰਮਤਿ ਅਤੇ ਜੋਗਮਤਿ ਦੀ "ਸਮਾਨ ਯੋਗ-ਖੇਮਤਾ" ਆਖੀ ਹੈ, ਉਹ ਭੀ ਬਿਨਾ ਵਿਚਾਰ ਤੇ ਸਮਝੀ ਹੋਣ ਕਰਕੇ 'ਗਜ ਨਿਮੀਲਕਾ' (ਹਾਥੀ ਦੀ ਉਗਾਲੀ) ਵਾਂਗ ਅਸੁੱਧ ਹੈ।ਕਿਉਂਕਿ ਹਰੇਕ ਮਤ ਦੀ ਦਾਰ-ਸ਼ਣਕ 'ਨਿਸ਼ਠਾ' ਭੇਦ ਤੋਂ ਜੋਗ-ਖੇਮਤਾ ਦਾ 'ਭੇਦ' ਅਤੇ ਅਭੇਦ ਤਾਂ 'ਅਭੇਦ ਹੋਇਆ ਕਰਦਾ ਹੈ। ਸੋ ਜੋਗੀਆਂ ਦੀ ਨਿਸ਼ਠਾ "ਸਰਬ-ਸੁੰਨ ਦ੍ਰਿਸ਼ਟੀ" ਹੈ। ਅਤੇ ਉਸਦਾ ਫਲ ਰੂਪ "ਯੋਗ ਖੇਮ" ਸਰਬ ਸੁੰਨ ਦੀ 'ਭਾਵਨਾ' ਹੈ। ਅਤੇ ਗੁਰਮਤਿ ਦੀ ਨਿਸ਼ਠਾ "ਅਚਰਜ ਵਾਦ" ਹੋਣ ਕਰ ਕੇ ਓਸਦਾ ਫਲ

ਜੋਗ-ਖੇਮਤਾ "ਵਿਸਮਾਦ ਤੱਤ" ਅਥਵਾ "ਅਨਹਤ ਸੁੰਨ" ਵਿਚ 'ਲੀਨਤਾ' ਹੈ ਜਿਸਨੂੰ ਅੰਤਿਮ (ਚਕ੍ਰਵਰਤੀ) ਤੁਕ ਵਿਚ "ਆਦੇਸ ਤਿਸੈ ਆਦੇਸ਼" ਆਦਿਕ ਕਰ ਕੇ ਨਿਰਦਿਸ਼ਟ ਕੀਤਾ ਹੈ। ਕਪਲ ਮਤ ਦੇ ਅਨੁਸਾਰੀ ਗਿਆਨ ਜੋਗੀ ਅਤੇ ਬੋਧ ਮਤਿ ਦੇ ਸਿੱਧ ਕੋਈ ਪਰਮ ਤੱਤ ਜਾਂ ਪਰਮ ਪੁਰਖ ਨੂੰ ਨਾ ਮੰਨਦੇ ਹੋਏ ਕ੍ਰਮ ਤੇ ਜੀਵ ਆਤਮ-ਪੁਰਖ ਅਤੇ ਬੁਧਿ ਰੂਪ ਆਤਮਾ ਨੂੰ ਹੀ ਪੁਰਖ ਮੰਨ ਕੇ ਉਸ ਵਿਚ (ਆਪੇ ਵਿਚ) ਹੀ ਧਿਆਨ ਲਾ ਕੇ ਉਸੇ ਨੂੰ ਇੰਨ-ਬਿੰਨ ਅਤੇ ਸੁੱਧ ਰੂਪ ਤੇ ਪ੍ਰਾਪਤ ਕਰਨਾ ਆਪਣਾ ਪੁਰਸ਼ਾਰਥ ਸਮਝਦੇ ਹਨ। ਇਸ ਲਈ ਉਹ ਪਰਮੇਸ਼ਰ ਤੋਂ ਉੱਕੇ ਹੀ ਨਾਸਤਿਕ (ਮੁਨਕਿਰ) ਸਗੋਂ (ਬੋਧੀ) "ਆਤਮਾ" ਤੋਂ ਭੀ ਮੁਨਕਿਰ ਹਨ। ਅਤੇ "ਦੀਖਿਆ ਗੁਰੂ ਦੀ ਗੋਦ ਵਿਚ ਜਨਮ ਲੈਣ ਕਰ ਕੇ ਉਸਨੂੰ "ਮਾਈ" ਦਾ ਨਾਮ ਦੇ ਕੇ ਪਰਮੇਸ਼ਰ ਦੇ ਥਾਂ ਮੰਨਦੇ ਹਨ। ਪਰ ਇਸਦੇ ਟਾਕਰੇ ਤੇ ਗੁਰਮਤਿ ਵਿਚ "ਐ ਜੀ ਨਾ ਹਮ ਉਤਮ ਨੀਚ ਨਾ ਮਧਿਮ ਹਰਿ ਸਰਣਾਗਤਿ ਹਰਿ ਕੇ ਲੋਗ।" ਤਥਾ "ਆਤਮ ਚੀਨ੍ਹਿ ਪਰਾਤਮ ਚੀਨ੍ਹੈ" ਅਨੁਸਾਰ ਪਰਮ ਪੁਰਖ ਦਾ ਅੰਗੀਕਾਰ ਕਰ ਕੇ ਆਪ ਨੂੰ ਉਸ ਦਾ "ਸਰਣਾਗਤ" ਬਣਾ ਕੇ ਆਪੇ ਵਿਚ ਥਿਰ ਹੋ ਕੇ ਉਸ ਪਰਮਾਤਮ ਤੱਤ ਵਿਚ "ਰਸਲੀਨ" ਹੋਣ ਦਾ ਵਿਧਾਨ ਹੈ। ਅਤੇ ਦੀਖਿਆ ਗੁਰੂ ਭੀ ਉਸੇ ਵਾਹਿਗੁਰੂ ਨੂੰ ਮੰਨਿਆ ਜਾਂਦਾ ਹੈ ਜਿਸਨੇ ਕਿ ਜਗਤ ਗੁਰੂ ਦਾ ਰੂਪ ਧਾਰ ਕੇ "ਜਿਨਿ ਨਾਨਕੁ ਸਤਿਗੁਰੁ ਭੇਟਿਆ ਤਿਨਾ ਮਿਲਿਆ ਹਰਿ ਸੋਈ" ਦੇ ਆਸ਼ੇ ਅਨੁਸਾਰ "ਕਲਿਜੁਗ ਉਧਾਰਿਆ ਗੁਰਦੇਵ" ਆਦਿ ਮਹਾਂ ਵਾਕਾਂ ਨੂੰ ਸਫਲ ਕੀਤਾ।

ਸਿੱਧ ਗੁਰੂ ਭੀ ਓਸੇ ਨੂੰ ਮੰਨ ਕੇ "ਤਖਤ ਬਹੈ ਤਖਤੈ ਕੀ ਲਾਇਕ। ਪੰਚ ਸਮਾਏ ਗੁਰਮਤਿ ਪਾਇਕ" ਦੇ ਭਾਵ ਅਨੁਸਾਰ ਸਭ ਸਾਧਕਾਂ ਨੂੰ ਸੇਵਕ, ਗੁਰ ਭਾਈ ਤੇ ਪਰਉਪਕਾਰੀ ਮੰਨਿਆ ਹੈ। ਸੋ ਗੁਰਮਤਿ ਦਾ ਆਈ ਪੰਥੀਆਂ ਨਾਲੋਂ ਸਪਸ਼ਟ ਹੀ ਭੇਦ ਹੈ।

੮. ਜੁਗਤਿ ਦਾ ਵਿਚਾਰ:-ਜੁਗਤਿ ਦਾ ਭਾਵ ਜੋਗੀਆਂ ਦੀ ਓਸ ਪਤਰੀ ਤੋਂ ਹੈ ਜਿਸ ਵਿਚ ਓਹ ਜੋਗ ਦੀ ਜੁਗਤੀ ਲਿਖ ਰਖਦੇ ਹਨ। ਅਤੇ ਡੰਡਾ ਇਸ ਲਈ ਰਖਦੇ ਹਨ ਕਿ ਦੂਜੇ ਪਰ ਮੰਤ੍ਰ ਕਰਨ ਲਈ ਅਪਣਾ ਜੜ੍ਹ (ਮਾਮੂਲ) ਬਣਾ ਕੇ ਓਸ ਨੂੰ ਮਹਾਂ ਮੁੱਦ੍ਰਾ ਨਾਲ ਸੰਯੁਕਤ ਕਰਨ।

੯. ਜੋਗ ਜੁਗਤੀ ਵਾਲੀ ਪਤ੍ਰੀ ਅਤੇ ਡੰਡੇ ਦੇ ਟਾਕਰੇ ਤੇ ਮੰਨੀ ਗਈ "ਪ੍ਰਤੀਤੀ" ਦਾ ਅਰਥ ਏਥੇ ਅਪਣੇ ਨਿਸਚੇ ਦੀ 'ਖਿਆਤੀ' ਜਾਂ ਮਨਾਉਤ ਹੈ। ਅਰਥਾਤ ਕਈਆਂ ਜੋਗੀਆਂ ਦੀ 'ਖਿਆਤੀ' ਵਿਚ ਪਰਮ ਤਤੁ ਦੀ ਅਵਿਵੇਕਤਾ ਬਿਘਨਕਾਰੀ ਹੋਣ ਕਰ ਕੇ ਓਸਨੂੰ ਵਿਚਾਰ ਨਾਲ ਨਾਸ ਕੀਤਿਆਂ "ਸਰਬ ਸੁੰਨ" ਦੀ ਭਾਵਨਾ ਉਦੇ ਹੁੰਦੀ ਹੈ। ਉਹ "ਅਸੱਤ ਖਿਆਤੀ" ਅਰਥਾਤ, ਅਸੱਤ ਤੋਂ ਸੱਤ ਦੀ ਪ੍ਰਤੀਤੀ ਦਾ 'ਸਮੁਤਪਾਦਨ' ਰੂਪ ਹੈ, ਜਿਸਦਾ ਅਰਥ ਇਹ ਹੈ ਕਿ ਸਾਰੇ ਪਦਾਰਥ ਅਸੱਤ (ਸੁੰਨ) ਤੋਂ ਪੈਦਾ ਹੋਏ ਪ੍ਰਤੀਤ ਹੁੰਦੇ ਹਨ (ਸੱਤ ਰੂਪ ਤੇ) ਭਾਸਦੇ ਹਨ। "ਸਰਬ ਸੁੰਨ" ਭਾਵਨਾ ਰੂਪੀ ਬਿਬੇਕ ਦੇ ਹੋਇਆਂ ਜਥਾਰਥ ਗਿਆਨ ਹੋ ਜਾਂਦਾ ਹੈ। ਕਈਆਂ ਜੋਗੀਆਂ ਦੇ ਮਤ ਵਿਚ ਸਾਮਾਨਜ ਅਤੇ ਵਿਸ਼ੇਸ਼ ਰੂਪ ਤੇ ਦੋ ਪ੍ਰਕਾਰ ਦਾ ਗਿਆਨ ਦੋਸ਼ ਬਲ ਤੇ ਭਾਸਦਾ ਹੈ। ਜਦੋਂ ਨਿਰਾਕਾਰ ਜੋਗ ਪ੍ਰਾਪਤ

ਏ ਜਾਵੇ ਤਾਂ ਨਿਰ ਵਿਸ਼ੇਸ਼ ਸੁੰਨ ਨਿਰਾਕਾਰ ਰੂਪ ਤੇ ਇਕੋ ਅਲੱਖ ਭਾਵਨਾ ਰੂਪ ਤੇ ਜੋ ਗਿਆਨ ਹੁੰਦਾ ਹੈ ਉਸਨੂੰ "ਅਖਿਆਤੀ" ਆਖਿਆ ਜਾਂਦਾ ਹੈ। ਕਈ ਜੋਗੀ ਅੰਦਰਲੇ ਵਿਗਿਆਨ ਦਾ ਪਸਾਰਾ ਹੀ ਬਾਹਿਰ 'ਪ੍ਰਵਿਰਤੀ ਵਿਗਿਆਨ' ਰੂਪ ਤੇ ਪ੍ਰਤੀਤ ਦਿੰਦਾ ਹੈ। ਜੋਗ ਦੇ ਅਭਿਆਸ ਨਾਲ "ਸਰਵ ਵਿਗਿਆਨ" (ਬੁਧੀ ਰੂਪ ਆਤਮਾ) ਭਾਵਨਾ ਸਿੱਧ ਹੋ ਜਾਣ ਨਾਲ ਦੁਖ ਅਤੇ ਉਸਦੇ ਕਾਰਣ ਰੂਪ ਸੰਸਾਰ ਦੀ ਨਿਵਿਰਤੀ ਹੋ ਜਾਂਦੀ ਹੈ। ਇਸਦਾ ਨਾਮ "ਆਤਮ ਖਿਆਤੀ" ਹੈ। ਇਨ੍ਹਾਂ ਸਭਨਾ ਮਤਾਂ ਦੇ ਟਾਕਰੇ ਤੇ ਗੁਰਮਤਿ ਵਿਚ ਹਰ ਸਮੇਂ, ਹਰ ਵਸਤੂ, ਅਤੇ ਹਰ ਏਕ ਦੇਸ ਵਿਚ "ਵਿਸਮਾਦ" ਤੱਤ ਦੀ ਅਸਚਰਜਤਾ ਵਿਆਪਕ ਹੋਣ ਕਰ ਕੇ ਗਿਆਨ ਅਤੇ ਅਗਿ-ਆਨ ਦਸ਼ਾ ਵਿਚ, ਤਥਾ ਸਹਿਜ ਪ੍ਰਕਾਸ਼ਤਾ ਵਿਚ ਅਸਚਰਜ ਭਾਵਨਾ ਦੇ, ਉਦੇ ਹੋਣ ਦਾ ਹੀ ਅੰਗੀਕਾਰ ਹੈ। ਇਸੇ ਭਾਵਨਾ ਜਾਂ ਬਿਸ੍ਵਾਸ ਅਥਵਾ ਭਰੋਸੇ ਨੂੰ ਹੀ "ਅਸਚਰਜ ਖਿਆਤੀ" ਅਰਥਾਤ ਗੁਰਮਤੀਏ ਤੱਤ ਵੇਤਾ ਦੀ ਪ੍ਰਤੀਤੀ ਕਰ ਕੇ ਮੰਨਿਆ ਜਾਂਦਾ ਹੈ, ਓਸੇ ਦਾ ਹੀ ਪਉੜੀ ਵਿਚ ਨਿਰਦੇਸ਼ ਕੀਤਾ ਗਿਆ ਹੈ। ਭਾਵ-ਜੁਗਤੀ ਦੇ ਮੁਕਾਬਲੇ ਪਰ ਸਾਡੇ ਕੋਲ "ਜਾਕੈ ਮਨਿ ਗੁਰ ਕੀ ਪਰਤੀਤ। ਤਿਸੁ ਜਨ ਆਵੈ ਹਰਿ ਪ੍ਰਭੁ ਚੀਤ" ਤਥਾ 'ਜਾਕੈ ਰਿਦੈ ਬਿਸ੍ਵਾਸ ਪ੍ਰਭਿ ਆਇਆ। ਤਤ ਗਿਆਨ ਤਿਸੁ ਮਨਿ ਪ੍ਰਗਟਾਇਆ।" ਆਦਿ ਵਾਕਾਂ ਦੁਆਰਾ ਸੱਚ ਦੀ ਪ੍ਰਤੀਤੀ ਰੂਪ ਅਸਚਰਜ ਭਾਵਨਾ ਹੈ। ਇਹੋ ਜਗ ਦੀ ਜੁਗਤਿ (ਪਤ੍ਰਕਾ) ਹੈ।

੧੦. ਉਪਰੋਕਤ ਕਥਨ ਅਨੁਸਾਰ ਜੋਗੀਆਂ ਦੀ

ਬੇਸੰਤੋਖੀ ਅਤੇ ਲੱਜਾ ਭਰੀ ਧਾਰਨਾ ਦੇ ਨਾਲ ਬਾਹਰਲੀਆਂ, ਮੁੰਦ੍ਰਾ, ਖੱਪਰ ਅਤੇ ਝੋਲੀਆਂ ਆਦਿ ਰਿਵਾਜੀ ਤੇ ਛੋਛੀਆਂ ਵਸਤਾਂ ਦੀ ਰਹਿਤ ਕੁਝ ਨਹੀਂ ਸਾਰ ਸਕਦੀ ਸੀ। ਤਾਂਤੇ "ਹਾਟੀ ਬਾਟੀ ਨੀਂਦ ਨ ਆਵੈ ਪਰ ਘਰਿ ਚਿਤ ਨ ਡੋਲਾਈ" ਆਦਿ ਦੁਆਰਾ ਉਨ੍ਹਾਂ ਦਾ ਖੰਡਨ ਕਰ ਕੇ ਉਸ ਰਹਿਤ ਨਾਲੋਂ ਅਪਣੀ ਰਹਿਤ-ਮ੍ਰਯਾਦਾ ਦਾ ਵਿਅਤਿਰੇਕ (ਵਾਧਾ) ਵਿਖਾ ਕੇ 'ਸੰਤੋਖ' ਨੂੰ 'ਮੁੰਦ੍ਰਾ' ਅਤੇ ਲਾਜ-ਸਰਮ ਨੂੰ ਖੱਪਰ ਤੇ ਝੋਲੀ ਦੇ ਥਾਂ ਕਥਨ ਕੀਤਾ। ਜੋਗ ਦੀ ਜੁਗਤੀ ਵਾਲੀ ਪਤ੍ਰਕਾ ਤੇ ਡੰਡੇ ਦੇ ਥਾਂ "ਪ੍ਰਤੀਤਿ" ਇਸ ਲਈ ਅੰਗੀਕਾਰ ਕੀਤੀ ਕਿ ਪਰਮ ਤੱਤੁ ਅਰਥਾਤ ਅਨਹਤ ਮੁੰਨ ਜਾਂ ਅਕਾਲ ਪੁਰਖ ਉਪਰ "ਜਾਕੈ ਰਿਦੈ ਵਿਸੁਆਸ ਪ੍ਰਭ ਆਇਆ। ਤਤੁ ਗਿਆਨ ਤਿਸੁ ਮਨਿ ਪ੍ਰਗਟਾਇਆ।" ਅਨੁਸਾਰ ਭਰੋਸਾ ਆਵੇ। "ਸਗਲ ਜਮਾਤੀ" ਦਾ ਭਾਵ 'ਸਾਂਝੇ ਹੋਣਾ' ਇਸ ਲਈ ਹੈ ਕਿ ਆਪ ਜੋਤਿ ਸ੍ਰੂਪ ਅਤੇ ਗੁਰਾਂ ਦੇ ਗੁਰੂ ਹੋਣ ਕਰ ਕੇ ਸਰਬ ਬਿਆਪੀ ਸਨ। ਸਭ ਮਤ ਮਤਾਂਤਰ ਉਨ੍ਹਾਂ ਦੇ ਹੀ ਵੇਸ ਸਨ।

੧੧. ਸਿਧਾਂ ਨੂੰ ਸਦਾ ਜਗ ਵਸ ਕਰਨ ਦੀ ਤ੍ਰਿਸ਼ਨਾ ਲਗੀ ਰਹਿੰਦੀ ਸੀ, ਇਸ ਲਈ ਗੁਰਦੇਵ ਨੇ ਜਗ ਜਿਤਣ ਦਾ ਉਪਾਇ ਮਨ ਨੂੰ ਜਿੱਤਣਾ ਦਸਿਆ। ਅਤੇ ਧਿਆਨ ਹੀ ਆਤਮ ਧਨ ਦੀ ਰਾਸ ਹੋਣ ਕਰ ਕੇ ਸੁਆਹ ਦੀ ਬਿਭੂਤੀ (ਧਨ) ਨਾਲੋਂ ਉਸ ਨੂੰ ਵਿਸ਼ੇਸ਼ ਕਰ ਕੇ ਲਿਖਿਆ।

੧੨. ਸਿਧ ਆਪਣੇ ਗੁਰੂ ਨੂੰ ਪਰਮੇਸ਼ਰ ਮੰਨ ਕੇ ਉਸ ਦਾ ਹੀ ਹੁਕਮ ਹਾਸਿਲ ਸਾਰੇ ਮੰਨਦੇ ਸੀ। ਇਸ ਲਈ ਮਿਲਨ-ਵਿਛੜਨ ਵੇਲੇ ਸੰਪ੍ਰਦਾਈ ਪ੍ਰਣਾਮ ਦੇ ਥਾਂ ਹੁਕਮ ਦੇ ਵਾਚਕ

'ਆਦੇਸ਼' ਪਦ ਨੂੰ ਵਰਤਦੇ ਸਨ । ਅੰਤ ਨੂੰ ਆਦੇਸ਼ਕ ਅਰਥਾਤ "ਹੁਕਮ ਕਰੋ' ਇਸ ਵਾਕ ਦੇ ਥਾਂ ਉਕਤ 'ਆਦੇਸ਼' ਪਦ ਨਮਸਕਾਰ ਦਾ ਬੋਧਕ ਹੋ ਗਿਆ। ਇਸ ਲਈ ਇਸ ਦਾ ਗਉਣ ਅਰਥ (ਨਮਸਕਾਰ) ਤੇ ਮੁਖ ਅਰਥ 'ਹੁਕਮ' ਕਰਨਾ ਠੀਕ ਹੈ। ਸੋ ਗੁਰੂ ਸਾਹਿਬ ਨੇ ਅਪਣੀ ਸੰਪ੍ਰਦਾਈ ਪ੍ਰਣਾਮ ਨੂੰ ਉਨ੍ਹਾਂ ਦੇ ਮੁਕਾਬਲੇ ਤੇ 'ਤਿਸੈ ਆਦੇਸੁ' (ਉਸ ਦਾ ਹੁਕਮ) ਇਉਂ ਆਖਿਆ। ਏਵੇਂ ਜੋਗੀਆਂ ਦੇ ਸੁੰਨ ਦੇ ਮੁਕਾਬਲੇ ਤੇ ਅਪਣੇ ਇਸ਼ਟ ਦਾ ਨਾਉਂ 'ਅਨਾਹਤ' ਕਰ ਕੇ ਪ੍ਰਸਿੱਧ ਕੀਤਾ। ਅਤੇ ਉਸ ਨੂੰ "ਜੁਗ ਜੁਗ ਏਕੋ ਵੇਸ" ਦੁਆਰਾ ਉਸ ਨੂੰ ਪਰਮ ਪੁਰਖ–ਚੇਤੰਨ ਰੂਪ ਤੇ ਜਣਾਇਆ। ਸੋ "ਅੰਤਰਿ ਸੁੰਨੰ ਬਾਹਰਿ ਸੁੰਨੰ ਤ੍ਰਿਭਵਣ ਸੁੰਨ-ਮਸੁੰਨੰ । ਚਉਥੇ ਸੁੰਨੈ ਜੋ ਨਰ ਜਾਣੈ ਤਾ ਕਉ ਪਾਪ ਨ ਪੁੰਨੰ।" ਅਨੁਸਾਰ ਤ੍ਰਿਲੋਕੀ ਵਿਚ ਵਿਆਪਕ ਅਤੇ ਝੂਠੇ ਸੁੰਨ ਤੋਂ ਉਪਰਲਾ ਅਨਹਤ ਸੁੰਨ ਹੀ ਗੁਰਮਤਿ ਵਿਚ ਪਰਮ ਤੱਤੁ ਅਤੇ ਧਿਆਨ ਦਾ ਵਿਸ਼ੇ ਹੈ। ਉਸ ਦਾ ਹੀ ਸਾਰੇ ਹੁਕਮ ਚਲਦਾ ਵਰ-ਨਣ ਕੀਤਾ ਹੈ।

੯. ਇਸ ਪਉੜੀ ਵਿਚ ਜੋਗੀਆਂ ਦੀ ਰਹੁ ਰੀਤੀ ਦਾ ਖੰਡਨ ਅਤੇ ਆਪਣੀ ਧਾਰਨਾ ਦਾ ਪ੍ਰਕਾਸ਼ ਕਰਨ ਕਰ ਕੇ 'ਰਹੁ ਰੀਤੀ' ਸਮਝਣਾ ਚਾਹੀਏ।

## ਪਉੜੀ

"ਭੁਗਤਿ ਗਿਆਨੁ ਦਇਆ ਭੰਡਾਰਣਿ ਘਟਿ ਘਟਿ ਵਾਜਹਿ ਨਾਦ ॥ ਆਪਿ ਨਾਥੁ ਨਾਥੀ ਸਭ ਜਾਕੀ ਰਿਧਿ ਸਿਧਿ ਅਵਰਾ ਸਾਦ ॥ ਸੰਜੋਗੁ

ਵਿਜੋਗੁ ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ ॥ ਆਦੇਸੁ ਤਿਸੈ ਆਦੇਸੁ ॥ ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥੨੯॥"

ਪਦ ਅਰਥ

ਭੁਗਤ = ਖੁਰਾਕ। ਭੰਡਾਰਣਿ = ਪੋਤੇਦਾਰ(ਖਜਾਨਚੀ)। ਨਾਥੀ = ਨ ਥਣੀ। ਅਵਰਾ = (ਅਪਰ ਤੋਂ ਅਪਰਾ) ਘਟੀਆ। ਸੰਜੋਗ = ਪ੍ਰਵਿਰਤੀ । ਵਿਜੋਗ = ਨਿਵਿਰਤੀ (ਤਿਆਗ) । ਭਾਗ = ਲਾਭ । ਰਿਧਿ = ਦੌਲਤਾਂ, ਸੰਪੱਤੀਆਂ । ਸਿੱਧਿ = ਅਲੌਕਿਕ ਤਾਕਤਾਂ।

ਅਰਥ–

ਗਿਆਨ ਨੂੰ ਖੁਰਾਕ, ਕ੍ਰਿਪਾ ਨੂੰ ਪੋਤੇਦਾਰ (ਖਜਾਨਚੀ) ਬਣਾਓ। ਹਰੇਕ ਦੇ ਹਿਰਦੇ ਜਾਂ ਸਬਦ (ਆਪ ਹੀ) ਹੋ ਰਿਹਾ ਹੈ। ਉਹ (ਅਕਾਲ ਪੁਰਖ) ਆਪ ਹੀ ਵਡਾ ਨਾਥ ਅਤੇ ਹੋਰ ਸਭ ਓਸਦੀਆਂ ਨਾਥਣੀਆਂ ਹਨ । ਰਿੱਧੀਆਂ-ਸਿੱਧੀਆਂ ਦੇ ਤਾਂ ਘਟੀਆ ਸੁਆਦ ਹਨ। ਸੰਜੋਗ ਅਤੇ ਵਿਜੋਗ ਇਹ ਦੋ ਚੇਲੇ ਕੰਮ ਚਲਾਉਣ ਲਈ ਠੀਕ ਹਨ। ਇਉਂ ਲੇਖੇ ਵਿਚ ਭਾਗ (ਲਾਭ) ਹੁੰਦਾ ਹੈ। ਸਾਰੇ ਓਸੇ ਦਾ ਹੀ ਹੁਕਮ ਹੈ ਜੋ ਮੂਲ ਕਾਰਣ, ਆਪ ਮੂਲ ਰਹਿਤ, ਗਿਣਤੀ ਮਿਣਤੀ ਦੇ ਲੇਖੇ ਤੋਂ ਰਹਿਤ ਜਾਂ ਮਾਇਆ ਤੋਂ ਰਹਿਤ (ਨ ਲੱਖ) ਅਬਿਨਾਸੀ ਅਤੇ ਹਰ ਸਮੇਂ ਇਕੋ ਰੂਪ ਅਥਵਾ ਇਕ ਰਸ ਰਹਿਣ ਵਾਲਾ ਹੈ।

ਵਿਚਾਰ–

੧. ਗਿਆਨ ਤੋਂ ਭਾਵ ਰਸ ਹੈ ਜੋ ਅੰਤਿਮ ਫਲ ਹੋਣ

ਕਰ ਕੇ ਆਤਮਾ ਦਾ ਭੋਗ ਹੈ। ਇਸ ਲਈ ਉਸ ਨੂੰ "ਭੁਗਤਿ" ਆਖਿਆ ।

੨. ਦਇਆ ਭਾਵ ਵਾਲਾ ਹੀ ਭੰਡਾਰੀ ਹੋ ਸਕਦਾ ਹੈ। ਸੋ ਭਿਖ੍ਯਾ ਰੂਪੀ ਭੁਗਤਿ ਦੀ ਦਾਤੀ ਦਇਆ ਨੂੰ ਹੀ ਅਪਣੀ ਪੋਤੇਦਾਰਨੀ ਆਖਿਆ ।

੩. ਸਬਦ ਰੂਪੀ ਕਲਾ ਦਾ ਪ੍ਰਕਾਸ਼ "ਨਉ ਨਿਧਿ ਅੰਮ੍ਰਿਤ ਪ੍ਰਭ ਕਾ ਨਾਮੁ। ਦੇਹੀ ਮਹਿ ਇਸ ਕਾ ਬਿਸਰਾਮ।" ਇਸ ਦੁਆਰਾ ਸਭ ਦੇ ਹਿਰਦੇ ਵਿਚ ਹੋਣ ਤੇ ਜੋਗੀਆਂ ਦੇ ਸਿੰਗੀ ਆਦਿ ਬਜਾਉਣ ਨਾਲ ਪ੍ਰਗਟ ਹੋਣ ਵਾਲੇ ਨਾਦ ਦਾ ਨਿਖੇਧ ਕੀਤਾ। ਜੋ ਉਹ ਸੁਰਤੀ ਚੜ੍ਹਾਉਣ ਵਿਚ ਸਹਾਇਕ ਸਮਝ ਕੇ ਚੜ੍ਹਾਇਆ ਕਰਦੇ ਸਨ।

੪. "ਏਕਾ ਪੁਰਖ ਸਬਾਈ ਨਾਰਿ" ਦੇ ਭਾਵ ਅਨੁਸਾਰ ਅਕਾਲ ਪੁਰਖ ਨੂੰ ਸਭਨਾਂ ਦਾ ਸੱਤਾ ਸਫੁਰਤੀ ਦੇਣਹਾਰਾ ਅਤੇ "ਸਭ ਘਟ ਭੋਗਵੈ ਆਪੇ" ਅਨੁਸਾਰ ਉਨ੍ਹਾਂ ਦਾ ਪ੍ਰੇਰਕ ਅਥਵਾ ਸੁਆਮੀ 'ਪੁਰਖ' ਆਖਿਆ ਜਾਂਦਾ ਹੈ। ਇਸ ਲਈ ਸਿੱਧਾਂ ਦੀ ਉੱਚ ਪਦਵੀ ਵਾਲੇ ਨਾਥਾਂ ਨੂੰ ਭੀ ਉਸਦੀ "ਨਾਥੀ" ਅਤੇ ਵਾਹਿਗੁਰੂ ਉਨ੍ਹਾਂ ਦਾ ਭੀ "ਨਾਥ" ਆਖਿਆ ਗਿਆ।

੫. ਕਈ ਸੱਜਨ "ਨਾਥੀ" ਪਦ ਦਾ ਅਰਥ "ਨੱਥਣ ਵਾਲਾ" ਕਰਦੇ ਹਨ, ਪਰ ਇਹ ਠੀਕ ਨਹੀਂ। ਕਿਉਂਕਿ ਇਕ ਤਾਂ ਏਥੇ ਏਸ ਅਰਥ ਦਾ ਪ੍ਰਯੋਜਨ ਕੁਝ ਨਹੀਂ। ਦੂਜੇ– ਉਕਤ ਪਦ ਦੀ ਇਹ ਨਿਰੁਕਤੀ (ਨਿਰਬਚਨ) "ਕਲਿਸ਼ਟ ਕਲਪਣਾ" ਨਾਮੇ ਦੋਸ਼ ਵਾਲੀ ਹੈ । ਤੀਜੇ–"ਨਾਥ" ਪਦ

ਦੇ ਨੇੜੇ ਹੋਣ ਕਰ ਕੇ ਇਸਦੀ ਅਭਿਧਾ (ਸ਼ਕਤੀ) ਬ੍ਰਿਤੀ "ਨਾਥਣੀ" ਪਰ ਹੀ ਹੈ । ਤੀਜੇ–"ਨੱਥਣ ਵਾਲਾ" ਏਸ ਅਰਥ ਦੀ "ਪ੍ਰਸੰਗ ਪ੍ਰਾਪਤੀ" ਆਦਿ ਕੋਈ ਭੀ *ਸੰਗਤੀ ਏਥੇ ਨਹੀਂ ਹੈ। ਇਸ ਲਈ ਉਕਤ ਪਦ ਦਾ ਅਰਥ "ਨਾਥਣੀ" ਕਰਨਾ ਹੀ ਠੀਕ ਹੈ।

ਸ਼ੰਕਾ–"ਅਵਗ" ਪਦ ਦਾ ਅਰਥ 'ਘਟੀਆ' ਜਾਂ 'ਤੁੱਛ' ਕਰਨਾ ਠੀਕ ਨਹੀਂ। ਕਿਉਂਕਿ ਜਦੋਂ ਏਥੇ 'ਤੁਲ ਯੋਗਿਤਾ' ਅਲੰਕਾਰ ਕਰ ਕੇ "ਭੁਗਤਿ" ਆਦਿ ਦੀ ਤੁਲਨਾ ' ਗਿਆਨ" ਆਦਿ ਨਾਲ ਹੁੰਦੀ ਆਈ ਹੈ। ਤਾਂ ਜੋਗੀਆਂ ਦੀ 'ਰਿਧਿ-ਸਿਧਿ' ਦੇ ਟਾਕਰੇ ਤੇ ਕਿਸੇ ਉੱਤਮ ਵਸਤੂ ਦੀ ਹੀ ਤੁਲਨਾ ਹੋਣੀ ਚਾਹੀਦੀ ਸੀ । ਤਾਂਤੇ "ਰਿਧਿ ਸਿਧਿ" ਦਾ ਵਿਧੇਯ "ਅਵਗ" ਪਦ "ਘਟੀਆ" ਜਾਂ ਤੁਛ ਦਾ ਵਾਚਕ ਨਹੀਂ ਹੋਣਾ ਚਾਹੀਦਾ ? ਉੱਤਰ–

ਪੂਰਨ ਪੁਰਖ-ਸਤਿਗੁਰ ਨਾਨਕ ਦੇਵ ਜੀ ਰਿਧੀ-ਸਿੱਧੀ ਦੇ ਖ਼ਾਲਕ ਹੁੰਦੇ ਹੋਏ ਭੀ "ਸਤਿਨਾਮ ਬਿਨੁ ਬਾਦਰ ਛਾਈ" ਆਦਿ ਵਾਕਾਂ ਅਨੁਸਾਰ ਜੋਗੀਆਂ ਦੀ ਅੰਤਿਮ ਨਿਸ਼ਠਾ ਅਰਥਾਤ ਸਿੱਧੀਆਂ ਦੀ ਪ੍ਰਾਪਤੀ ਨੂੰ ਅਤਿ ਤੁਛ ਅਤੇ ਪਰਮਾਰਥ ਦੀ ਵਿਰੋਧੀ, ਸਗੋਂ ਬੱਚਿਆਂ ਦੀ ਹੀ ਖੇਡ ਮੰਨਦੇ ਸੀ। ਇਸ ਕਰ ਕੇ ਪ੍ਰੌਢੋਕਤੀ ਕਰ ਕੇ ਕਟਾਖ੍ਯ ਦਿੰਦੇ ਹੋਏ ਫਰਮਾਉਂਦੇ

---

*ਸੰਗਤੀ (ਅਰਥ ਮੇਲ) ਛੇ ਪ੍ਰਕਾਰ ਦੀ ਹੈ–ਪ੍ਰਸੰਗ, ਉਮੇਦਘਾਤ, ਹੇਤੁਤਾ, ਅਵਸਰ ਨਿਰਵਾਹ ਏਕਤਾ ਅਤੇ ਕਾਰਜ ਏਕਤਾ। ਏਥੇ 'ਪ੍ਰਸੰਗ ਪ੍ਰਾਪਤੀ' ਨਾਮੇ ਸੰਗਤੀ ਹੈ।

ਹਨ ਕਿ ਰਿੱਧੀਆਂ-ਸਿੱਧੀਆਂ ਦਾ ਸੁਆਦ ਤਾਂ ਤੁਛ ਹੀ ਹੈ–ਇਨ੍ਹਾਂ ਦਾ ਨਾਉਂ ਹੀ ਕੀ ਲੈਣਾ ਹੈ। ਭਾਵ ਇਹ ਜੋਗੀਆਂ ਦਾ ਅੰਤਿਮ ਨਿਸ਼ਾਨਾ ਇਤਨਾ ਘਟੀਆ ਹੈ ਕਿ ਉਸਦੀ ਕਿਸੇ ਵਸਤੂ ਨਾਲ ਤੁਲਨਾ ਕਰਨੀ ਤਾਂ ਇਕ ਪਾਸੇ ਰਹੀ, "ਉਸਦਾ ਨਾਉਂ ਲੈਣਾ ਭੀ ਬੁਰਾ ਹੈ।" ਇਹ ਵਿਅੰਗ ਅਰਥ ਹੈ। ਭਾਵ ਇਹ ਹੈ ਕਿ "ਭੁਗਤਿ" ਆਦਿ ਪਦਾਰਥ ਤਾਂ ਅਸੀਂ ਭੀ ਕਿਸੇ ਨ ਕਿਸੇ ਰੂਪ ਵਿਚ ਵਿਚਾਰ ਗੋਚਰੇ ਮੰਨਦੇ ਹਾਂ। ਪਰ ਅਸਾਡੀ– "ਨਦਰ ਕਰਮ ਤੋਂ ਪ੍ਰਾਪਤ ਹੋਈ"–ਰਿੱਧੀ ਸਿੱਧੀ ਦੇ ਬਰਾਬਰ ਜੋਗੀਆਂ ਦੀਆਂ ਮਾਇਆਵੀ ਪ੍ਰਾਪਤੀਆਂ ਤੁੱਲ ਨਹੀਂ ਸਕਦੀਆਂ। ਸਗੋਂ ਉਨ੍ਹਾਂ ਨੂੰ ਹਾੜਨਾ ਅਪਣੀ ਪ੍ਰਾਪਤੀ ਦੀ ਨਿਰਾਦਰੀ ਕਰਨਾ ਹੈ। ਇਸ ਪੱਖ ਤੇ "ਬਾਬਾ ਆਖੇ ਨਾਥ ਜੀ ਅਸਾਂ ਡਿਠੇ ਜੋਗੀ ਵਸਤੁ ਨ ਕਾਈ। ਸਿਧ ਤੰਤਰ ਮੰਤ੍ਰ ਕਰ ਝੜ ਪਏ ਸਬਦਿ ਗੁਰੂ ਕੇ ਕਲਾ ਛਪਾਈ।" ਇਤਿ ਆਦਿ ਭਾ: ਗੁਰਦਾਸ ਜੀ ਦੇ ਦਿਤੇ ਪ੍ਰਮਾਣਾਂ ਤੋਂ ਭੀ ਇਹੋ ਸਿੱਧ ਹੁੰਦਾ ਹੈ ਕਿ ਭਾਵੇਂ ਅਸੀਂ ਇਤਨੀਆਂ ਸਿੱਧੀਆਂ ਤੇ ਸ਼ਕਤੀਆਂ ਰਖਦੇ ਹਾਂ ਕਿ ਇਕ "ਟੰਕ" ਬੱਟੇ ਦੇ ਬਰਾਬਰ ਧਰਤੀ ਅਸਮਾਨ ਨੂੰ ਤੋਲ ਦੇਈਏ, ਬਲਕਿ ਦੂਜੇ ਕੋਲੋਂ ਭੀ ਤੁਲਾ ਦੇਈਏ। ਪਰ ਇਹ ਸਚੇ ਨਾਮ ਦੇ ਬਰਾਬਰ ਅਸੀਂ ਕਿਸੇ ਵਸਤੂ ਨੂੰ ਭੀ ਤੋਲਨਾ– ਹਾੜਨਾ ਤੇ ਮਿਣਨਾ ਨਹੀਂ ਚਾਹੁੰਦੇ। ਕਿਉਂਕਿ ਉਹ ਤੁੱਛ ਮਾਤ੍ਰ ਅਤੇ ਬੱਚਿਆਂ ਦੀ ਖੇਲ ਹੈ। ਤਾਂਤੇ "ਅਵਰਾ" ਪਦ ਦਾ ਅਰਥ–ਉੱਤਮ, ਮੱਧਮ ਅਤੇ ਅਵਰ ਇਨ੍ਹਾਂ ਤਿਹਾਂ ਪਦਾਰਥਾਂ ਵਿਚੋ 'ਅਵਰ' ਜਾਂ ਅਪਰ ਘਟੀਆ ਹੋਣ ਕਰ ਕੇ "ਪ੍ਰਸੰਗ ਪ੍ਰਾਪਤੀ" ਰੂਪ ਸੰਗਤੀ ਅਨੁਸਾਰ ਇਸਦਾ 'ਤੁੱਛ' ਜਾਂ 'ਘਟੀਆ'

ਅਰਥ ਹੀ ਲੈਣਾ ਠੀਕ ਹੈ।

੬. ਦ੍ਵੈਤ ਰੂਪ ਸੰਸਾਰ ਵਿਚ ਪ੍ਰਬਿਰਤੀ(ਗ੍ਰਹਸਤ)ਅਤੇ ਨਿਵਿਰਤੀ (ਤਿਆਗ) ਦੋ ਬੰਨੇ ਹਨ। ਇਸ ਲਈ "ਪਰਵਿਰਤਿ ਨਿਵਿਰਤਿ ਹਾਠਾ ਦੋਵੈ ਵਿਚਿ ਧਰਮੁ ਫਿਰੈ ਰੈਬਾਰਿਆ" ਅਨੁਸਾਰ ਉਕਤ ਦੋਹਾਂ ਮਾਰਗਾਂ ਵਿਚ ਦੀ ਜਗਿਆਸੂ ਨੂੰ ਲੰਘਾਉਣ ਲਈ ਧਰਮ ਦੀ ਰਹਿਬਰੀ ਦੀ ਜ਼ਰੂਰੀ ਲੋੜ ਹੈ। ਭਾਵ- ਕੋਈ ਭੀ ਜੀਵ ਇਨ੍ਹਾਂ ਦੋਹਾਂ ਮਾਰਗਾਂ ਤੋਂ ਬਚ ਨਹੀਂ ਸਕਦਾ। ਦੇਖੋ—ਖਾਣ, ਰਹਿਣ ਅਤੇ ਪਹਿਨਣ ਤੋਂ ਬਿਨਾਂ ਕੋਈ ਆਦਮੀ ਰਹਿ ਨਹੀਂ ਸਕਦਾ। ਜੇ ਕੋਈ ਇਕ ਅਧੀ ਵਸਤੁ ਬਿਨਾਂ ਕੁਝ ਸਾਰ ਭੀ ਲਵੇ ਤਾਂ ਦੂਜਿਆਂ ਦਾ ਲੋੜਕੂ ਰਹੇਗਾ, ਭਾਵੇਂ ਉਹ ਕਿੰਨਾ ਹੀ ਵਿਰਕਤ ਕਿਉਂ ਨ ਹੋਵੇ। ਜੇ ਕੋਈ ਜੋਗੀ ਇਸਤ੍ਰੀ ਨੂੰ ਬਿੰਦ ਨਹੀਂ ਦੇਵੇਗਾ ਤਾਂ ਉਸ ਦਾ ਵੀਰਯ ਕਿਸੇ ਰੋਗ ਦੇ ਰਾਹੀਂ ਜ਼ਰੂਰ ਨਿਕਲ ਜਾਵੇਗਾ। ਜੇ ਕੋਈ ਅੰਨ ਨਹੀਂ ਖਾਵੇਗਾ ਤਾਂ ਦੁਧ ਪੀਵੇਗਾ। ਅਥਵਾ ਬਣ ਦੀਆਂ ਬੂਟੀਆਂ ਦਾ ਗੁਟਕਾ ਬਨਾ ਕੇ ਆਧਾਰ ਲਵੇਗਾ। ਜੇ ਮਹਿਲਾਂ ਵਿਚ ਨਹੀਂ ਰਹੇਗਾ ਤਾਂ ਬਨ੍ਹਾਂ ਦੀ ਕੁਟੀ ਜਾਂ ਪਹਾੜਾਂ ਦੀ ਗੁਫਾ ਵਿਚ ਰਹੇਗਾ। ਅਮੋਲਕ ਵਸਤਾਂ ਦੇ ਥਾਂ ਕੋਈ ਸਾਧਾਰਣ ਬਸਤਰ ਅਥਵਾ ਬ੍ਰਿਛਾਂ ਦੀ ਛਿੱਲ ਪਹਿਨੇਗਾ। ਇਵੇਂ ਕੋਈ ਵਡੇ ਤੋਂ ਵਡਾ ਗ੍ਰਹਸਤੀ ਭੀ ਨਿਵਿਰਤੀ ਬਿਨਾਂ ਨਿਰਵਾਹ ਨਹੀਂ ਕਰ ਸਕਦਾ। ਦੇਖੋ—ਜੇ ਦਾਨ ਨਹੀਂ ਕਰੂਗਾ ਤਾਂ ਇਸਤ੍ਰੀ-ਪੁਤਰ ਆਦਿ ਸੰਬੰਧੀਆਂ ਜਾਂ ਕਾਮਿਆਂ ਨੂੰ ਕੁਝ ਜ਼ਰੂਰ ਦੇਵੇਗਾ। ਅਪਣੇ ਸਰੀਰ ਲਈ ਕੁਝ ਜ਼ਰੂਰ ਖਰਚ ਕਰੇਗਾ। ਕਿਸੇ ਤੇ ਬਿਸੁ-ਆਸ ਕਰਕੇ ਆਪਣੇ ਆਤਮਾ ਦਾ ਸਮਰਪਣ ਕਰੇਗਾ। ਕੰਮ ਕਾਰ ਸਿਖਣ ਲਈ ਏਕਾਂਤ ਅਸਥਾਨ ਜਾਂ ਵਿਹਲ ਦਾ ਸਮਾ ਭੀ ਜ਼ਰੂਰ

ਕਢੇਗਾ। ਇਹ ਸਭ ਨਿਵਿਰਤੀ ਪੱਖ ਦੇ ਹੀ ਪ੍ਰਕਾਰ ਹਨ, ਜਿਨ੍ਹਾਂ ਬਿਨਾਂ ਕਿਸੇ ਨੂੰ ਸਰ ਨਹੀਂ ਸਕਦਾ।

੭. ਜੇ ਕੋਈ ਤਿਆਗੀ ਪ੍ਰਵਿਰਤੀ ਮਾਰਗ ਦਾ ਅਥਵਾ ਗ੍ਰਿਹੀ ਤਿਆਗ ਮਾਰਗ ਦਾ ਬਿਲਕੁਲ ਉਲੰਘਣ ਕਰੇ ਤਾਂ ਇਸ ਕੁਦਰਤ ਦਾ ਮੁਕਾਬਲਾ ਹੋਣ ਕਰ ਕੇ ਉਹ ਕਦੇ ਕਾਮਯਾਬ ਨਹੀਂ ਹੋਵੇਗਾ। ਇਸੇ ਲਈ ਗੁਰੂ ਮਹਾਰਾਜ ਨੇ ਭੋਗੀਆਂ ਦੇ ਪ੍ਰਥਾਇ ਇਉਂ ਲਿਖਿਆ ਹੈ "ਭੂਮੀਆ ਭੂਮਿ ਉਪਰਿ ਨਿਤ ਲੁਝੈ। ਛੋਡਿ ਚਲੈ ਤ੍ਰਿਸਟਾ ਨਹੀ ਬੁਝੈ।" ਅਤੇ ਪੁਨਾ 'ਭੁਵ ਖੰਡਨ ਕੋ ਰਾਜ ਕਮਾਵੈ ਅੰਤਿ ਚਲੈਗੋ ਹਾਰੀ।" ਅਤੇ ਤਿਆਗੀ ਦੇ ਪ੍ਰਥਾਇ ਆਪ ਲਿਖਦੇ ਹਨ-"ਜੋ ਅਨਿੰਦ ਨਿੰਦ ਕਰਿ ਛੋਡੋ ਤਿਸ ਹੀ ਕਉ ਫਿਰਿ ਖਾਤ।" ਪੁਨਾ-"ਜੋਗੀ ਗਿਰਹੀ ਜਟਾ ਬਿਭੂਤਿ। ਆਗੈ ਪਾਛੈ ਰੋਵਹਿ ਪੂਤ। ਜੋਗੁ ਨ ਪਾਇਆ ਜੁਗਤਿ ਗਵਾਈ। ਕਿਤੁ ਕਾਰਣਿ ਸਿਰਿ ਛਾਈ ਪਾਈ।" ਭਾਵ ਇਹ ਹੈ ਕਿ ਜੋ ਪਰਵਿਰਤੀ (ਗ੍ਰਹਸਤ) ਅਤੇ ਨਿਵਿਰਤੀ (ਤਿਆਗ) ਰੂਪ ਦੋਹਾਂ ਪਾਸਿਆਂ ਦਾ ਅੰਗੀਕਾਰ ਕਰ ਕੇ ਧਰਮ ਆਚਰਣ ਅਤੇ ਲੋਕ ਬਿਉਹਾਰ ਕਰਦਾ ਹੈ। ਉਹ ਸਿੱਝ ਜਾਂਦਾ ਹੈ। ਦੂਜਾ ਹਾਰ ਜਾਂਦਾ ਹੈ। ਇਸ ਵਾਸਤੇ ਲਾਭ ਲਈ ਹਜ਼ੂਰ ਨੇ "ਸੰਜੋਗੁ ਵਿਜੋਗੁ ਦੁਇ ਕਰ ਚਲਾਵਹਿ" ਦਾ ਉਪਦੇਸ਼ ਦੇ ਕੇ ਜੋਗੀਆਂ ਦੇ ਕੇਵਲ ਤਿਆਗ ਪੱਖ ਨੂੰ ਹਾਨੀਕਾਰਕ ਸਿੱਧ ਕੀਤਾ।

ਏਸ ਪਰਬ ਵਿਚ 'ਰਹੁਰੀਤਿ' ਅੰਤਰਗਤਿ 'ਰਾਜ ਜੋਗ' ਦੀ ਨਿਸ਼ਠਾ ਕਥਨ ਕਰ ਕੇ 'ਰਾਜ ਜੋਗ' ਪਰਬ ਸਮਾਪਤ।

---

# (੧੯) ਰਹੁਰੀਤਿ ਅੰਤਰਗਤਿ ਨੀਯਤੀ ਪਰਬ

## ਅਵਤਰਣਕਾ

ਹੁਣ ਦੋ ਪਰਬਾਂ ਵਿਚ 'ਰਹੁਰੀਤਿ' ਅੰਤਰਿਗਤਿ ਪਰਮ ਤੱਤ ਰੂਪ ਗੁਰੂ–ਅਕਾਲ ਪੁਰਖ ਦਾ ਇਕ ਤੋਂ ਅਨੇਕ ਰੂਪ ਹੋਣ ਲਈ ਅਪਣੀ ਨੀਯਤੀ (ਬਿਉਂਤ–ਮਰਯਾਦਾ) ਦਾ ਇਕ ਵਾਰ ਹੀ ਬਣਾ ਲੈਣਾ ਦਸ ਕੇ ਓਸ ਦਾ ਹਰ ਸਮੇਂ 'ਇਕ ਰਸ' ਰਹਿਣਾ ਕਥਨ ਕੀਤਾ। ਜੋ ਗੁਰੂ ਦੀ ਨੀਯਤੀ ਦਾ ਵਰਗ ਸਮਝਣਾ।

ਪਉੜੀ–

**ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ। ਇਕ ਸੰਸਾਰੀ ਇਕ ਭੰਡਾਰੀ ਇਕ ਲਾਏ ਦੀਬਾਣੁ। ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ। ਓਹ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ। ਆਦੇਸੁ ਤਿਸੈ ਆਦੇਸੁ ਆਦਿ ਅਨੀਲੁ ਅਨਾਦਿ ਅਨਾਹਤਿ ਜੁਗ ਜੁਗ ਏਕੋ ਵੇਸੁ। ੩੦।**

ਪਦ ਅਰਥ–

ਏਕਾ = ਸੁੱਧ, ਕੇਵਲ। ਮਾਈ = (ਮਾ + ਤ੍ਰਿ–'ਤ' ਨੂੰ ਸੁਰ-ਆਦੇਸ਼, 'ਰ' ਲੋਪ = ਮਾ + ਅ + ੀ = ਪਰ ਸਵਰਣ ਹੋ ਕੇ ਮਾਈ) ਜਨਮ ਦਾਤੀ, ਲੱਛਣਾ ਬ੍ਰਿਤੀ ਨਾਲ ਗੁਰੂ। ਚੇਲੇ = ਆਗਿਆਕਾਰੀ, ਹੁਕਮੀ ਬੰਦੇ, ਲੱਛਣਾ ਬ੍ਰਿਤੀ ਨਾਲ

ਅਧੀਨ ਸ਼ਕਤੀਆਂ (ਬ੍ਰਹਮਾ, ਵਿਸ਼ਨੂੰ, ਸ਼ਿਵ)। ਪਰਵਾਣ = ਅੰਗੀਕਾਰ, ਮਨਜ਼ੂਰ । ਦੀਬਾਣ = ਕਚਹਿਰੀ, ਦਰਗਾਹ । ਫੁਰਮਾਣ = ਹੁਕਮ। ਵਿਡਾਣ = ਅਸਚਰਜ।

ਅਰਥ—

ਸੁੱਧ, ਨਿਹਕੇਵਲ ਪੁਰਖ ਅਰਥਾਤ ਗੁਰੂ ਅਕਾਲ ਪੁਰਖ ਨੇ ਅਪਣੀ ਕਲਾ ਪਸਾਰੀ। ਤਾਂ ਅਪਣੇ ਅਧੀਨ ਤਿੰਨ ਮਹਾਨ ਸ਼ਕਤੀਆਂ ਮਨਜ਼ੂਰ ਕੀਤੀਆਂ । ਇਕ ਸੰਸਾਰ ਦਾ ਕਰਤਾ, ਰਜੋ ਗੁਣੀ—ਬ੍ਰਹਮਾ, ਆਖਿਆ ਜਾਂਦਾ ਹੈ । ਦੂਜਾ—ਪਾਲਨ ਵਾਲਾ ਵਿਸ਼ਨੂੰ, ਤੀਜਾ ਕਚਹਿਰੀ ਲਾਉਣ ਵਾਲਾ ਅਰਥਾਤ ਮੌਤ ਦਾ ਦੇਵਤਾ—ਸ਼ਿਵ ਜੀ ਹੈ। ਜਿਵੇਂ ਓਸ ਅਕਾਲ ਪੁਰਖ ਨੂੰ ਭਾਉਂਦੀ ਹੈ ਓਸੇ ਪ੍ਰਕਾਰ ਉਹ ਚੇਲੇ (ਕੰਮ) ਚਲਾਉਂਦੇ ਹਨ, ਜਿਵੇਂ ਕਿ ਉਸਦਾ ਹੁਕਮ ਹੋਵੇ। ਉਹ (ਗੁਰੂ) ਉਹਨਾਂ (ਚੇਲਿਆਂ) ਨੂੰ ਦੇਖਦਾ ਹੈ, ਪਰ ਉਹਨਾਂ ਨੂੰ ਇਹ (ਅਕਾਲ ਪੁਰਖ) ਨਹੀਂ ਦਿਸਦਾ। ਇਹ ਬੜਾ ਅਚਰਜ ਹੈ।

ਵਿਚਾਰ—

੧. ਕਈ ਸੱਜਨ "ਏਕਾ ਮਾਈ" ਦਾ ਅਰਥ "ਮਾਇਆ ਸਬਲ ਅਥਵਾ ਮਾਇਆ ਵਿਸ਼ਿਸ਼ਟ (ਵਾਲੇ) ਇਕੋ ਬ੍ਰਹਮ ਨੇ ਜੁਗਤ ਬਣਾਈ" ਕਰਦੇ ਹਨ। ਮਗਰ ਇਥੇ ਜੇ "ਏਕਾ" ਪਦ ਨੂੰ ਸੰਖਿਆ ਵਾਚੀ ਵਿਸ਼ੇਸ਼ਣ ਮੰਨੀਏ ਤਾਂ ਬਿਅਰਥ ਹੈ। ਕਿਉਂਕਿ ਜਦ ਬਹੁਤੇ ਬ੍ਰਹਮ ਨਹੀਂ ਤਾਂ ਉਨ੍ਹਾਂ ਤੋਂ ਅੱਡ ਕਰਨ ਵਾਲਾ "ਏਕਾ" ਉਸਦਾ ਵਿਸ਼ੇਸ਼ਣ ਭੀ ਨਿਸਫਲ ਹੈ । ਜੇ "ਏਕਾ" ਦਾ ਅਰਥ 'ਸੁਧ ਬ੍ਰਹਮ' ਲਈਏ ਤਾਂ ਪੂਰਬ-ਅਪਰ (ਅਗੇ-ਪਿਛੇ) ਦਾ ਵਿਰੋਧ ਹੈ। ਅਰਥਾਤ ਪਹਿਲਾਂ ਤਾ "ਮਾਈ"

ਤੋਂ "ਮਾਇਆ ਵਾਲਾ (ਮਾਇਆ ਸਬਲ) ਅਰਥਾਤ 'ਸਰਬ ਬ੍ਰਹਮ' ਅਰਥ ਲੈ ਕੇ ਉਸ ਤੋਂ "ਜੁਗਤਿ" ਦਾ ਵਿਆਉਣਾ ਆਖਿਆ ਹੈ। ਫੇਰ ਉਸਨੂੰ "ਸੁਧ" ਆਖਿ 'ਅਗੇ-ਪਿਛੇ' ਦਾ ਵਿਰੋਧ ਹੀ ਕਥਨ ਕਰਨਾ ਹੈ। ਹੋਰ ਭੀ ਹੈ ਕਿ ਜਦੋਂ 'ਮਾਇਆ ਸਬਲ ਵਾਦੀਆਂ" ਦੇ ਮਤ ਵਿਚ ਮਾਇਆ ਬਿਨਾ ਉਤਪਤੀ ਦਾ ਹੋਣਾ ਬਣ ਹੀ ਨਹੀਂ ਸਕਦਾ। ਤਾਂ "ਸੁੱਧ" ਤੋਂ ਉੱਤਪਤੀ ਦਸਣੀ "ਵਦਤੋ ਵਿਆਘਾਤ" ਦੋਸ਼ ਹੈ।

੨. ਕਈ ਮਾ+ਈ ਬਣਾਕੇ ਇਉਂ ਅਰਥ ਕਰਦੇ ਹਨ— "ਮਾਇਆ ਵਾਲੇ ਨੇ ਜੁਗਤਿ ਪੈਦਾ ਕੀਤੀ। ਇਹ ਭੀ ਅਨਰਥ ਹੈ। ਕਿਉਂਕਿ ਜਦੋਂ ਮਾਇਆ ਪਹਿਲਾਂ ਹੀ ਹੈ, ਫੇਰ ਪੈਦਾ ਕੀ ਕੀਤੀ ? ਜੇ ਕਹੋ ਕਿ "ਜੁਗਤਿ ਪ੍ਰਗਟ ਕੀਤੀ ਇਹ ਅਰਥ ਹੈ। ਤਾਂ ਭੀ 'ਤਿੰਨ ਚੇਲੇ' ਆਖਣ ਦਾ ਸੰਬੰਧ 'ਮਾਇਆ ਵਾਲੇ ਨਾਲ ਨ ਹੋਣ ਕਰਕੇ ਨਿਰ ਵਾਹਰੂਪ ਸੰਗਤੀ ਨਹੀਂ ਬਣ ਸਕਦੀ।

੩. ਕਈ ਆਖਣਗੇ ਕਿ "ਮਾਇਆ ਵਾਲੇ ਨੇ 'ਕਲਾ' ਅਥਵਾ 'ਸ਼ਕਤੀ' ਪ੍ਰਗਟ ਕੀਤੀ" ਤਾਂ ਭੀ ਠੀਕ ਨਹੀਂ। ਕਿਉਂਕਿ ਏਸ ਵਿਚ ਭੀ ਉੱਪਰ ਅਖਿਆ ਹੋਇਆ ਦੋਸ਼ ਹੈ। ਨਾਲੇ ਮਾਇਆ, ਕਲਾ, ਸਕਤੀ ਅਤੇ ਪ੍ਰਕਿਤੀ ਆਦਿ ਇਕੋ ਅਰਥ ਦੇ ਪ੍ਰਯਾਯ ਹਨ। ਜੋ ਕਾਰਣ ਸਾਮਗ੍ਰੀ ਅਤੇ ਕਾਰਯ ਰੂਪ ਤੇ ਦੋ ਪ੍ਰਕਾਰ ਦੇ ਨਹੀਂ ਹੋ ਸਕਦੇ। ਜੇਕਰ ਨਿਆਇਕ ਇਉਂ ਆਖੇ ਕਿ ਇਕ ਪਰਮਾਤਮਾ ਨੇ ਅਜਿਹੀ ਜੁਗਤੀ ਕੀਤੀ ਕਿ ਆਪ ਸ੍ਰਿਸ਼ਟੀ ਦਾ ਨਿਮਿੱਤ ਕਾਰਣ ਹੋਇਆ। ਤਾਂ "ਏਕਾ" ਸ਼ਬਦ ਦੇ "ਸੁੱਧ" ਅਰਥ ਤੇ ਜੋ ਦੋਸ਼ ਦਿੱਤਾ ਸੀ ਉਹ ਤਾਂ ਇਸ ਪਰ ਨਹੀਂ ਆ ਸਕਦਾ, ਪਰ ਸੰਖਿਆ ਵਾਚੀ ਅਰਥ ਕਰਨ ਤੇ

ਪੂਰਬੋਕਤ ਦੋਸ਼ ਇਸ ਤੇ ਭੀ ਆ ਸਕਦਾ ਹੈ। ਦੂਜੇ ਮਾਇਆ ਜਾਂ ਅਵਿਦਿਆ ਦਾ ਭਾਵ ਰੂਪ ਤੇ ਨਿਆਇ ਮਤਿ ਵਿਚ ਅੰਗੀਕਾਰ ਹੀ ਨਹੀਂ। ਜਿਸ ਕਰਕੇ "ਮਾਈ" ਦਾ ਅਰਥ ਮਾਇਆ ਵਾਲਾ ਜਾਂ ਅਵਿਦਿਆ ਵਾਲਾ 'ਈਸ਼ੁਰ' ਨੂੰ ਆਖਣਾ ਬਣੇ। ਇਸ ਲਈ ਉਕਤ ਅਰਥ ਭੀ ਅਸੁੱਧ ਹੈ। ਤੀਜੇ ਪਰਮਾਤਮਾ ਨੇ "ਜੁਗਤਿ ਵਿਆਈ" ਉਸਦਾ ਅਰਥ-ਮਾਇਆ, ਕਲਾ, ਅਵਿਦਿਆ ਜਾਂ ਪ੍ਰਕ੍ਰਿਤੀ ਪੈਦਾ ਕੀਤੀ" ਆਖਣਾ ਨਿਆਇਕ ਨੂੰ ਇਸ਼ਟ ਨਹੀਂ। ਜੇ "ਖੇਡ ਬਣਾਈ" ਅਰਥ ਲਈਏ ਤਾਂ ਵੇਦਾਂਤੀਆਂ ਵਾਲੇ "ਪ੍ਰਪੰਚ" ਦੀ ਸਿੱਧੀ ਹੋ ਜਾਣ ਕਰਕੇ ਨਿਆਮਤਿ ਵਿਚ 'ਅਨੁ-ਗਿਆ' ਰੂਪ ਦੋਸ਼ ਅਤੇ ਵੇਦਾਂਤੀਆਂ ਦੇ ਮਤਿ ਵਿਚ 'ਸਿੱਧ ਸਾਧਨ' ਰੂਪ ਗੁਣ ਹੋ ਜਾਵੇਗਾ।

੪. ਸਾਂਖੀ ਕਹੇ-"ਮਾਈ" ਦਾ ਅਰਥ 'ਪ੍ਰਕ੍ਰਿਤੀ' ਕਰਕੇ ਉਸਨੇ ਪੁਰਸ਼ ਦੇ ਭੁਗਾਉਣ ਲਈ "ਖੇਡ ਬਣਾਈ" ਇਹ ਅਰਥ ਕਰਾਂਗੇ, ਤਾਂ ਭੀ ਠੀਕ ਨਹੀਂ ਕਿਉਂਕਿ 'ਏਕਾ' ਦਾ ਅਰਥ 'ਸੁੱਧ' ਕਰਨ ਨਾਲ ਏਸ ਮਤਿ ਵਿਚ ਭੀ ਪੂਰਬੋਕਤ ਦੋਸ਼ ਆਵੇਗਾ ਕਿਉਂਕਿ ਪ੍ਰਕ੍ਰਿਤੀ-ਰਾਗ ਦੋਸ਼ ਅਤੇ ਮੋਹ ਦੇ ਕਾਰਣ ਸਤ, ਰਜ ਅਤੇ ਤਮੋ ਗੁਣ ਰੂਪ ਹੋਣ ਕਰ ਕੇ 'ਸੁਧ' ਨਹੀਂ ਹੈ। ਦੂਜੇ ਪ੍ਰਕ੍ਰਿਤੀ ਇਕ ਪਦਾਰਥ ਹੋਣ ਕਰ ਕੇ 'ਏਕਾ' ਵਿਸ਼ੇਸ਼ਣ ਦਾ ਵਿਸ਼ੇਸ਼ ਨਹੀਂ ਬਣ ਸਕਦੀ। ਏਸ ਲਈ 'ਏਕਾ' ਪਦ ਇਸ ਮਤਿ ਵਿਚ ਭੀ ਨਿਰਾਰਥਕ ਸਿੱਧ ਹੋਵੇਗਾ। ਤੀਜੇ ਇਹ (ਪ੍ਰਕ੍ਰਿਤੀ) ਸੁਭਾਵ ਤੇ 'ਜੜ੍ਹ' ਹੋਣ ਕਰ ਕੇ ਏਸ ਦਾ "ਜੁਗਤਿ ਵਿਆਉਣਾ" ਨਹੀਂ ਬਣ ਸਕਦਾ। ਚਉਥੇ ਸੰਸਾਰੀ, ਭੰਡਾਰੀ, ਦਰਬਾਰੀ ਅਤੇ ਪ੍ਰਹਾਰੀ ਇਹ ਤਿੰਨ ਸ਼ਕਤੀਆਂ ਦਾ ਪੈਦਾ ਕਰਨਾ ਉਸ ਦਾ

ਕੰਮ ਨਹੀਂ ਅਤੇ 'ਸਤੁ' ਆਦਿ ਗੁਣ ਸੁਭਾਵ ਤੇ ਜੜ੍ਹ ਹੋਣ ਕਰਕੇ "ਜਿਵ ਤਿਸ ਭਾਵੈ ਤਿਵੈ ਚਲਾਵੈ" ਅਨੁਸਾਰ ਕੋਈ ਕਾਰ ਭੀ ਨਹੀਂ ਚਲ੍ਹਾ ਸਕਦੇ ਅਤੇ ਉਨ੍ਹਾਂ ਨੂੰ ਸੱਤਾ ਸਫੁਰਤੀ ਦੇਣ ਵਾਲਾ ਜਾਂ ਹੁਕਮ ਦੇਣ ਵਾਲਾ ਅਥਵਾ ਪ੍ਰੇਰਕ ਪ੍ਰਮਾਤਮਾ ਦਾ ਉਕਤ ਮਤ ਵਿਚ ਅੰਗੀਕਾਰ ਹੀ ਨਹੀਂ ਜੋ 'ਭਾਵੈ' ਕ੍ਰਿਆ ਦਾ ਕਰਤਾ ਹੋਵੇ।

੫ ਜਿਸ ਪ੍ਰਕਾਰ ਸਾਂਖ੍ਯ ਅਤੇ ਨਿਆਇ ਮੱਤ ਵਿਚ ਪ੍ਰਕਿਰਤੀ ਜਾਂ ਅਵਿਦਿਆ ਕਰ ਕੇ ਆਪਣੇ ਆਪ ਤੋਂ ਸ੍ਰਿਸ਼ਟੀ ਦੀ ਰਚਨਾ ਆਦਿ ਕ੍ਰਿਆ ਕਰਨ ਲਈ ਜੁਗਤ ਪ੍ਰਗਟਾਉਣੀ ਨਹੀਂ ਬਣ ਸਕਦੀ ਅਥਵਾ ਬ੍ਰਹਮਾ ਆਦਿ ਤਿੰਨ ਦੇਵਤੇ ਜਾਂ ਸ਼ਕਤੀਆਂ ਦਾ ਆਪਣੇ ਆਪ ਤੋਂ ਪ੍ਰਸੂਤ ਹੋਣਾ ਅਸਿੱਧ ਹੈ। ਉਸੀ ਪ੍ਰਕਾਰ ਮਾਇਆ ਤੋਂ ਬਿਨਾਂ ਸੁਧ ਬ੍ਰਹਮ ਤੋਂ ਭੀ ਉਤਪਤੀ ਨਹੀਂ ਹੋ ਸਕਦੀ ਅਤੇ ਮਾਇਆ ਨੂੰ ਭੀ ਬ੍ਰਹਮ ਜਾਂ ਈਸ਼ਰ ਪੈਦਾ ਨਹੀਂ ਕਰ ਸਕਦਾ, ਅਨਿਰ ਬਚਨੀਯ ਅਰਥਾਤ ਸੱਤ-ਅਸੱਤ ਤੋਂ ਵਿਲੱਖਣ ਹੋਣ ਕਰ ਕੇ। ਹੋਰ ਭੀ ਹੈ। ਸਾਂਖ੍ਯ, 'ਪੂਰਬ ਮੀਮਾਂਸਾ' ਅਤੇ 'ਵੈਸ਼ੇਸ਼ਕ' ਮਤ ਵਿਚ ਈਸ਼੍ਵਰ ਦਾ ਅੰਗੀਕਾਰ ਹੀ ਨਹੀਂ। ਇਸ ਕਰ ਕੇ ਉਸ ਤੋਂ ਸ੍ਰਿਸ਼ਟੀ ਰਚਨਾ ਦੀ ਸੰਭਾਵਨਾ ਹੀ ਨਹੀਂ ਹੋ ਸਕਦੀ। ਵੇਦਾਂਤ ਮਤ ਵਿਚ ਭੀ ਭਾਵੇਂ ਮਾਇਆ ਸਬਲ ਹੋ ਕੇ ਈਸ਼ਵਰ ਸ੍ਰਿਸ਼ਟੀ ਕਰਤਾ ਮੰਨਿਆ ਗਿਆ ਹੈ। ਪਰ ਉਹ ਭੀ ਪ੍ਰਮਾਰਥ ਕਰ ਕੇ ਨਹੀਂ ਕਿੰਤੂ ਉਪਾਧੀ ਕ੍ਰਿਤ ਹੋਣ ਕਰ ਕੇ ਅਣਹੋਈ ਹੀ ਭਾਸਦੀ ਮੰਨੀ ਜਾਂਦੀ ਹੈ। ਇਸ ਲਈ ਏਸ ਅਰਥ ਦੀ ਮੂਲ ਨਾਲ 'ਕਾਰਜ ਦੀ ਏਕ ਰੂਪਤਾ' ਰੂਪ ਸੰਗਤੀ ਨਹੀਂ ਬਣ ਸਕਦੀ। ਨਾਲੇ ਤਿੰਨਾਂ ਸ਼ਕਤੀਆਂ ਜਾਂ ਦੇਵਤਿਆਂ ਨੂੰ 'ਚੇਲੇ' ਆਖਣਾ ਵੇਦਾਂਤ ਮਤ ਵਿਚ 'ਅਵਸਰ' ਰੂਪ ਸੰਗਤੀ

ਦੇ ਅਭਾਵ ਕਰ ਕੇ ਅਸੰਗਤ ਹੈ। ਅਤੇ ਸਿਧ ਗੁਰੂ ਦੀ ਕਾਰ ਚਲਾਉਣ ਵਾਲਿਆਂ ਚੇਲਿਆਂ ਦਾ ਅਵਸਰ ਪ੍ਰਾਪਤ ਹੋਣ ਤੇ ਮਾਈ (ਗੁਰੂ) ਪਦ ਨਾਲ ਦੇਵਤਿਆਂ ਦਾ ਅਵਸਰ ਪ੍ਰਾਪਤ ਨਹੀਂ।

੬. ਅਸਲ ਗੱਲ ਇਹ ਹੈ ਕਿ ਰਹੱਸਵਾਦੀ ਜੋਗੀ ਗੁਰੂ ਦੁਆਰਾ ਜਨਮੇ ਹੋਣ ਕਰ ਕੇ ਗੁਰੂ ਨੂੰ ਹੀ 'ਮਾਈ' ਆਖਿਆ ਕਰਦੇ ਹਨ। ਜਿਸ ਕਰ ਕੇ ਭਾਈ ਗੁਰਦਾਸ ਜੀ ਨੇ ਭੀ 'ਭੰਗਰ ਨਾਥ' ਨੂੰ "ਤੇਰੀ ਮਾਉ ਕੁਚਜੀ ਆਹੀ।" ਕਹਿ ਕੇ ਗੁਰੂ ਲਈ ਜੋਗੀਆਂ ਦਾ ਸੰਕੇਤੀ ਪਦ "ਮਾਈ" ਉਚਾਰਨ ਕੀਤਾ ਹੈ। ਸੋ ਗੁਰੂ ਸਾਹਿਬ ਨੇ ਜੋਗੀਆਂ ਦੀ ਬੋਲੀ ਵਿਚ ਸ੍ਰਿਸਟੀ ਦਾ ਕਰਤਾ ਗੁਰੂ ਅਕਾਲ ਪੁਰਖ ਦੱਸਣ ਲਈ "ਮਾਈ" ਸ਼ਬਦ ਵਰਤ ਕੇ ਅਰਥ ਦੁਆਰਾ ਉਸਨੂੰ "ਗੁਰੂ" ਸਿੱਧ ਕੀਤਾ। ਜੋ ਕਿ 'ਹੇਤੁਤਾ' ਰੂਪ ਸੰਗਤੀ ਦੁਆਰਾ ਸੰਗਤ ਹੈ। ਨਾਲੇ ਇਸ ਤੋਂ ਜੋਗੀਆਂ ਦੇ ਮੂਲ ਤੱਤੁ-ਸੁੰਨ ਦਾ ਖੰਡਨ ਹੋ ਗਿਆ। ਨਾਲੇ 'ਨਿਰਵਾਹ ਦੀ ਏਕਤਾ ਰੂਪ' ਸੰਗਤੀ ਅਨੁਸਾਰ "ਸੰਸਾਰੀ" ਆਦਿਕ ਤਿੰਨੇ ਸ਼ਕਤੀਆਂ ਨੂੰ 'ਚੇਲਾ' ਕਲਪਣਾ ਸਫਲ ਹੋ ਗਿਆ। ਭਾਵ-"ਮਾਈ" ਪਦ ਦੇ ਅਧੀਨ ਹੀ "ਚੇਲੇ" ਪਦ ਦਾ ਪ੍ਰਯੋਗ ਹੋਣ ਕਰ ਕੇ ਗੁਰੂ ਅਤੇ ਚੇਲਾ ਪਰਸਪਰ ਸੰਬੰਧਿਤ ਹਨ।

੭. ਗੁਰਮਤਿ ਵਿਚ ਅਨੰਤ ਕਲਾ ਸਰੂਪ ਅਕਾਲ ਪੁਰਖ ਮਾਇਆ ਆਦਿ ਤੋਂ ਨਿਹਕੇਵਲ ਹੁੰਦਾ ਹੋਇਆ ਸੰਸਾਰ ਨੂੰ ਰਚਦਾ ਮੰਨਿਆ ਗਿਆ ਹੈ। ਇਸ ਲਈ "ਏਕਾ" ਪਦ ਦਾ ਅਰਥ ਮੁਖਿਆ ਅਲਪ, ਅਦੁਤੀ ਅਤੇ ਸਧਾਰਣ ਆਦਿ ਵਿਚੋਂ 'ਸੁਧ' ਅਥਵਾ 'ਕੇਵਲ' ਕਰਨਾ ਹੀ ਠੀਕ ਹੈ।

੮. ਜੇ ਕਹੋ ਕਿ 'ਸੁਧ' ਤੋਂ ਉਤਪੱਤੀ ਕਿਵੇਂ ਹੋ ਸਕਦੀ ਹੈ ? ਭਾਵ—ਜਦੋਂ ਅਕਾਲ ਪੁਰਖ ਦੁਧ ਤੋਂ ਦਹੀਂ ਬਣ ਜਾਣ ਵਾਂਗ "ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰ" ਅਨੁਸਾਰ ਜਦੋਂ ,ਰੂਪ ਵਿਚ ਪਸਰ ਗਿਆ ਤਾਂ ਉਹ ਪਰਿਣਾਮੀ ਨ ਹੋਇਆ ? ਤਾਂ ਉਤਰ ਇਹ ਹੈ ਕਿ ਉਸਨੇ ਅਪਣੇ ਨਾਲ 'ਸਹਜ' ਸੰਬੰਧ ਕਰ ਕੇ ਰਹਿਣ ਵਾਲੀ ਕਲਾ ਨੂੰ ਪਸਾਰਿਆ ਤਾਂ ਉਹ ਇਕੋ ਅਨੇਕ ਰੂਪ ਵਿਚ ਦ੍ਰਿਸ਼ਟਾਇਆ, ਅਤੇ ਪਰਣੱਮਿਆ ਉਕਾ ਹੀ ਨਹੀਂ । ਦੂਜੀ ਗੱਲ ਇਹ ਹੈ ਕਿ 'ਪਰਿਣਾਮ' ਭੀ ਅਵਸਥਾ, ਲੱਛਣ ਅਤੇ ਧਰਮ ਰੂਪ ਤੇ ੩ ਪ੍ਰਕਾਰ ਦਾ ਹੁੰਦਾ ਹੈ—ਅਵਸਥਾ ਦਾ ਪਰਿਣਾਮ 'ਦੁਧ' ਆਦਿ ਦਾ 'ਦਹੀਂ' ਆਦਿ ਬਣ ਜਾਣਾ ਹੁੰਦਾ ਹੈ। ਲੱਛਣ ਪਰਿਣਾਮ ਘੜੇ ਆਦਿ ਦੇ ਪੱਕ ਜਾਣ ਤੇ ਉਸ ਦਾ ਨੀਲੇ ਤੋਂ 'ਲਾਲ' ਆਦਿ ਰੰਗ ਹੋ ਜਾਣਾ ਹੁੰਦਾ ਹੈ। ਪਰ ਏਥੇ ਤਾਂ 'ਧਰਮ' ਦਾ ਪਰਿਣਾਮ-ਇਸ਼ਟ ਹੈ। ਅਰਥਾਤ ਸਵਰੂਪ ਅਤੇ ਸੱਤਾ ਕਰ ਕੇ ਤਾਂ ਵਸਤੂ ਓਹੀ ਹੋਵੇ ਪਰ ਵਿਸ਼ੇਸ਼ ਪ੍ਰਯੋਜਨ ਦੇ ਭੇਦ ਕਰ ਕੇ ਉਸ ਦੇ ਧਰਮ ਵਿਚ ਵਿਸ਼ੇਸ਼ਤਾ ਹੋ ਜਾਏ। ਜੈਸੇ ਇਕੋ ਆਦਮੀ ਕਾਰਯ ਵਸ ਉਪਦੇਸ਼ਟਾ, ਪਿਤਾ ਅਤੇ ਆਚਾਰਯ ਦੇ ਰੂਪ ਵਿਚ ਪ੍ਰਗਟ ਹੋ ਜਾਂਦਾ ਹੈ। ਏਵੇਂ ਹੀ ਸਹਜ ਸ੍ਵਰੂਪੀ ਅਤੇ ਨਿਰ-ਓਅੰਕਾਰਪਣੇ ਦੇ ਧਰਮ ਨੂੰ ਲੁਕੋ ਕੇ ਅਨੇਕ ਰੂਪਤਾ ਅਥਵਾ ਓਅੰਕਾਰ ਰੂਪਤਾ ਵਾਲੀ ਅਦਭੁਤ ਕਲਾ ਨੂੰ ਧਾਰਨ ਕਰ ਲੈਣਾ ਇਸ ਲਈ ਦੋਸ਼ ਨਹੀਂ।

੯. ਕਈ ਸੱਜਨ "ਲਾਏ ਦੀਬਾਣੁ" ਦਾ ਅਰਥ "ਲੈ ਆਉਣ ਦੀ ਬਾਦੀ" ਅਰਥ ਕਰਦੇ ਹਨ। ਇਹ ਅਰਥ

ਠੀਕ ਨਹੀਂ । ਕਿਉਂਕਿ 'ਲਿਆਉਣ ਦੀ ਬਾਣ' ਤੋਂ ਉਸਦੀ ਕ੍ਰਿਆ ਸਫਲ ਪ੍ਰਵਿਰਤੀ ਵਾਲੀ ਨਹੀਂ ਜਾਣੀ ਜਾਂਦੀ। ਐਵੇਂ ਬਿਅਰਥ ਬਾਣ ਜਿਹੀ ਹੋਣ ਕਰ ਕੇ 'ਅਵਸਰ' ਅਭਾਵ ਨਾਮੇ ਸੰਗਤੀ ਦੇ ਹੋਣ ਤੇ ਇਹ ਅਰਥ ਅਸੰਗਤ ਹੈ । ਇਸ ਲਈ "ਕਚਹਿਰੀ ਲਾਉਣ ਵਾਲਾ" ਇਹ ਅਰਥ ਕਰਨ ਨਾਲ 'ਪੂਲ਼ੇ ਕਰਨਾ' ਉਪਰੋਂ ਆਪ ਹੀ ਆ ਜਾਂਦਾ ਹੈ । ਜੋ ਪ੍ਰਯੋਜਨੀਯ ਹੈ ।

੧੦. ਏਸ ਪਉੜੀ ਵਿਚ ਸਿੱਧਾਂ ਦੇ ਮੰਨੇ ਹੋਏ ਦੀਖਿਆ 'ਗੁਰੂ' ਅਤੇ ਸਾਧਕਾਂ ਦੇ ਥਾਂ ਗੁਰੂ ਅਕਾਲ ਪੁਰਖ ਅਤੇ ਤਿੰਨ ਦਿੱਬ ਸ਼ਕਤੀਆਂ ਨੂੰ ਉਸਦੇ ਮੁਖ ਤਿੰਨ ਚੇਲੇ ਦੱਸ ਕੇ ਸ੍ਰਿਸ਼ਟੀ ਦਾ ਕਰਤਾ, ਨਿਯੰਤਾ ਅਤੇ ਹਰਤਾ, ਅਦੁਤੀ, ਸਹਜ ਸ੍ਵਰੂਪੀ "ਵੇਖੈ ਵਿਗਸੈ ਕਰਿ ਵੀਚਾਰ" ਆਦਿ ਧਰਮਾਂ ਵਾਲਾ ਪਰਮ ਚੇਤੰਨ ਅਤੇ 'ਅਨਹਤ ਸੁੰਨ' ਤਥਾ ਅਭਿੰਨ-ਨਮਿਤ-ਉਪਾਦਾਨ ਕਾਰਣ ਰੂਪ ਪਰਮ ਤੱਤੁ 'ਗੁਰੂ' ਨੂੰ ਹੀ ਸਿੱਧ ਕੀਤਾ ਹੈ। ਸੋ 'ਰਹੁਰੀਤੀ' ਨਾਮੇ ਅਧਿਕਰਣ ਵਿਚ 'ਸਿੱਧ ਗੁਰੂ' ਦਾ ਪ੍ਰਕਰਣ ਏਸ ਪਰਬ ਵਿਚ ਕਥਨ ਕੀਤਾ ਗਿਆ ਹੈ ।

ਪਉੜੀ

' ਆਸਣੁ ਲੋਇ ਲੋਇ ਭੰਡਾਰ॥ ਜੋ ਕਿਛੁ ਪਾਇਆ ਸੁ ਏਕਾ ਵਾਰ ॥ ਕਰਿ ਕਰਿ ਵੇਖੈ ਸਿਰਜਣਹਾਰੁ ॥ ਨਾਨਕ ਸਚੇ ਕੀ ਸਾਚੀ ਕਾਰ ॥ ਆਦੇਸੁ ਤਿਸੈ ਆਦੇਸੁ ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ

ਜੁਗੁ ਏਕੋ ਵੇਸੁ" ॥ ੩੧ ॥

### ਪਦ ਅਰਥ–

ਆਸਣ = ਬੈਠਣ ਦੇ ਪ੍ਰਕਾਰ। ਜੈਸੇ ਪਦਮ ਵਾਂਗ ਅੰਗਾਂ ਨੂੰ ਸੁਕੇੜ ਕੇ ਬੈਠਣਾ ਪਦਮਾਸਣ, ਬੱਜਰਾਸਣ, ਸਿੰਘਾਸਣ, ਕਪਾਲਕ ਆਸਣ ਆਦਿ ੮੪। ਲੋਇ ਲੋਇ = (ਲੋਕ ਦੇ 'ਕ' ਦਾ ਸੂਰ ਬਣ ਕੇ) ਲੋਕ (ਵੀਪਸਾ ਕਰ ਕੇ) ਹਰੇਕ ਲੋਕ। ਭੰਡਾਰ = ਖਜ਼ਾਨੇ। ਸਿਰਜਣਹਾਰ = ਕਰਤਾਰ।

### ਅਰਥ–

ਅਸਾਡੇ ਆਸਣ ਅਤੇ ਖਜ਼ਾਨੇ ਹਰ ਲੋਕ ਵਿਚ ਹਨ। ਅਤੇ ਜੋ ਬਖਸ਼ਿਸ਼ ਅਸੀਂ ਪ੍ਰਾਪਤ ਕੀਤੀ ਹੈ ਉਹ ਇਕੋ ਵਾਰ ਹੀ ਪਾ ਲਈ ਹੈ। ਕਰਤਾਰ ਅਪਣੀ ਰਚਨਾ ਅਤੇ ਬਖਸ਼ਸ਼ ਨੂੰ ਕਰਿ ਕਰ ਕੇ ਦੇਖਦਾ ਹੈ। ਉਸ ਸਚੇ ਦੇ ਕੰਮ ਸੱਚੇ ਹੀ ਹਨ।

੧. ਜੋਗੀ ਸਮਾਧੀ ਲਾਉਣ ਅਤੇ ਲੋਕਾਂ ਨੂੰ ਦਿਖਾਉਣ ਲਈ ਬੜੇ ਔਖੇ ੨ ਆਸਣ ਲਾਉਂਦੇ ਹਨ। ਅਤੇ ਇਹ (ਆਸਣ) ਜੋਗ ਦੇ ੮ ਅੰਗਾਂ ਵਿਚੋਂ ਚਉਥਾ ਅੰਗ ਹੈ। ਇਸਦਾ ਲਾਉਣਾ ਜੋਗੀਆਂ ਲਈ ਅਤਿ ਜ਼ਰੂਰੀ ਹੈ। ਪਰ ਗੁਰੂ ਮਹਾਰਾਜ ਨੇ "ਆਸਣ ਬੈਸਣ ਥਿਰੁ ਨਾਰਾਇਣ" ਅਨੁਸਾਰ ਇਉਂ ਫਰਮਾਇਆ ਕਿ ਸਾਡੇ ਆਸਣ ਸਰਬ ਵਿਆਪੀ-ਅਕਾਲ ਪੁਰਖ ਵਿਚ ਲੀਨ ਹੋਣ ਕਰਕੇ ਹਰ ਥਾਂ ਅਤੇ ਲੋਕ ੨ ਵਿਚ ਲੱਗੇ ਰਹਿੰਦੇ ਹਨ। ਅਤੇ "ਰਾਜ ਹਮਾਰਾ ਸਦ ਹੀ ਨਿਹਚਲ। ਮਾਲ ਹਮਾਰਾ ਅਖੂਟ ਅਬੇਚਲ। ਸੋਭਾ ਮੇਰੀ ਸਭ ਜਗਿ ਅੰਤਰਿ। ਬਾਜ

ਹਮਾਰੀ ਥਾਨ ਥਨੰਤਰਿ" ਅਨੁਸਾਰ ਸਾਡੇ ਖਜਾਨੇ ਭੀ ਅਕਾਲ-ਪੁਰਖ ਦੇ ਬਖਸ਼ੇ ਹੋਏ ਹਰ ਥਾਂ ਸੁਤੇ ਹੀ ਭਰਪੂਰ ਹਨ। ਤੁਹਾਡੇ ਵਾਂਗ 'ਹਾਟੀ ਬਾਟੀ' ਫਿਰ ਫਿਰਕੇ ਭਿਖਿਆ ਮੰਗਣ ਦੀ ਖੇਚਲ ਨਹੀਂ ਕਰਨੀ ਪੈਂਦੀ।

੨. 'ਏਕਾਵਾਰ' ਪ੍ਰਾਪਤੀ ਦਾ ਭਾਵ ਇਹ ਹੈ ਕਿ "ਹਰਿ ਭਗਤਿ ਖਜਾਨਾ ਬਖਸਿਆ ਗੁਰ ਨਾਨਕ ਕੀਆ ਪਸਾਉ ਜੀਉ" ਅਨੁਸਾਰ ਗੁਰੂ ਅਕਾਲਪੁਰਖ ਨੇ ਇੱਕੋ ਵਾਰ ਬਿਅੰਤ ਦਾਤਿ ਬਖਸ਼ ਦਿਤੀ ਹੈ। ਪੁਨਾ "ਹਰਿ ਭਗਤਿ ਖਜਾਨਾ ਗੁਰੂ ਨਾਨਕ ਕਉ ਦੀਆ ਫਿਰਿ ਲੇਖਾ ਮੂਲ ਨ ਲਇਆ" ਆਦਿ ਅਨੁਸਾਰ ਅਕਾਲਪੁਰਖ ਨੇ ਦਿੱਤਾ ਭੀ ਬਹੁਤਾ ਅਤੇ ਲੇਖਾ ਭੀ ਨ ਮੰਗਿਆ ਜਿਸਦਾ ਭਾਵ ਇਹ ਹੈ ਕਿ ਤੁਹਾਡੇ ਵਾਂਗ ਕਿਸੇ ਸਿੱਧ ਗੁਰੂ ਤੋਂ ਮੁੜ ਮੁੜ ਮਾਰਗ ਦੀ ਵਿਚਾਰ ਜਾਂ ਪਦ੍ਰਾਂ ਦੀ ਵਿਚਾਰ ਲੈਣ ਦੀ ਲੋੜ ਨਹੀ ਰਹੀ।

੩. ਅਸਾਡਾ ਇਸ਼ਟ ਦੇਵ ਅਪਰੰਪਰ ਕਰਤਾ, ਸਹਜ ਸ੍ਵਰੂਪੀ ਅਤੇ ਸਦਾ ਸਲਾਮਤ ਹੋਣ ਕਰਕੇ ਉਸਦੀ ਰਚਨਾ, ਨਿੱਤ ਦੀ ਕ੍ਰਿਤੀ ਅਤੇ ਉਸਦੀ ਬਿਉਂਤ ਭੀ ਸੱਚੀ ਹੈ, ਜੋ ਇਕੋ ਵਾਰ ਹੀ ਬਣ ਚੁਕੀ ਹੈ। ਜੋਗੀਆਂ ਦੇ 'ਸੁੰਨ' ਵਾਂਗ ਅਸੱਤ, ਸੱਤਾ ਹੀਣ, ਮੱਧਮ ਪਰਿਮਾਣ ਵਾਲਾ ਅਤੇ ਛਿਨ ੨ ਵਿਚ ਹੋਰ ਦਾ ਹੋਰ ਨਹੀਂ ਹੋ ਜਾਂਦਾ। ਇਸ ਲਈ "ਸਾਚੇ ਕੀ ਸਾਚੀ ਕਾਰ" ਵਾਕ ਭੀ ਸਫਲ ਹੈ। ਇਤਿ ਰਹੁ ਰੀਤੀ ਅਧਿਕਰਣ।

**ਇਕ ਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ ॥ ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ**

**ਜਗਦੀਸ ॥ ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ ॥ ਸੁਣਿ ਗਲਾ ਆਕਾਸ ਕੀ ਕੀਟਾ ਆਈ ਰੀਸ ॥ ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ ॥ ੩੨ ॥**

### ਪਦ ਅਰਥ—

ਇਕ ਦੂ ਜੀਭੌ = (ਅਪਾਦਾਨ ਕਾਰਕ ਅਨੂਪ ਕਰ ਕੇ) ਇਕ ਜੀਭ ਤੋਂ। ਗੇੜਾ = ਬਾਰ (ਕ੍ਰਮ) ਜਗਦੀਸ = (ਸੰਸਕ੍ਰਿਤ—ਜਗਤ + ਈਸ = ਜਗਤ ਦਾ ਮਾਲਕ, ਭਾਵ ਅਕਾਲ ਪੁਰਖ। ਏਤੁ ਰਾਹਿ (ਅਧਿਕਰਣ ਕਾਰਕ) = ਇਸ ਮਾਰਗ ਵਿਚ। ਪਵੜੀਆ (ਪਾਉ ਪੈਰ ੋ) ਪੱਧਿਤਿ ਅਰਥਾਤ ਭੇਦ ਅਥਵਾ ਸਾਧਨ। ਇਕੀਸ (ਸੰਕਤੀ ਇਕ + ਬੀਸ = ਸਮਾਹਾਰ ਦ੍ਵੰਦ ਸਮਾਸ) = ਇਕੀਸ ਭਾਵਾਰਥ ਵਿਚ ਸੰਸਾਰ ਤੋਂ ਉਪਰਲਾ ਗਿਣਤੀ ਮਿਣਤੀ ਤੋਂ ਰਹਿਤ ਪਰਲੋਕ ਅਸਥਾਨ ਅਰਥਾਤ 'ਅਮਰਾਪਦ'। ਕੀਟਾ = ਕੀੜਿਆਂ ਨੂੰ। ਰੀਸ = ਖੁਣਸ (ਰਿਸ ਤੋਂ) ਅਥਵਾ ਬਰਾਬਰੀ। ਨਦਰੀ = ਕ੍ਰਿਪਾ ਦੀ ਨਦਰ ਕਰ ਕੇ (ਕਰਣ ਕਾਰਕ)। ਠੀਸ = ਗੱਪ ਬਹੁਤਾਨ, ਡੀਂਗ।

### ਅਰਥ—

ਜੇ ਇਕ ਜੀਭ ਤੋਂ ਲਖ ਜੀਭਾਂ ਬਣ ਜਾਣ, ਲੱਖ ਤੋਂ ੨੦ ਲਖ ਬਣ ਜਾਣ। ਫਰ ਇੰਕ ਨਾਲ ਲੱਖ ੨ ਵਾਰ ਇਕੋ ਜਗਤ ਪਤੀ ਦਾ ਨਾਮ ਜਪੀਏ। ਇਸ ਮਾਰਗ ਵਿਚ ਪੱਤਿ ਪ੍ਰਾਪਤੀ ਦੀਆਂ ਪੌੜੀਆਂ ਅਤੇ ਸਾਧਨ ਹਨ। ਇਨ੍ਹੀਂ ਪਉੜੀਏਂ

ਚੜ੍ਹਨ ਕਰ ਕੇ ਸਾਧਕ ਪੁਰਸ਼ ਅਮਰਾਪਦ ਪ੍ਰਾਪਤ ਕਰ ਲੈਂਦਾ ਹੈ। ਭਾਵ–ਮੁਕਤ ਹੋ ਜਾਂਦਾ ਹੈ। ਆਕਾਸ ਵਿਚ ਉੜਨ ਵਾਲਿਆਂ ਦੀਆਂ ਗੱਲਾਂ ਸੁਣਿ ਸੁਣ ਕੇ ਕੀੜਿਆਂ ਨੂੰ ਭੀ ਰੀਸ ਆ ਗਈ। ਪਰ ਪ੍ਰਾਪਤੀ ਤਾਂ ਕਿਰਪਾ ਦੀ ਨਜ਼ਰ ਨਾਲ ਹੁੰਦੀ ਹੈ। ਝੂਠੇ ਦੀ ਤਾਂ ਝੂਠੀ ਗੱਪ ਹੀ ਹੁੰਦੀ ਹੈ।

ਵਿਚਾਰ–

੧. ਪਹਿਲੀਆਂ ਦੋ ਤੁਕਾਂ ਵਿਚ ਨਿਰੀ ਸੰਭਾਵਨਾ ਹੀ ਨਹੀਂ, ਕਿੰਤੂ ਰਹੱਸਵਾਦ ਦਾ ਪ੍ਰਕਰਣ ਹੋਣ ਕਰ ਕੇ ਉਸਦਾ ਪਰਮ ਉਤਮ ਸਿਧਾਂਤ ਅਰਥਾਤ ਗੁਪਤ ਭੇਦ ਭੀ ਪ੍ਰਗਟ ਕਰਦੇ ਹਨ ਕਿ ਇਕ ਤੋਂ ੧ ਲੱਖ ਜੀਭ ਬਣੇ ਤਾਂ ੧ ਲੱਖ ਜੀਭ ਲੱਖ ਲੱਖ ਵਾਰ ਜਾਪ ਕਰੇ ਤਾਂ ੧੦ ਅਰਬ ਪਾਠ ਬਣ ਜਾਂਦਾ ਹੈ। ਫੇਰ ੨੦ ਜੀਭਾਂ ਹੋ ਕੇ ਜੇ ੧ ਜੀਭ ਉਤਨੇ ਪਾਠ ਕਰੇ ਤਾਂ ੨ ਪਦਮ ਤਕ ਪਾਠ ਬਣੇਗਾ। ਇਸਦਾ ਉਪਰਲਾ ਅੱਧ-ਦ੍ਰਿਸ਼ਟਮਾਨ ਦੁਨੀਆ ਤੋਂ ਉਪਰ ਲੰਘ ਜਾਂਦਾ ਹੈ। ਕਿਉਂ ਕਿ ਇਹ ੧੭ ਬਿੰਦੀਆਂ ਤਕ ਦੀ ਗਿਣਤੀ ਪਰਾਰਧ ਕਹਾਉਂਦੀ ਹੈ। ਜਿਸਦਾ ਪਹਿਲਾ ਅੱਧ-ਦ੍ਰਿਸ਼ਟਮਾਨ ਅਤੇ ਪਰਲਾ ਅੱਧ 'ਗਿਆਨ ਖੰਡ' ਆਦਿ ਅਣਡਿੱਠਾ ਜਗਤ ਹੈ। ਇਨ੍ਹਾਂ ਦੀ ਗਿਣਤੀ ਦੇ ਸਮਾਨ ਪਾਠ ਕਰ ਲੈਣ ਨਾਲ ਤ੍ਰੈਗੁਣੀ ਤ੍ਰਲੋਕੀ ਤੋਂ ਲੰਘ ਕੇ ਪਰਮ ਪਦ ਵਿਚ ਪੁਜ ਜਾਈਦਾ ਹੈ। ਅਰਥਾਤ ਅਖੰਡ ਕਾਰ ਸਹਜ ਬ੍ਰਿਤੀ ਨਾਲ ਨਾਮ ਦਾ ਧਿਆਨ ਪਰਪੱਕ ਕਰ ਕੇ "ਅਧ ਪੰਧੇ ਸੰਸਾਰੇ ਵਾ" ਦੇ ਭਾਵ ਅਨੁਸਾਰ ਏਸ 'ਅਧ ਪੰਧੇ' ਜਗਤ ਤੋਂ ਉਪਰਲੇ ਅਣਡਿਠੇ (ਪਰਾਰਧ) ਨੂੰ ਲੰਘਦਾ ਹੋਇਆ, ਭਾਵ ਸਣੇ ਧਰਮ ਦੁਆਰ ਦੇ, ਗਿਆਨ ਖੰਡ

ਤੇਂ ਸਰਮ ਖੰਡ ਤੋਂ ਪਾਰ ਹੋ ਕੇ ਕਰਮ ਖੰਡ ਵਿਚ ਪ੍ਰਵੇਸ਼ ਕਰ ਜਾਂਦਾ ਹੈ। ਏਹੋ ਪੂਰਨ ਪਦ, ਅਮਰਾ ਪਦ, ਨਿਜ ਪਦ, ਅਭਗ ਅਸਥਾਨ ਅਤੇ 'ਸੰਤ ਮੰਡਲ' ਹੈ।

੨. ਇਕੀਸ ਪਦ ਦਾ ਯੋਗ ਅਰਥ ੨੦ ਤੋਂ ਉਪਰ ੨੧ ਸੰਖਿਆ ਵਾਲਾ ਹੈ। ਪਰ ਅਧਿਆਤਮ ਵਾਦੀ ੨੦ ਲੱਖ ਬ੍ਰਹਮੰਡੀ ਸੰਸਾਰ ਨੂੰ ਗਿਣਤੀ-ਮਿਣਤੀ ਵਿਚ ਸਮਝ ਕੇ ੨੦ ਬਿਸਵੇ ਅਤੇ ਉਪਰਲੇ ਮੰਡਲ (ਕਰਮ ਖੰਡ) ਨੂੰ ਗਿਣਤੀ ਤੋਂ ਪਰੇ ਹੋਣ ਕਰ ਕੇ "ਇਕੀਸ" ਆਖਦੇ ਹਨ। ਇਸ ਲਈ ਉਕਤ ਪਦ 'ਇਕੀਸ' ਅਰਥ ਵਿਚ ਪਾਰਿਭਾਸ਼ਕ ਹੈ।

੩. ਸੰਪ੍ਰਦਾਈ ਮਹਾਤਮਾ ਸ੍ਰੁਤੀ ਦੇ ਰਾਹੀਂ ਉਕਤ ਪਰਬ ਵਿਚ ਉਪਨਿਸ਼ਦ ਅਧਿਕਰਣ ਦੀ ਅਸਥਾਪਨਾ ਕਰਕੇ ਏਸਦੀ ਵਿਆਖਿਆ ਇਉਂ ਕਰਦੇ ਹਨ:-

'ਇਕ ਦੂ ਜੀਭੌ ਲੱਖ ਹੋਹਿ ਲਖ ਹੋਵਹਿ ਲਖ ਵੀਸ' ਦਾ ਅਖਰਾਰਥ ਇਹ ਹੈ ਕਿ ਇਕੋ ਵਾਰ ਹੀ। ਸਬਦ ਸਫੁਰਤੀ ਦੁਆਰਾ ਲਖ ਬ੍ਰਹਮੰਡ ਬਣ ਜਾਂਦੇ ਹਨ, ਫੇਰ ਓਹੀ ਲਖ ੨੦ ਲੱਖ ਹੋ ਜਾਂਦੇ ਹਨ। ਇਉਂ ਉਨ੍ਹਾਂ ਦੇ ਜੰਮਣ-ਮਰਨ (ਉਤਪੱਤੀ-ਨਾਸ) ਰੂਪ ਗੇੜਾ ਲੱਖ ਲੱਖ ਵਾਰ ਹੁੰਦਾ ਹੈ। ਏਸ ਨੂੰ 'ਕਲਪ, ਆਖਿਆ ਜਾਂਦਾ ਹੈ, ਗੁਰਮਤਿ ਵਿਚ ਏਸ ਨੂੰ ਵਾਹਿਗੁਰੂ ਦੇ "ਨਾਮ ਦਾ ਪ੍ਰਕਾਸ਼" ਹੀ ਮੰਨਿਆ ਗਿਆ ਹੈ। ਏਸ ਕਥਨ ਦਾ ਆਸ਼ਾ 'ਸ਼ਬਦ-ਮੁਦ੍ਰਾ' ਅਲੰਕਾਰ ਕਰ ਕੇ ਇਹ ਹੈ ਕਿ ਏਕ ਵਾਹਿਗੁਰੂ ਦੇ ਹੁਕਮ ਤੋਂ "ਕੀਤਾ ਪਸਾਉ ਏਕੋ ਕਵਾਉ" ਅਨੁ-ਸਾਰ ਇਕੋ ਬੋਲ ਨਾਲ ਇਹ ਪਸਾਰਾ ਬਣਿਆ। ਫੇਰ "ਤਿਸ ਤੇ ਹੋਏ ਲਖ ਦਰਿਆਉ" ਅਨੁਸਾਰ ਪਰਵਾਰ ਰੂਪ ਧਾਰੀ ਲਖ

ਬ੍ਰਹਮੰਡ (ਦਰੀਆਉ) ਬਣ ਗਏ । ਕੇਵਲ ਇਕ ਵਾਰ ਨਹੀਂ ਬਣੇ, ਸਗੋਂ ਲੱਖ ਲੱਖ ਵਾਰ ( ਗੇੜਾ ) ਬਣਿਆ ਕਰਦੇ ਹਨ। ਅਤੇ ਇਹ ਸਭ ਸ੍ਰਿਸ਼ਟੀ 'ਜੇਤਾ ਕੀਤਾ ਤੇਤਾ ਨਾਉਂ ॥ ਬਿਨੁ ਨਾਵੈ ਨਾਹੀ ਕੋ ਥਾਉ' ਅਨੁਸਾਰ ਵਾਸਤਵ ਵਿਚ ਨਾਮ ਹੀ ਹੈ ਜੋ ਉਸ ਦੇ ਨਿਜਰੂਪ, ਗੁਣ, ਕਰਮ, ਸੁਭਾਉ, ਅਤੇ ਸ਼ਕ-ਤੀਆਂ (ਕਲਾਂ) ਨੂੰ ਪ੍ਰਗਟ (ਕਰਨ ਹਾਰਾ ਮਾਝੂ ਰੂਪ) ਹੋਣ ਕਰ ਕੇ ਉਸੇ ਦਾ ਸੰਸਾਰੀ ਰੂਪ ਹੈ। ਸੋ 'ਸਲੇਸ਼ ਅਲੰਕਾਰ' ਕਰ ਕੇ ਇਹ ਦਸਿਆ ਕਿ ਕੁਲ ਬ੍ਰਹਮੰਡ ਇਕ ਕਲਪ ਵਿਚ ੨੦ ਲੱਖ ਹੁੰਦੇ ਹਨ। ਅਤੇ ਹਰੇਕ ਕਲਪ ਦਾ ਲੱਖ ਲੱਖ ਗੇੜਾ ਹੋਣ ਕਰਕੇ ਕਲਪ ਦੇ ਪਰਾਰਧ ਦੀ ਗਿਣਤੀ ਦੋ ਪਦਮ (੨੦੦੦੦੦੦੦੦੦੦੦੦੦੦੦੦੦੦੦) ਦੀ ਹੈ। ਇਸ ਲਈ 'ਮੁਦ੍ਰਾਲੰਕਾਰ' ਕਰਕੇ ਇਹ ਜਣਾਇਆ ਕਿ ਉਕਤ ਸੰਖਿਆ ਵਾਲਾ ਸੰਸਾਰ ੨੦ ਬਿਸਵੇ ਹੈ, ਜੋ ਜਨਮ-ਮਰਣ ਵਿਚ ਹੈ। ਏਸੇ ਦੇ ਅੰਦਰ 'ਧਰਮ ਖੰਡ' ਗਿਆਨ ਖੰਡ ਅਤੇ ਸਰਮ ਖੰਡ ਦੀ ਸ੍ਰਿਸ਼ਟੀ ਹੈ। ਏਸ ਤੋਂ ਉਪਰ ਕਰਮ ਖੰਡ-ਬਖਸ਼ਿਆਂ ਹੋਇਆਂ ਦਾ ਖੰਡ ਸੰਤ ਮੰਡਲ ਜਾਂ "ਇਕੀਸ" ਲੋਕ ਹੈ। ਜੋ ਸੱਚ ਖੰਡ ਦੇ ਸਨਮੁਖ, ਅਤੇ ਸ਼ਬਦ ਕਲਾ ਕਰਕੇ ਉਸ ਵਿਚ ਸਮਾਇਆ ਹੋਇਆ ਹੈ। ਜਿਸਦੀ ਗਿਣਤੀ ੧ ਪਦਮੇ ਸੰਸਾਰ ਦੇ ਉਪਰਲੇ ਅੱਧ ਤੋਂ ਉਪਰ ਹੈ। ਇਸ ਲਈ ਓਥੇ ਪੁਜਣ ਲਈ ਦੋ ਪਦਾਰਥ ਰੂਕ ਗੁਰਮੰਤ੍ਰ ਦਾ ਜਾਪ ਕਰਨਾ ਆਵਸ਼ਕ ਹੈ। ਜਿਸਦੀ ਸਾਧਨ ਸਾਮਗ੍ਰੀ (ਵਿਧੀ, ਪੱਥ, ਕੁਪੱਥ, ਅਨੁਪਾਨ ਅਤੇ ਗੁਣ ਆਦਿ ) ਉਪਦੇਸ਼ "ਏਕੋ ਏਕ ਵਖਾਣੀਐ ਵਿਰਲਾ ਜਾਣੈ ਸਾਦੁ............" ਗਿਉੜੀ ਥਿਤੀ ਮ:੧) ਆਦਿ ਮਹਾਂ ਵਾਕਾਂ

ਵਿਚ ਅਨੇਕ ਪ੍ਰਕਾਰ ਤੇ ਬਹੁਤ ਥਾਈਂ ਕਥਨ ਕੀਤੀ ਹੈ। ਏਸੇ ਸਾਧਨ ਨੂੰ "ਇਤੁ ਰਾਹ ਪਤਿ ਪਵੜੀਆ ਚੜੀਐ ਹੋਇ ਇਕੀਸ" ਕਰਕੇ ਪਤਿ ਪਰਵਾਣ ਹੋਣ ਦਾ ਮਾਰਗ ਅਤੇ "ਇਕਸੀ" ਲੋਕ ਵਿਚ ਜਾ ਚੜ੍ਹਨ ਦਾ ਹੀਲਾ ਦਸਿਆ ਹੈ। ਏਸ ਮੰਡਲ ਵਿਚ ਕਰਮ ਕਰਨ ਦੀ ਲੋੜ ਨ ਹੋਣ ਕਰਕੇ ਏਸ ਦੇ ਬਾਸੀਆਂ ਦਾ ਜਨਮ-ਮਰਨ ਨਾਲ ਕਾਲ ਕ੍ਰਿਤ ਸੰਬੰਧ ਉੱਕਾ ਹੀ ਨਹੀਂ ਹੈ। ਇਸ ਲਈ ਇਹ "ਬੇਗਮ ਪੁਰਾ ਸਹਰ ਕੋ ਨਾਉ ॥ ਦੂਖ ਅੰਦੇਹ ਨਹੀ ਤਹ ਠਾਉ ।...............ਤਿਉਂ ਤਿਉਂ ਸੈਲ ਕਰੇ ਜਿਉਂ ਭਾਵੈ। ਮਹਰਮ ਮਹਲ ਨ ਕੋ ਅਟਕਾਵੈ" ਇਤਿਆਦੀ ਕਰਕੇ ਇੱਛਾ ਚਾਰੀਆਂ ਦਾ ਲੋਕ ਹੈ। ਉਹ ਭਾਵੇਂ "ਗੁਰਮੁਖਿ ਆਵੈ ਜਾਇ ਨਿਸੰਗ" ਦੇ ਆਸ਼ੇ ਅਨੁਸਾਰ ਜਨਮ-ਮਰਨ ਵਿਚ ਆਉਂਦੇ ਪ੍ਰਤੀਤ ਹਿੰਦੇ ਹਨ, ਪਰ ਉਹ ਪਰਉਪਕਾਰ ਲਈ ਵਾਹਿਗੁਰੂ ਦੀ ਰਜ਼ਾ ਵਿਚ ਆਉਂਦੇ ਹਨ। ਇਸ ਲਈ ਉਨ੍ਹਾਂ ਦਾ ਆਉਣਾ ਕਰਮ ਫਲ ਭੋਗ ਦੇ ਨਿਮਿੱਤ ਕਰਕੇ ਨਹੀਂ। ਇਸ ਲਈ ਉਨ੍ਹਾਂ ਦਾ ਮੰਡਲ ਸ੍ਰਿਸ਼ਟੀ ਰਚਨਾ ਵਿਚ ਨਹੀਂ। ਤਾਂਤੇ ਉਹ ਲੋਕ "ਤਹ ਸਹਜਅਖਾਰੇ ਅਨੇਕ ਅਨੰਤਾ। ਪਾਰ-ਬ੍ਰਹਮ ਕੇ ਸੰਗੀ ਸੰਤਾ। ਹਰਖ ਅਨੰਤ ਜੋਗ ਨਹੀਂ ਬੀਆ॥ ਸੋ ਘਰੁ ਗੁਰਿ ਨਾਨਕ ਕਉ ਦੀਆ ॥" ਆਦਿ ਵਾਕਾਂ ਅਨੁਸਾਰ ਪਰਮਾਨੰਦ ਭੋਗਣ ਦਾ ਹੀ ਅਸਥਾਨ ਹੈ। ਅਤੇ "ਤਿਥੈ ਭਗਤ ਵਸਹਿ ਕੇ ਲੋਇ। ਕਰਹਿ ਅਨੰਦ ਸਚਾ ਮਨ ਸੋਇ" ਦੇ ਭਾਵ ਨੂੰ ਸਫਲ ਕਰਦੇ ਹੋਏ ਭਗਤਾਂ ਦੇ ਮੰਡਲ ਵਿਚ ਰਹਿੰਦੇ ਹਨ। ਜਿਸ ਦਾ ਨਾਉਂ ਕਰਮ ਖੰਡ, ਮੁਕਤ ਮੰਡਲ, ਸੰਤ ਮੰਡਲ, ਅਮਰਾਪੁਰ ਅਤੇ ਇਕੀਸ" ਮੰਡਲ ਹੈ।

੪. ਏਸ ਮਾਰਗ ਵਿਚ ਪੈ ਕੇ ਪਉੜੀਆਂ ਚੜ੍ਹਨ ਦਾ ਭਾਵ ਇਹ ਹੈ ਕਿ "ਅਧ ਪੰਧੇ" ਸੰਸਾਰ ਵਿਚ ਸ੍ਰਵਣ,-ਮਨਨ ਆਦਿ ਸਾਧਨਾ ਵਿਚ ਪ੍ਰਪੱਕ ਹੋ ਕੇ ਵਿਧੀ ਨਾਲ ਧਿਆਨ ਪ੍ਰਾਪਤ ਕੋਈ ਭੀ ਸੱਜਨ ਧਰਮ ਖੰਡ ਆਦਿ ਦੀਆਂ ਬਾਣੀਆਂ ਅਤੇ ਰੂਪਾਂ ਨੂੰ ਆਸਰਾ ਬਣਾਉਂਦਾ ਹੋਇਆ ਕਰਮ ਖੰਡ ਵਿਚ ਨਿਯਮ ਕਰ ਕੇ ਪ੍ਰਵੇਸ਼ ਕਰ ਸਕਦਾ ਹੈ। ਪਰ ਜੇ ਸਤਿਗੁਰਾਂ ਦੀ ਮੇਹਰ ਹੋ ਜਾਵੇ ਤਾਂ ਭਾਵੇਂ "ਸਾਧ ਕੈ ਸੰਗਿ ਨਹੀ ਕਛੁ ਘਾਲ ॥ ਦਰਸਨ ਭੇਟਤ ਹੋਤ ਨਿਹਾਲ।" ਦੇ ਆਸ਼ੇ ਅਨੁਸਾਰ "ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ।" ਸਗੋਂ "ਨਰ ਤੇ ਉਪਜਿ ਸੁਰਗ ਕਉ ਜੀਤਿਓ ਸੋ ਅਵਖਧਿ ਮੈ ਪਾਈ" ਅਨੁਸਾਰ ਸਭ ਮੰਡਲਾਂ ਨੂੰ ਲਾਂਭੇ ਕਰ ਕੇ ਇਕੋ ਹੀ ਜਨਮ ਵਿਚ ਸਿੱਧਾ 'ਕਰਮ ਖੰਡ' ਵਿਚ ਪ੍ਰਵੇਸ਼ ਕਰ ਸਕਦਾ ਹੈ। ਪਰ ਤਰਕ ਦਾ ਮਾਰਗ ਇਹੋ ਹੈ।

੫. ਅੰਤ ਨੂੰ ਲੇਖਕ ਦੀ ਨਿਮਾਣੀ ਬੇਨਤੀ ਹੈ ਕਿ ਉਕਤ ਰਹੱਸ ਦਾ ਜੋ ਵਿਚਾਰ ਪ੍ਰਗਟ ਕੀਤਾ ਗਿਆ ਹੈ ਇਸ ਉਪਰ ਲੇਖਕ ਦਾ ਪੂਰਨ ਵਿਸ਼੍ਵਾਸ ਹੁੰਦਿਆਂ ਭੀ ਏਸਵੀ ਸ੍ਵਾਨੁਭੂਤੀ ਨ ਹੋਣ ਕਰ ਕੇ ਉਕਤ ਕਥਨ ਸ੍ਵਸੰਵੇਦਤਾ ਕਰ ਕੇ ਸਮਝਣਾ। ਕਿੰਤੂ ਪੁਰਾਤਨ ਬ੍ਰਿਧਾਂ ਦੀ ਅਨੁਭੂਤੀ ਤੋਂ 'ਆਵੇਸ਼ ਦੇ ਰੂਪ ਵਿਚ ਪ੍ਰਾਪਤ ਹੋਣ ਕਰ ਕੇ ਪਰਸੰਵੇਦਤਾ ਦੁਆਰਾ ਇਸ ਦਾ ਪ੍ਰਕਾਸ਼ ਸਮਝਣਾ ਚਾਹੀਏ। ਪਰ ਇਹ ਗੱਲ ਬੜੇ ਸਾਹਸ ਅਤੇ ਸ੍ਵ ਅਨੁਭਵ ਨਾਲ ਆਖ ਦੇਣੀ ਅਯੋਗ ਨਹੀਂ ਕਿ ਉਕਤ ਪਰਬ ਵਿਚਲੇ 'ਲਖ ਹੋਹਿ' ਲਖ ਵੀਸ, ਗੇੜਾ, ਏਤ ਰਾਹ, ਪਵੜੀਆ, ਇਕੀਸ, ਆਕਾਸ ਕੀ ਅਤੇ ਨਦਰ

ਆਈਐ" ! ਇਹ ਸ਼ਬਦ ਜ਼ਰੂਰ ਹੀ ਉਕਤ ਤਾਤਪ੍ਰਜ ਨੂੰ ਮੁੱਖ ਰਖਦੇ ਹੋਏ ਮੁਦ੍ਰਾ, ਸ਼ਲੇਖ ਜਾਂ ਸਮਾਸੋਕਤੀ ਆਦਿ ਦੇ ਰੂਪ ਵਿਚ ਸਿਰ ਕੱਢਵੇਂ ਚਮਕ ਰਹੇ ਦਿਖਾਈ ਦਿੰਦੇ ਹਨ। ਇੰਨ-ਬਿੰਨ ਕਰਤਾ ਪੁਰਖ ਜਾਣੇ।

ਇਸੀ ਪ੍ਰਕਾਰ ਕੋਈ ਸ਼ਾਕਤ, ਕੋਈ ਵੈਸ਼ਨਵ ਅਤੇ ਕੋਈ ਸ਼ੈਵ ਆਦਿ ਸਾਂਪ੍ਰਦਾਇਕ ਲੋਕ ਅਪਣੇ ੨ ਇਸ਼ਟ ਦੇਵਤਾ ਦੇ ਲੋਕ, ਸ੍ਵਰੂਪ, ਅੰਗ ਅਤੇ ਸਮਾਨਤਾ ਰੂਪ-ਮ੍ਰਿਗ ਤ੍ਰਿਸ਼ਨਾ ਭਰੀ ਪ੍ਰਾਪਤੀ ਨੂੰ ਹੀ ਅਪਣਾ ਆਦਰਸ਼ ਜਾਂ ਮੁਕਤੀ ਮੰਨ ਬੈਠਦੇ ਹਨ। ਇਨ੍ਹਾਂ ਨੂੰ ਹਜ਼ੂਰ ਨੇ ਕ੍ਰਮ ਵਿਚ ਭੁੱਲੇ ਹੋਏ, ਅੰਧੇ (ਅਗਿਆਨੀ) ਅਤੇ ਬੰਧਨਾ ਵਿਚ ਫਸੇ ਹੋਏ, ਆਕਾਸ਼ਚਾਰੀ ਰੋਗੀ, ਕੀਟ ਅਤੇ ਕੂੜੀ ਠੀਸ ਮਾਰਨ ਵਾਲੇ (ਕੂੜੇ) ਦੱਸਿਆ ਹੈ। ਉਪਰੋਕਤ ਵਾਕਾਂ ਦਾ ਏਹੋ ਆਸ਼ਾ ਹੈ।

ਮੁਕਤੀ ਦੀ ਪ੍ਰਾਪਤੀ ਉਪਰ ਕਹੇ ਅਨੁਸਾਰ ਇਕ ਰਸ ਨਾਮ ਸਿਮ੍ਰਨ ਦੁਆਰਾ ਪਰਲੋਕ (ਪਰਮਾਰਥ) ਦੀਆਂ ਪੱਧਤੀਆਂ (ਪਉੜੀਆਂ) ਚੜ੍ਹਨ ਤੋਂ ਨਦਰੀ (ਅਕਾਲ ਪੁਰਖ) ਦੀ ਕ੍ਰਿਪਾ ਦ੍ਰਿਸ਼ਟੀ ਕਰ ਕੇ ਹੀ ਹੁੰਦੀ ਹੈ। ਏਸੇ ਨੂੰ "ਕਰਮ ਖੰਡ ਵਿਚ ਪ੍ਰਵੇਸ਼ ਕਰਨਾ ਆਖਿਆ ਗਿਆ ਹੈ। ਏਹੋ ਅਸਲੀ ਪੂਰਨ ਪਦ ਹੈ।

ਇਤਿ ਰਹੱਸ ਪਰਬ।

---

# (੧੯) ਪ੍ਰਾਪਤੀ ਪਰਬ

ਪੂਰਬ ਉਕਤ ਵਰਗ ਦੇ ਪ੍ਰਿਥਮ ਪਰਬ ਵਿਚ 'ਰਹਸਵਾਦ' ਦਾ ਵਿਖਿਆਨ ਕਰ ਕੇ ਇਸ ਪਰਬ ਵਿਚ ਉਪਰੋਕਤ ਰਹੱਸ ਦਾ ਹੀ ਉਪਸੰਹਾਰ ਰੂਪ 'ਸਾਧਕ ਦੀ ਪ੍ਰਾਪਤੀ' ਦਾ ਕਥਨ ਕੀਤਾ ਹੈ। ਸੋ 'ਪ੍ਰਾਪਤੀ' ਪਰਬ ਹੈ। ਅਤੇ "ਜੋਰ" ਪਦ ਦਾ ਪਾਰਿਭਾਸ਼ਿਕ ਅਰਥ ਏਥੇ 'ਅਧਿਆਤਮੀ ਕਲਾ' ਹੈ।

**"ਆਖਣਿ ਜੋਰੁ ਚੁਪੈ ਨਹ ਜੋਰੁ ॥ ਜੋਰੁ ਨ ਮੰਗਣਿ ਦੇਣਿ ਨ ਜੋਰੁ ॥ ਜੋਰੁ ਨ ਜੀਵਣਿ ਮਰਣਿ ਨ ਜੋਰੁ ॥ ਜੋਰੁ ਨ ਰਾਜਿ ਮਾਲਿ ਮਨਿ ਸੋਰੁ ॥ ਜੋਰੁ ਨ ਸੁਰਤੀ ਗਿਆਨਿ ਵੀਚਾਰਿ ॥ ਜੋਰੁ ਨ ਜੁਗਤੀ ਛੁਟੈ ਸੰਸਾਰੁ ॥ ਜਿਸੁ ਹਥਿ ਜੋਰੁ ਕਰਿ ਵੇਖੈ ਸੋਇ॥ ਨਾਨਕ ਉਤਮੁ ਨੀਚੁ ਨ ਕੋਇ ॥ ੩੩ ॥"**

ਪਦ ਅਰਥ—

ਮਨਿ ਸੋਰੁ = ਮਨ ਦੇ ਰੌਲੇ (ਕਲਪਣਾ) ਕਰ ਕੇ। ਸੁਰਤੀ = ਗਿਆਨ ਸ੍ਰਵਣ ਕਰਾਉਣ ਵਾਲੀਆਂ ਪੁਸਤਕਾਂ ਅਥਵਾ ਬਾਣੀਆਂ। ਜੋਰੁ = ਬਲ, ਸ਼ਕਤੀ।

ਅਰਥ—

ਕਥਨੀ ਕਰ ਕੇ, ਚੁਪ ਰਹਿਣ ਕਰ ਕੇ, (ਹਾਟੀਂ ਬਾਟੀਂ ਫਿਰਕੇ ਜਾਂ ਇਸ਼ਟ ਦੇਵ ਤੋਂ) ਮੰਗਣ ਕਰ ਕੇ, ਦਾਨ ਕਰਨ ਨਾਲ ਭੀ ਸ਼ਕਤੀ ਪ੍ਰਾਪਤ ਨਹੀਂ ਹੁੰਦੀ। ਚਿਰ ਜੀਵਣ

ਅਥਵਾ ਰਾਜ-ਮਾਲ ਦੇ ਸੰਗ੍ਰਹ ਨਾਲ ਅਤੇ ਮਨ ਦੀ ਕਲਪਣਾ ਨਾਲ ਭੀ (ਅਨੁਭਵ) ਸ਼ਕਤੀ ਜਾਂ ਸਿੱਧੀ ਪ੍ਰਾਪਤ ਨਹੀਂ ਹੁੰਦੀ। ਸ੍ਰਤੀਆਂ ਦੇ ਗਿਅਨੁ ਵਿਚਾਰ ਅਤੇ ਦਰਸਨ ਸਾਸਤ੍ਰ ਆਦਿ ਦੀਆਂ ਜੁਗਤੀਆਂ ਕਰਕੇ ਭੀ ਉਹ ਕਲਾ ਜਾਂ ਸਿੱਧੀ ਪ੍ਰਾਪਤ ਨਹੀਂ ਹੁੰਦੀ ਜਿਸ ਕਰਕੇ ਸੰਸਾਰ ਭਾਵ (ਆਵਾਗਵਨ) ਮੁਕ ਜਾਵੇ। ਜਿਸਦੇ ਹਥ ਵਿਚ ਬਖਸ਼ਸ਼ ਕਰਨ ਦੀ ਕਲਾ (ਬਲ) ਹੈ ਉਹ (ਕਰਨਹਾਰ) ਆਪ ਦੇਖ ਰਿਹਾ ਹੈ। ਹੋਰ ਕੋਈ ਆਪ ਨ ਚੰਗਾ ਹੈ ਨ ਬੁਰਾ ਹੈ।

ਵਿਚਾਰ–

੧. ਇਸ ਪਉੜੀ ਵਿਚ 'ਰਹੱਸਵਾਦੀਆਂ ਦੀ ਮਥੀ ਹੋਈ ਸ਼ਕਤੀ ਪ੍ਰਾਪਤ ਕਰਨ ਦੇ ਸਾਧਨਾਂ ਦਾ ਖੰਡਨ ਹੈ ਅਰਥਾਤ ਵਿਸ਼ੇਸ਼ ਸ਼ਕਤੀ–ਬਲ ਅਤੇ ਅਣਿਮਾ, ਗਰਿਮਾ ਮਹਿਮਾ ਆਦਿ ਸਿੱਧੀਆਂ ਅਤੇ ਕਾਮਜਤਾ ਆਦਿ ਸ਼ਕਤੀਆਂ ਨਾ ਤਾਂ ਕਥਨੀ ਕਰਨ ਨਾਲ ਪ੍ਰਾਪਤ ਹੁੰਦੀਆਂ ਹਨ, ਨਾ ਹੀ ਮੋਨ ਸਾਧਨ, ਨਾਲ, ਅਤੇ ਨਾ ਹੀ ਭਿਕਸ਼ੂ ਜਾਂ ਅਵਧੂਤ ਬਣਕੇ ਥਾਂ ਥਾਂ ਦੇ ਟੁਕੜੇ ਮੰਗਣ ਨਾਲ 'ਅਸੰਗਤਾ' ਰੂਪ ਬਲ ਪ੍ਰਾਪਤ ਹੁੰਦਾ ਹੈ। ਜੋਗ ਦੁਆਰਾ ਬੜੀਆਂ ਬੜੀਆਂ ਆਰਜਾਂ ਤਕ ਜੀਉਂਦੇ ਰਹਿਣ ਨਾਲ ਅਤੇ 'ਕਰਮ ਜੋਗ' ਅਥਵਾ 'ਗਿਆਨ ਜੋਗ' ਦੇ ਆਸਰੇ ਸੁੰਨ ਭਾਵਨਾ ਪ੍ਰਾਪਤ ਹੋ ਜਾਣ ਨਾਲ ਸ਼ਕਤੀ ਪ੍ਰਾਪਤ ਨਹੀਂ ਹੁੰਦੀ। ਦਾਨ ਦੇਣ ਨਾਲ ਭੀ ਨਿਯਮ ਕਰ ਕੇ ਰਾਜ-ਤੇਜ ਅਤੇ ਮਨ ਦੀਆਂ ਅਨੇਕ ਘਾੜਤਾਂ ਅਥਵਾ ਕਰਮ ਕਾਂਡ ਦੀਆਂ ਵਿਧੀਆਂ ਨਾਲ ਭੀ ਬਲ ਪ੍ਰਾਪਤ ਨਹੀਂ ਹੁੰਦਾ। ਵੇਦਾਂ, ਸੁਰਤੀਆਂ, ਉਪ-ਨਿਸ਼ਦਾਂ ਅਥਵਾ ਦਰਸ਼ਨਾਂ ਦੀ ਵਿਚਾਰ ਤੋਂ ਭੀ ਸਿਧੀ ਪ੍ਰਾਪਤ

ਨਹੀਂ ਹੁੰਦੀ । ਅਕਲਾਂ ਜਾਂ ਚਾਲਾਕੀਆਂ ਦੇ ਤਾਣ ਨਾਲ ਭੀ ਸੰਸਾਰ ਭਾਵ ਤੋਂ ਛੁਟਕਾਰਾ ਨਹੀਂ ਹੁੰਦਾ। ਤਾਂਤੇ ਜਿਸ ਵਾਹਿਗੁਰੂ ਦੇ ਹਥ ਵਿਚ ਕਲਾ ਹੈ । ਉਹ ਜਿਸ ਨੂੰ ਜਿਹਾ ਕੁ ਬਲਵਾਨ ਕਰਨਾ ਚਾਹੁੰਦਾ ਹੈ, ਉਹ ਓਹਾ ਜਿਆ ਕਰ ਕੇ ਦੇਖ ਰਿਹਾ ਹੈ। ਓਸ ਦੇ ਕਰਨਿਆਂ ਨਾਲ ਹੀ ਕੋਈ ਚੰਗਾ ਅਤੇ ਕੋਈ ਭੀੜਾ ਬਣ ਜਾਂਦਾ ਹੈ। ਸੋ "ਨਾ ਕੋਈ ਮੂਰਖ ਨਾ ਕੋਈ ਸਿਆਣਾ। ਸਭ ਕਿਛੁ ਵਰਤੈ ਤੇਰਾ ਭਾਣਾ" ਆਦਿ ਅਨੁਸਾਰ ਸਭ ਦੀ ਉਤਮਤਾ ਅਤੇ ਨੀਚਤਾ ਤਥਾ ਬਲ ਅਬਲਤਾ ਓਸ ਦੇ ਭਾਣੇ ਅੰਦਰ ਹੀ ਹੈ।

੨. ਏਸ ਵਿਚ 'ਮੰਤ੍ਰਯਾਨ' ਸੰਪ੍ਰਦਾਇ (ਸਿਧਾਂ ਤੇ ਬੁਧਾਂ) ਦੇ ਪਰਮ ਆਦਰਸ਼ ਰੂਪ ਰਿਧੀਆਂ ਤੇ ਸਿਧੀਆਂ ਦੀ ਪ੍ਰਾਪਤੀ ਦਾ ਆਪ-ਹੁਦਰੇਂ ਅਥਵਾ ਬਿਨਾਂ ਅਕਾਲ ਪੁਰਖ ਦੀ ਇਛਾ ਦੇ ਹੋ ਜਾਣ ਦਾ ਖੰਡਨ ਕਰ ਕੇ ਸੰਸਾਰਕ ਸ਼ਕਤੀਆਂ ਦੀ ਪ੍ਰਾਪਤੀ ਦੀ ਅਵਧਿ ਦਾ ਨਿਰੂਪਣ ਅਤੇ ਪੂਰਬ ਉਕਤ 'ਰਹੱਸਵਾਦ' ਦੀ ਵਿਚਾਰ ਦਾ ਉਪਸੰਹਾਰ(ਸਮਾਪਤੀ) ਹੋਣ ਕਰ ਕੇ ਇਹ 'ਪ੍ਰਾਪਤੀ' ਪਰਬ ਸਮਝਣਾ ਚਾਹੀਏ । ਇਤੀ ਉਪਨਿਸ਼ਦ ਅਧਿਕਰਣ ਅੰਤਰਗਤਿ 'ਪ੍ਰਾਪਤੀ' ਪਰਬ ਅਤੇ ਉਪਨਿਸ਼ਦ ਅਧਿਕਰਣ ਸਮਾਪਤ ਹੋਇਆ।

---

# (੨੦) ਅਣਡਿੱਠਾ ਜਗਤ ਅਧਿਕਰਣ

ਅਵਤਰਣਕਾ–

ਏਥੋਂ ਪੰਜ ਪਰਬਾਂ ਦੇ 'ਬ੍ਰਿੰਦ' ਵਿਚ ਅਣਡਿਠੇ ਜਗਤ ਅਥਵਾ ਮੂਲ ਸ੍ਰਿਸਟੀ ਦਾ ਵਿਆਖਿਆਨ ਅਧਿਆਤਮੀ ਖੰਡਾਂ ਦੇ ਵਰਣਨ ਪੂਰਬਕ ਕਥਨ ਕਰਦੇ ਹਨ। ਇਨ੍ਹਾਂ ਖੰਡਾਂ ਵਿਚੋਂ ਪਹਿਲਾ ਧਰਮ ਰਾਇ ਦਾ ਖੰਡ ਹੈ, ਜੋ ਗੁਪਤ ਤੇ ਪ੍ਰਗਟ– ਦੋ ਰੂਪਾਂ ਵਾਲਾ, ਤਮੋ ਗੁਣ ਪ੍ਰਧਾਨ ਅਤੇ "ਧਰਮ ਰਾਇ ਹੈ ਦੇਵਤਾ ਲੈ ਗਲਾ ਕਰੇ ਦਲਾਲੀ" ਦੇ ਆਸ਼ੇ ਅਨੁਸਾਰ ਉਸਦਾ ਗੁਪਤ ਮੰਡਲ ਦੇਵ ਲੋਕ ਹੈ। ਉਸਤੋਂ ਅੱਗੇ ਰਜੋ ਗੁਣ ਪ੍ਰਧਾਨ- ਗਿਆਨੀਆਂ ਸਿੱਧਾਂ ਅਤੇ ਵਾਯੂ-ਅਗਨੀ ਆਦਿ ਦਿੱਬ ਸ਼ਕਤੀਆਂ ਦਾ ਮੰਡਲ ਹੋਣ ਕਰ ਕੇ ਦੇਵਤਿਆਂ ਦਾ ਲੋਕ ਹੈ। ਤੀਜਾ ਪੁਰਸ਼ਾਰਥ ਪ੍ਰਧਾਨ ਰਜੋ ਮੰਡਲ ਹੋਣ ਕਰ ਕੇ ਮੁਖ ਦੇਵਤਿਆਂ ਅਤੇ ਸਮਸ਼ਟੀ (ਮੂਲ) ਸ੍ਰਿਸ਼ਟੀ ਹੋਣ ਦਾ ਅਸਥਾਨ ਹੈ। ਚੌਥਾ ਖੰਡ, "ਸੀਤੋ ਸੀਤਾ ਮਹਿਮਾ ਮਾਹਿ।" ਅਨੁਸਾਰ ਸਤੋ ਗੁਣ ਪ੍ਰਧਾਨ–ਬਖਸ਼ਿਆਂ ਹੋਇਆਂ ਦਾ "ਮੁਕਤ ਮੰਡਲ, ਅਮਰਾਪਦ ਅਥਵਾ 'ਸੰਤ ਮੰਡਲ' ਹੈ। ਜੋ ਮਾਇਆ ਦੀ ਸਹਾਰ ਤੋਂ ਰਹਿਤ ਸਦਾ ਨਿਜ ਘਰ ਦਾ ਬਾਸੀ ਹੈ। ਸੋ ਹੁਣ 'ਧਰਮ ਖੰਡ' ਦੇ ਕਥਨ ਤੋਂ 'ਧਰਮ ਪਰਬ' ਦਾ ਵਿਆਖਿਆਨ ਚਲਦਾ ਹੈ:–

## ਖੰਡ ਅਧਿਕਰਣ ਧਰਮ ਪਰਬ

### ਪਉੜੀ

**"ਰਾਤੀ ਰੁਤੀ ਥਿਤੀ ਵਾਰ॥ਪਵਣ ਪਾਣੀ ਅਗਨੀ ਪਾਤਾਲ ॥ ਤਿਸੁ ਵਿਚਿ ਧਰਤੀ ਥਾਪਿ ਰਖੀ**

ਧਰਮਸਾਲ ॥ ਤਿਸੁ ਵਿਚਿ ਜੀਅ ਜੁਗਤਿ ਕੇ ਰੰਗ ॥ ਤਿਨਕੇ ਨਾਮ ਅਨੇਕ ਅਨੰਤ ॥ ਕਰਮੀ ਕਰਮੀ ਹੋਇ ਵੀਚਾਰੁ ॥ ਸਚਾ ਆਪਿ ਸਚਾ ਦਰਬਾਰੁ ॥ ਤਿਥੈ ਸੋਹਨਿ ਪੰਚ ਪਰਵਾਣੁ॥ ਨਦਰੀ ਕਰਮਿ ਪਵੈ ਨੀਸਾਣੁ ॥ ਕਚ ਪਕਾਈ ਓਥੈ ਪਾਇ ॥ ਨਾਨਕ ਗਇਆ ਜਾਪੈ ਜਾਇ ॥ ੩੪ ॥"

ਪਦ ਅਰਥ—

ਰਾਤੀ = ਐਰੋ ਐਰ ਅਤੇ ਪਹੁ ਫਟਣ ਦਾ ਸਮਾਂ ਰਲਾ ਕੇ ਜੋ ਸੂਰਜ ਦੀ ਅਣਹੋਂਦ ਦਾ ਸਮਾਂ ਹੈ, ਉਸ ਨੂੰ ਰਾਤੀ ਕਰ ਕੇ ਆਖੀਦਾ ਹੈ। ਅਰਥਾਤ ਪ੍ਰਚੰਡ ਲੋਅ ਦੀ ਅਣਹੋਂਦ ਦਾ ਸਮਾਂ। ਰੁਤ = ਦੋ ਦੋ ਮਹੀਨੇ ਦਾ ਸਮਾਂ, ਅਰਥਾਤ ਬਸੰਤ (ਚੇਤ੍ਰ-ਵਿਸਾਖ) ਗ੍ਰੀਖਮ (ਜੇਠ-ਹਾੜ) ਪਾਵਸ (ਸਾਉਣ-ਭਾਦ੍ਰੋਂ) ਸ਼ਰਦ (ਅੱਸੂ-ਕੱਤਕ) ਸਿਸੀਅਰ (ਮੱਘਰ-ਪੋਹ) ਅਤੇ ਹਿਮਕਰ (ਮਾਘ-ਫੱਗਣ)। ਥਿਤੀ = ਏਕਮ-ਦੂਜ ਆਦਿ ੧ ਪੱਖ ਦੀਆਂ ੧੫ ਤਿਥਾਂ। ਵਾਰ = ਦਿਨ (ਆਦਿਤ, ਸੋਮ, ਮੰਗਲ, ਬੁਧ, ਵੀਰ, ਸ਼ੁਕ੍ਰ ਅਤੇ ਸਨੀਚਰ (੭ ਦਿਨ)। ਪਾਤਾਲ = ਹੇਠਲਾ ਲੋਕ। ਧਰਮ ਸਾਲ = ਧਰਮ ਕਮਾਉਣ ਦੀ ਜਗਾ। ਜੁਗਤਿ = ਖੇਡ, ਸ੍ਰਿਸ਼ਟੀ। ਪੰਚ = (ਪਚਿ ਧਾਤੂ ਤੋਂ) ਪੂਰਨ ਸਿਖ। ਪਰਵਾਣੁ = ਮਨਜ਼ੂਰ ਹੋਈ ੨ (ਪੰਚਾਇਤ)। ਨਦਰੀ = ਨਜ਼ਰ ਵਾਲਾ।

ਅਰਥਾਤ ਅਕਾਲ ਪੁਰਖ। ਨੀਸਾਣੁ = ਟਿੱਕਾ। ਕਚ ਪਕਾਈ = ਕਚੀ ਪੱਕੀ ਅਰਥਾਤ ਬੁਰਾ ਭਲਾ ਕਰਮ। ਜਾਪੈ ਜਾਇ = ਜਾਣਿਆ ਜਾਂਦਾ ਹੈ।

ਅਰਥ-

ਰਾਤਾਂ, ਤਿਥਾਂ, ਦਿਨ, ਹਵਾ, ਪਾਣੀ ਅਤੇ ਅਗਨੀ ਤੱਤ, ਪਾਤਾਲ ਆਦਿ ਲੋਕ ਬਣੇ। ਉਸ ਸ੍ਰਿਸਟੀ ਦੇ ਗੱਭੇ ਭੂ ਲੋਕ (ਮੱਧ ਲੋਕ) ਧਰਮ ਸਾਲਾ ਵਾਂਗ ਬਣਾਇਆ। ਉਸ ਵਿਚ ਜੀਵ ਅਤੇ ਸ੍ਰਿਸਟੀ ਦੇ ਰੰਗ ਰੂਪ ਅਤੇ ਉਨ੍ਹਾਂ ਦੇ ਬਿਅੰਤ ਹੀ ਨਾਉਂ ਰਚੇ ਗਏ। ਹਰੇਕ ਦਾ ਕਰਮਾਂ ਅਨੁਸਾਰ 'ਧਰਮ ਦੁਆਰੇ ਲੇਖਾ ਹੁੰਦਾ ਹੈ। ਆਪ ਅਤੇ ਉਸਦਾ ਦੀਵਾਨ ਵੀ ਸੱਚਾ ਹੈ। ਓਥੇ ਮਨਜ਼ੂਰ ਹੋਈ ੨ ਪੰਚਾਂ ਦੀ ਪੰਚਾਇਤ ਸੋਹਾਂਦੀ ਹੈ। ਅਕਾਲ ਪੁਰਖ ਦੀ ਬਖਸ਼ਸ਼ ਕਰਕੇ ਉਨ੍ਹਾਂ ਨੂੰ ਟਿੱਕੇ ਲਗਦੇ ਹਨ। ਸਭਦਾ ਭਲਾ-ਬੁਰਾ ਕਰਮ ਲਿਖਿਆ ਹੋਇਆ ਓਥੇ ਜਾਂਦਾ ਹੈ। ਜੀਵ ਦੇ (ਦਰਬਾਰ ਵਿਚ) ਜਾਣ ਤੋਂ ਨਿਰਣੇ ਹੁੰਦਾ ਹੈ ਕਿ ਇਹ ਭਲਾ ਹੈ ਜਾਂ ਬੁਰਾ ਹੈ।

ਵਿਚਾਰ-

੧. ਉਤਪੱਤੀ ਇਸਥਤੀ ਆਦਿ ਵਿਲੱਖਣ ਪ੍ਰਸਾਰ ਕ੍ਰਮ ਵਾਲੇ ਦੇਸ਼, ਕਾਲ ਅਤੇ ਵਸਤੂ ਦੇ ਸਮੂਹ ਨੂੰ 'ਸ੍ਰਿਸ਼ਟੀ' ਆਖਿਆ ਜਾਂਦਾ ਹੈ। ਓਸਦੀ ਪ੍ਰਲੈ ਤੋਂ ਲੈਕੇ ਦੇਵੀ ਸ਼ਕਤੀਆਂ ਓਸਦੇ ਅਦ੍ਰਿਸ਼ਟਾਂ (ਕਰਮ ਚਿਤ੍ਰਾਂ) ਅਤੇ ਅਧਿਕਾਰਾਂ ਦੀ ਵਿਚਾਰ ਪੂਰਬਕ ਉਨ੍ਹਾਂ ਨੂੰ ਫਲ ਭੋਗਾਉਣ ਤਕ 'ਆਵਾਗਾਉਣ' ਰੂਪੀ ਨਿਯਮਕ ਚੱਕਰ ਦੇ ਚਲਦੇ ਰਹਿਣ ਨੂੰ 'ਧਰਮ ਖੰਡ' ਆਖਿਆ ਜਾਂਦਾ ਹੈ। ਅਰਥਾਤ ਧਰਮ ਰਾਇ ਦੁਆਰਾ ਸ੍ਰਿਸ਼ਟੀ ਕਰਮ

ਅਨੁਸਾਰ ਕਰਮਾਂ ਦਾ ਲੇਖਾ ਕਰਕੇ ਭਲਾ ਬੁਰਾ ਫਲ ਦੇਣ ਦੇ ਬਹਾਨੇ ਸ੍ਰਿਸ਼ਟੀ ਚੱਕਰ ਨੂੰ ਕਾਇਮ ਰੱਖਣ ਵਾਲੀ ਸ਼ਕਤੀ ਨੂੰ (ਜਿਸ ਵਿਚ ਦਰਗਾਹ ਭੀ ਸ਼ਾਮਲ ਹੈ)।

੨. 'ਧਰਮ ਰਾਇ ਦੀ ਸਰਕਾਰ' ਆਖਿਆ ਜਾਂਦਾ ਹੈ। ਇਹ ਮੰਡਲ ਭੀ ਇਕ ਪ੍ਰਕਾਰ ਦਾ ਤਮੋ ਗੁਣ ਅਤੇ ਰਜੋ ਗੁਣ ਮਿਸ੍ਰਤ ਸ੍ਰਿਸ਼ਟੀ ਹੀ ਹੈ। ਪਰ ਇਹ ਅਣਡਿੱਠੀ ਅਤੇ ਦ੍ਰਿਸ਼ਟ ਮਾਨ ਨਾਲੋਂ ਉੱਤਮ ਹੈ। ਕਿਉਂਕਿ ਭੂ ਲੋਕ ਵਿਚ ਰਹਿਣ ਵਾਲੇ ਜੀਵਾਂ ਦੇ ਸਰੀਰ ਪ੍ਰਿਥਵੀ ਦੇ ਹੋਣ ਕਰਕੇ ਅਸਥੂਲ ਹਨ। ਗਿਆਨ ਅਤੇ ਕਰਮ ਇੰਦ੍ਰਯ ਭੀ ਪ੍ਰਿਥਵੀ ਦੇ ਹੋਣ ਕਰਕੇ ਉਨ੍ਹਾਂ ਨਾਲ ਪ੍ਰਗਟ ਹੋਣ ਵਾਲੀਆਂ ਬਾਣੀਆਂ ਭੀ ਅਨਿੱਤ ਹਨ, ਪਰ ਧਰਮ ਰਾਇ ਦਾ ਲੋਕ ਇਕ ਪ੍ਰਕਾਰ ਦਾ ਦੇਵ ਲੋਕ ਹੋਣ ਕਰਕੇ ਅਸਥੂਲ ਸਾਮਗਰੀ ਵਾਲਾ ਨਹੀਂ ਹੈ। ਅਤੇ ਏਸਦਾ ਗੁਪਤ ਰੂਪ ਰਜੋ ਪ੍ਰਧਾਨ ਹੈ।

੩. 'ਰਾਤੀ' ਤੇ 'ਰੁਤੀ' ਆਖਣ ਤੋਂ ਕਾਲ, 'ਪਉਣ-ਪਾਣੀ' ਆਖਣ ਤੋਂ ਤੱਤ ਆਦਿ ਵਸਤਾਂ ਅਤੇ 'ਧਰਤੀ' ਆਖਣ ਤੋਂ ਦੇਸ ਦਾ ਗ੍ਰਹਣ ਹੋ ਜਾਂਦਾ ਹੈ। ਸੋ ਦੇਸ, ਕਾਲ ਅਤੇ ਵਸਤੂ ਰੂਪ ਸੰਸਾਰ ਦੀ ਉਤਪਤੀ ਦਾ ਕਥਨ ਕੀਤਾ ਗਿਆ।

੪. ਕਾਲ ਦੇ ਵਡੇ ਹਿਸੇ- ੭ ਦਿਨ, ੧੫ ਤਿਥਾਂ ਅਤੇ ਮਹੀਨਿਆਂ ਦੀ ਗਿਣਤੀ ਕਰਨ ਲਈ ਸਮੇਂ ਦਾ ਮਾਪ, ੩੦ ਦਿਨ ਦਾ ਮਹੀਨਾ, ਦੋ ਮਹੀਨੇ ਦੀ ਰੁੱਤ, ਬਾਰਾਂ ਮਹੀਨੇ ਦਾ ੧ ਬਰਸ, ੬ ਮਹੀਨੇ ਦਾ ੧ ਅਯਨ, (ਉਤਰਾਯਨ ਤੇ ਦੱਖਣਾਯਨ) ਦਾ ਗ੍ਰਹਣ ਅਰਥ ਤੋਂ ਹੀ ਹੋ ਗਿਆ। ਅਤੇ ਕਾਲ ਦੇ ਛੋਟੇ ਹਿਸੇ— ਮਹੂਰਤ (ਘੰਟਾ ਘੜੀ, ਪਲ, ਚਸਾ ਅਤੇ ਬਿਸ੍ਵੇ ਹਨ, ਉਨ੍ਹਾਂ ਦਾ

ਅਤੇ ਅਰੋ ਔਰ ਦਾ ਗ੍ਰਹਣ "ਰਾਤ੍ਰੀ" ਪਦ ਤੋਂ ਹੋ ਜਾਂਦਾ ਹੈ, ਜੋ ਕਿ ਪਹੁ ਫੱਟਣ ਤੋਂ ਲੈ ਕੇ ਸੂਰਜ ਚੜ੍ਹਨ ਤਕ ਦੇ ਘੁਸਮੁਸੇ ਜਿਹਾ ਹੁੰਦਾ ਹੈ।

੫. ਪਉਣ, ਪਾਣੀ ਅਤੇ ਅਗਨੀ ਤੋਂ ਹੋਰ ਤੱਤ੍ਰ ਭੀ ਜਾਣੇ ਗਏ। ਏਸ ਦਾ ਉਪਲੱਛਣ "ਧਰਤੀ" ਅਤੇ ਹੇਠਲੇ ਲੋਕਾਂ ਦਾ ਉਪਲੱਛਣ 'ਪਾਤਾਲ', ਮੱਧ ਲੋਕ ਦੀ ਧਰਤੀ ਤੇ ਪਉਣ ਅਤੇ ਉਨ੍ਹਾਂ ਤੋਂ ਆਕਾਸ਼ ਤੇ ਸੂਰ ਲੋਕ ਦਾ ਭੀ ਗ੍ਰਹਣ ਹੋ ਗਿਆ। ਇਸ ਲਈ ਏਸ ਕਾਲ, ਵਸਤੂ ਅਤੇ ਉਨ੍ਹਾਂ ਦੇ ਅੰਤਰਗਤਿ ੩ ਲੋਕ, ਪੰਜ ਤੱਤ ਅਤੇ ਕਾਲ ਦੇ ਅੰਸ ਕਹਿ ਕੇ ਸ੍ਰਿਸਟੀ ਦਾ ਵਰਣਨ ਕੀਤਾ ਗਿਆ।

੬. 'ਧਰਤੀ ਲੋਕ' ਸਭ ਲੋਕਾਂ ਦੇ ਵਿਚਕਾਰ ਹੈ। ਨਾਲੇ ਏਸ ਵਿਚ ਮਨੁੱਖ ਆਤਮਾ ਕਰਮ-ਧਰਮ ਆਦਿ ਸਾਧਨ ਕਰਨ ਨਾਲ ਹੋਰ ਲੋਕਾਂ ਅਤੇ ਜਨਾਂ ਵਿਚ ਪ੍ਰਵੇਸ਼ ਕਰਨ ਤੋਂ ਬਿਨਾਂ ਹੀ (ਸਿਧਾ ਹੀ) ਕਰਮ ਖੰਡ ਵਿਚ ਪ੍ਰਵੇਸ਼ ਕਰ ਸਕਦਾ ਹੈ। ਹੋਰਨਾਂ ਲੋਕਾਂ ਦੇ ਜੀਵਾਂ ਨੂੰ ਕਰਮ ਧਰਮ ਕਰਨ ਦਾ ਅਧਿਕਾਰ ਨਹੀਂ, ਕੇਵਲ ਫਲ ਭੋਗਣ ਦਾ ਹੀ ਅਧਿਕਾਰ ਹੈ। ਇਸੇ ਲਈ 'ਜਿਸ ਦੇਹੀ ਕਉ ਸਿਮਰਹਿ ਦੇਵ ਸੋ ਦੇਹੀ ਭਜੁ ਹਰਿ ਕੀ ਸੇਵ' ਅਨੁਸਾਰ ਦੇਵਤੇ ਭੀ ਮਨੁਖ ਜੋਨੀ ਨੂੰ ਮੁੜ ਧਾਰਨ ਕਰਨਾ ਚਾਹੁੰਦੇ ਹਨ। ਤਾਕਿ ਦਵੱਲੋਕ ਤੋਂ ਭੀ ਉਤਮ ਲੋਕ ਨੂੰ ਪ੍ਰਾਪਤ ਹੋਈਏ। ਇਸ ਲਈ ਜਿਵੇਂ ਨਗਰ ਦੀ ਧਰਮਸਾਲਾ ਵਿਚਕਾਰ ਹੁੰਦੀ ਹੈ ਤਿਵੇਂ ਬ੍ਰਹਮੰਡ ਭਰ ਦੀ ਸ੍ਰਿਸ਼ਟੀ ਲਈ ਧਰਮ ਕਰਮ ਕਰਨ ਦਾ ਥਾਂ ਭੂਗੋਲ (ਧਰਮਸਾਲਾ) ਸਭ ਲੋਕਾਂ ਦੇ ਗੱਭੇ ਹੈ। ਇਸੇ ਕਾਰਣ ਕਰ ਕੇ ਧਰਤੀ ਨੂੰ 'ਧਰਮਸਾਲ' ਆਖਿਆ ਗਿਆ।

੭. 'ਜੁਗਤਿ ਕੇ ਰੰਗ' ਦਾ ਭਾਵ ਸ੍ਰਿਸ਼ਟੀ ਵਿਚਲੇ ਨਾਮ, ਸੰਸਕਾਰ ਅਤੇ ਗਿਆਨ ਰੂਪ ਆਦਿ ਗੁਣਾਂ—ਵਸਫਾਂ ਦਾ ਪ੍ਰਤੱਖ ਵਰਣਨ ਅਤੇ ਅਸਤਿ, ਭਾਂਤਿ, ਪ੍ਰਿਯ ਰੂਪ ਜਗਤ ਦਾ 'ਸੰਗ੍ਰਹ' ਅਤੇ ਉਸ ਦੇ 'ਬਹੁਬਿਧਿ ਅਨਿਕ ਪ੍ਰਕਾਰ' ਦੇ ਜਾਤਿ ਜਿਣਸ ਤੋਂ ਹੈ।

੮. ਧਰਮਰਾਇ ਦੇ ਦਰਬਾਰ ਵਿਚ ਹਰੇਕ ਜੀਵ ਦੇ ਕਰਮਾਂ ਅਨੁਸਾਰ ਵਿਚਾਰ ਹੋਣੀ ਅਤੇ ਉਸ ਦੀ ਸਭਾ ਦੇ ਪੈਂਚ ਗੁਰਸਿਖ ਬਣਨੇ (ਜਿਨ੍ਹਾਂ ਦਾ ਸ੍ਰਿਸ਼ਟੀ ਦੇ ਕਰਮ ਵਿਚਾਰਨ ਵਿਚ) ਧਰਮਰਾਇ ਜਿੰਨਾ ਹੀ ਅਧਿਕਾਰ ਨੀਯਤ ਕੀਤਾ ਗਿਆ ਹੈ ਇਹ ਸਭ ਕੁਝ 'ਧਰਮ ਖੰਡ' ਦੇ ਅੰਦਰ ਹੀ ਹੈ।

੯. ਦਰਗਾਹ ਵਿਚ ਨਦਰੀ (ਵਾਹਿਗੁਰੂ) ਦੀ ਕਿਰਪਾ ਨਾਲ ਲੌਕਿਕ ਧਰਮ ਸਭਾ ਵਾਂਗ 'ਧਰਮ ਲੋਕ' ਦੇ ਸਭਨਾਂ ਪੈਂਚਾਂ ਅਤੇ ਅਧਿਕਾਰੀਆਂ ਦੇ ਤਿਲਕ ਲਗਦੇ ਹਨ, ਇਸ ਲਈ ਪੰਚ ਪੁਰਖ ਕੇਵਲ 'ਸਭਾ ਸੱਦ' ਹੀ ਨਹੀਂ ਹੁੰਦੇ ਸਗੋਂ ਅਧਿ-ਕਾਰੀਆਂ ਦੇ ਰੂਪ ਵਿਚ ਭੀ ਸੁਭਾਇਮਾਨ ਹੁੰਦੇ ਹਨ।

੧੦. ਭਾਵੇਂ ਕੋਈ ਕਿਤਨਾ ਹੀ ਅਪਣੇ ਆਪ ਨੂੰ ਸੁਕ-ਰਮੀ ਅਤੇ ਸੁਪਾਤਰ ਮੰਨਦਾ ਫਿਰੇ, ਹਰ ਇਕ ਦਾ ਓਥੇ ਲੇਖਾ ਹੋਣਾ ਹੈ ਅਤੇ ਚੰਗੇ ਬੁਰੇ ਦਾ ਨਿਰਨਾ ਭੀ ਓਥੇ ਹੀ ਹੋਣਾ ਹੈ ਕਿ ਕੌਣ ਸੁਕਰਮੀ ਅਤੇ ਕੌਣ ਕੁਕਰਮੀ ਹੈ।

੧੧. ਭੂ ਲੋਕ ਵਿਚ ਰਹਿਣ ਵਾਲੀਆਂ ਜੂਨਾਂ ਦੀ ਬਾਣੀ 'ਪ੍ਰਾ, ਪਸ਼ਯੰਤੀ, ਮੱਧਮਾ ਤੇ ਵੈਖਰੀ ਹੋਣ ਕਰ ਕੇ ਇਸ ਦੀ ਮੁਦ੍ਰਾ 'ਭੂਚਰੀ' ਹੈ, ਜੋ 'ਪ੍ਰਾ' ਦਾ ਹੀ ਭੇਦ ਹੈ। ਇਤਿ ਧਰਮ ਪਰਬ।

# ਗਿਆਨ ਪਰਬ

## ਪਉੜੀ

"ਧਰਮ ਖੰਡ ਕਾ ਏਹੋ ਧਰਮੁ ॥ ਗਿਆਨ ਖੰਡ ਕਾ ਆਖਹੁ ਕਰਮ ॥ ਕੇਤੇ ਪਵਣ ਪਾਣੀ ਬੈਸੰਤਰ ਕੇਤੇ ਕਾਨ੍ ਮਹੇਸ ॥ ਕੇਤੇ ਬ੍ਰਹਮੇ ਘਾੜਤਿ ਘੜੀਐ ਰੂਪ ਰੰਗ ਕੇ ਵੇਸ ॥ ਕੇਤੀਆ ਕਰਮ ਭੂਮੀ ਮੇਰ ਕੇਤੇ ਕੇਤੇ ਧੂ ਉਪਦੇਸ ॥ ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ ॥ ਕੇਤੇ ਸਿਧ ਬੁਧ ਨਾਥ ਕੇਤੇ ਕੇਤੇ ਦੇਵੀ ਵੇਸ ॥ ਕੇਤੇ ਦੇਵ ਦਾਨਵ ਮੁਨਿ ਕੇਤੇ ਕੇਤੇ ਰਤਨ ਸਮੁੰਦ ॥ ਕੇਤੀਆ ਖਾਣੀ ਕੇਤੀਆ ਬਾਣੀ ਕੇਤੇ ਪਾਤ ਨਰਿੰਦ ॥ ਕੇਤੀਆ ਸੁਰਤੀ ਸੇਵਕ ਕੇਤੇ ਨਾਨਕ ਅੰਤੁ ਨ ਅੰਤੁ ॥ ੩੫ ॥

### ਪਦ ਅਰਥ–

ਕਰਮ = ਵੇਰਵਾ, ਤਰਤੀਬ, ਕ੍ਰਮ। ਮਹੇਸ = (ਮਹਾ + ਈਸ) ਸ਼ਿਵ। ਘਾੜਤਿ ਘੜੀਅਹਿ = ਉਤਪੰਨ ਕੀਤੇ ਜਾਂਦੇ ਹਨ। ਕਰਮ ਭੂਮੀ = ਕਰਮ ਕਰਨ ਦੇ ਲੋਕ, ਕਰਮ ਮੰਡਲ। ਮੇਰ = ਪਹਾੜ, ਇਸ ਤੋਂ ਉਪਲੱਛਤ ਸੁਮੇਰੁ। ਧੂ = ਧ੍ਰੂ ਨ ਚੱਲਣ ਵਾਲੇ ਲੋਕ (ਬ੍ਰਹਮੰਡਾਂ ਦੇ ਧੁਰੇ)। ਉਪਦੇਸ– (ਉਪ + ਦੇਸ) = ਛੋਟੇ ਦੇਸ (ਛੋਟੇ ਧ੍ਰੂ)। ਧਰਮ =

ਆਚਾਰ, ਬਿਉਹਾਰ ।। ਇੰਦ = ਇੰਦ੍ਰ । ਸੂਰ = ਸੂਰਜ । ਬੁਧ = ਗਿਆਨ ਵਾਨਾਂ ਦੀ ਇਕ ਜੂਨੀ । ਦਾਨਵ = (ਦਨੁ ਧਾਤੂ ਪੀੜਾ ਅਰਥ ਵਾਲੇ ਤੋਂ) ਦੁਖਦਾਈ, ਦੇਵਤਿਆਂ ਦੇ ਵੈਰੀ–ਦੈਂਤ ਜੂਨੀ । ਪਾਤ ਨਰਿੰਦ = ਪਾਤਰਾਂ ਦੇ ਰਾਜੇ– ਗਾਉਣ ਵਾਲੇ ਅਤੇ ਨਿਰਤ ਕਰਨ ਵਾਲੇ–ਗੰਧ੍ਰਬ ਅਤੇ ਕਿੰਨਰ ਆਦਿ ਦੇਵਤੇ । ਸੁਰਤੀ = ਗਿਆਨ ਦੀਆਂ ਪੁਸਤਕਾਂ ।

ਅਰਥ–

'ਧਰਮ ਖੰਡ' ਦਾ ਉਪਰ ਆਖਿਆ ਹੋਇਆ, ਆਚਾਰ ਵਰਤੋਂ ਅਤੇ ਬਿਉਹਾਰ ਇਹ ਹੈ । ਹੁਣ 'ਗਿਆਨ ਖੰਡ' ਦਾ ਸਮਾਚਾਰ ਵੇਰਵੇ ਨਾਲ ਆਖਦੇ ਹਾਂ । ਉਥੇ (ਗਿਆਨ ਮੰਡਲ ਵਿਚ) ਕਿਤਨੇ ਹੀ ਪਵਣ, ਵਰਣ, ਅਗਨੀ ਦੇਵਤਾ, ਕ੍ਰਿਸ਼ਨ ਤੇ ਸ਼ਿਵਜੀ ਹਨ । ਕਿਤਨੇ ਹੀ ਰੂਪ ਰੰਗ ਦੇ ਬਾਣਿਆਂ ਵਾਲੇ ਬ੍ਰਹਮੇ ਪੈਦਾ ਹੁੰਦੇ ਹਨ, ਕਿਤਨੇ ਹੀ ਕਰਮਾਂ ਦੇ ਮੰਡਲ ਸੁਮੇਰ, ਕਿਤਨੇ ਹੀ ਧ੍ਰੂ ਤੇ ਕਿਤਨੇ ਹੀ 'ਉਪ ਧ੍ਰੂ' ਅਰਥਾਤ ਛੋਟੇ ਧ੍ਰੂ ਹਨ । ਕਿਤਨੇ ਹੀ ਇੰਦ੍ਰ, ਚੰਦ, ਸੂਰਜ, ਮੰਡਲ, ਦੇਸ, ਦੇਵਤੇ, ਦੈਂਤ, ਮੁਨੀ ਅਤੇ ਕਿਤਨੇ ਹੀ ਰਤਨਾ ਦੇ ਭਰੇ ਸਮੁੰਦ੍ਰ ਹਨ । ਕਿਤਨੀਆਂ ਹੀ ਖਾਣੀਆਂ, ਬਾਣੀਆਂ, ਗੰਧ੍ਰਬ, ਕਿੰਨਰ ਅਤੇ ਉਨ੍ਹਾਂ ਦੇ ਰਾਜੇ ਹਨ । ਕਿਤਨੀਆਂ ਹੀ ਗਿਆਨ ਦੀਆਂ ਪੁਸਤਕਾਂ ਅਤੇ ਸੇਵਕ ਲੋਕ ਹਨ । ਇਨ੍ਹਾਂ ਦਾ ਅੰਤ ਨਹੀਂ ਪਾ ਸਕੀਦਾ ।

ਵਿਚਾਰ–

੧. ਏਸ ਪਰਵ ਵਿਚ ਵਾਹਿਗੁਰੂ ਦੀ ਰਚਨਾ ਨੂੰ ਅਣਗਿਣਤ ਦੱਸ ਕੇ ਉਸਦੀ ਬੇਅੰਤਤਾ ਸਿੱਧ ਕੀਤੀ ਹੈ, ਸੋ

ਵਾਹਿਗੁਰੂ ਦੇ ਗਿਆਨ ਦੀ ਅਵਧੀ ਦਾ ਅਭਾਵ ਕਥਨ ਹੋਣ ਕਰ ਕੇ 'ਨਿਰ ਅਤਿਸ਼ੈ ਤਾ' ਅਧਿਕਰਣ ਦੇ ਅੰਦਰ 'ਗਿਆਨ' ਖਰਵ ਸਮਝਣਾ ਚਾਹੀਏ।

੨. ਗਿਆਨ ਖੰਡ ਓਹ ਲੋਕ ਹੈ ਜਿਸ ਵਿਚ ਜੋਤੀ ਤੱਤ ਪ੍ਰਧਾਨ ਅਤੇ ਪ੍ਰਿਥਵੀ ਆਦਿ ਗੌਣ (ਸਹਾਇਕ) ਹੋਣ ਕਰ ਕੇ ਓਥੇ ਰਹਿਣ ਵਾਲੇ ਜੀਵਾਂ ਦੇ ਸਰੀਰ ਅਗਨੀ ਦੇ ਅਤੇ ਸੂਖਮ, ਹੁੰਦੇ ਹਨ। ਬਾਣੀ ਭੀ ਪ੍ਰਿਥਵੀ ਲੋਕ ਵਾਲੀ ਨਹੀਂ, ਕਿੰਤੂ ਦਿੱਬਯ (ਨੂਰੀ) ਹੁੰਦੀ ਹੈ, ਖਾਣੀਆਂ ਭੀ ਅੰਡਜ ਜੇਰਜ, ਉਤਭਿਜ, ਸ੍ਵੇਤਜ ਤੋਂ ਭਿੰਨ ਬੇਅੰਤ ਹਨ, ਏਸੇ ਲਈ ਓਥੇ ਪ੍ਰਚੰਡ ਅਰਥਾਤ ਤਿੱਖਾ ਪ੍ਰਕਾਸ਼ ਹੈ। ਅਤੇ ਓਥੇ ਰਹਿਣ ਵਾਲੇ ਆਤਮਾ ਦੇਵਤੇ ਅਤੇ ਸਿੱਧ ਬੁੱਧ ਆਦਿ ਦਿੱਬ ਦ੍ਰਿਸ਼ਟੀ ਵਾਲੀਆਂ ਜੂਨਾਂ ਹਨ, ਜਿਨਾਂ ਦੀ ਮੁੱਦ੍ਰਾ ਖੇਚਰੀ ਹੈ।

੩. ਓਹ ਅਸਥਾਨ ਪ੍ਰਿਥਵੀ ਲੋਕ ਤੋਂ ਉਚੇਰਾ ਤੇ ਨਿਰਾਲਾ, ਧਰਮ ਲੋਕ ਤੋਂ ਵੀ ਉਤਮ ਹੈ। ਭੂ ਲੋਕ ਦੇ ਜੀਵਾਂ ਵਾਂਗ ਲੇਖਾ ਦੇਣ ਵਾਲਾ, ਜਮ ਕੀ ਸਰਕਾਰ ਵਿਚ ਫਸਣ ਵਾਲਾ, ਅਤੇ ਨਿਤ ਉਤਪੱਤੀ ਵਿਨਾਸ ਵਾਲਾ ਇਹ ਨਹੀਂ ਹੈ। ਓਥੇ ਅਸੰਖਾਂ ਹੀ ਵਾਯੂ ਅਗਨੀ ਆਦਿ ਦੇਵਤੇ ਅਤੇ ਕ੍ਰਿਸ਼ਨ ਆਦਿ ਅਵਤਾਰ, ਬ੍ਰਹਮਾ ਤੇ ਸ਼ਿਵ ਆਦਿ ਸ਼ਕਤੀਆਂ ਦੀ ਬਣਤ ਬਣਦੀ ਹੈ। ਇਸ ਦੇ ਵਾਸੀ ਭੂ ਲੋਕ ਵਾਂਗ ਇਕ ਪ੍ਰਕਾਰ ਦੀ ਮੁਕਤੀ (ਸਲੋਕ ਅਥਵਾ ਸਰੂਪ ਆਦਿ) ਨੂੰ ਪ੍ਰਾਪਤ ਹੋਏ ਹੋਏ ਭੀ ਬਹੁਤੇ ਚਿਰ ਪਿਛੋਂ ਆਵਾਗਉਣ ਵਿਚ ਫੇਰ ਆਉਂਦੇ ਹਨ। ਅਤੇ ਪ੍ਰਲਯ ਜਾਂ ਮਹਾਂ ਪ੍ਰਲਯ ਦੇ ਸਮੇਂ ਉਨ੍ਹਾਂ ਲੋਕਾਂ ਦਾ ਅੰਤ ਹੋ ਜਾਣਾ ਹੈ। ਇਸ ਲਈ ਉਨ੍ਹਾਂ ਲੋਕਾਂ ਵਿਚ

ਪ੍ਰਵੇਸ਼ ਕਰਨ ਵਾਲੇ ਜੀਵਾਂ ਦਾ ਉਤਪੱਤੀ ਅਤੇ ਬਿਨਾਸ ਹੋਣਾ ਜ਼ਰੂਰੀ ਹੈ ।

੪. ਓਸ ਲੋਕ ਦੀਆਂ ਖਾਣੀਆਂ ਅਤੇ ਬਾਣੀਆਂ ਭੀ ਏਸ ਲੋਕ ਨਾਲੋਂ ਵਿਲੱਛਣ ਹੋਣ ਕਰ ਕੇ ਗਿਆਨ ਦੀਆਂ ਮੁਦ੍ਰਾਂ ਵਾਂਗ ਹੀ ਸੂਖਮ ਹੋਣੀਆਂ ਚਾਹੀਦੀਆਂ ਹਨ । ਇਸੇ ਕਰ ਕੇ ਉਨ੍ਹਾਂ ਦਾ ਅਸਥੂਲ ਸਰੀਰ, ਵਿਸ਼ੇ ਅਤੇ ਸੁਖ ਦੁਖ ਆਦਿ ਫਲ ਦਾ ਉਪ ਭੋਗ ਉਨ੍ਹਾਂ ਲੋਕਾਂ ਨੂੰ ਨ ਹੋਣ ਕਰ ਕੇ ਓਥੇ ਕਰੋੜਾਂ ਹੀ ਆਨੰਦ ਦਾ ਹੋਣਾ ਲਿਖਿਆ ਹੈ । ਜੋ ਪ੍ਰਿਥਵੀ ਲੋਕ ਨਾਲੋਂ ਕਈ ਗੁਣਾਂ ਵਿਸ਼ੇਸ਼ ਹੈ ।

੫. ਕਈ ਧ੍ਰੂਆਂ ਦਾ ਭਾਵ ਇਹ ਹੈ ਕਿ ਓਥੇ ਹੋਰ ਬ੍ਰਹਮੰਡ, ਵਿਲੱਛਣ ਦੇਸ਼,ਕਈ ਉਦਾਲੇ ਘੁੰਮਣ ਵਾਲੇ ਉਪ ਦੇਸ਼ ਛੋਟੇ ੨ ਮੰਡਲ ਅਤੇ ਧ੍ਰੂ ਹੋਰ ਭੀ ਅਸੰਖ ਹਨ ।

ਇਤੀ ਗਿਆਨ ਪਰਬ ।

ਸਮੁੱਚੇ ਪਰਬ—

ਗਿਆਨੀਆਂ ਅਤੇ ਸਿੱਧਾਂ, ਤਪੱਸੀਆਂ ਅਤੇ ਮੁਖੀ ਦੇਵਤਿਆਂ ਦੀ ਗੜ੍ਹੀ, ਕਰਮ ਧਰਮ ਅਤੇ ਪ੍ਰਕ੍ਰਿਤੀ (ਰਜੋ ਪ੍ਰਧਾਨ) ਹੋਣ ਕਰ ਕੇ ਇਹ ਮੰਡਲ ਮਿਸ੍ਰਤ ਹੀ ਹੈ । ਇਸ ਲਈ "ਗਿਆਨ ਖੰਡ ਮੈ ਗਿਆਨ ਪ੍ਰਚੰਡ" ਆਖਣ ਤੋਂ ਗਿਆਨ ਪਰਬ ਦੇ ਵਿਆਖਿਆਨ ਦਾ ਉਪਸੰਹਾਰ ਸਮਝਣਾ । ਅਤੇ ਇਸ ਦੇ ਨਾਲ ਮਿਲਵਾਂ ਹੀ 'ਸਰਮ ਖੰਡ' ਦਾ ਉਪਕ੍ਰਮ ਹੈ । ਸੋ ਸਮੁਚੇ ਪਰਬ ਚਲਿਆ ।

"ਗਿਆਨ ਖੰਡ ਮਹਿ ਗਿਆਨ ਪਰਚੰਡੁ। ਤਿਥੈ ਨਾਦ ਬਿਨੋਦ ਕੋਡ ਅਨੰਦੁ ਸਰਮ ਖੰਡ ਕੀ ਬਾਣੀ ਰੂਪੁ। ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ। ਤਾ ਕੀਆ ਗਲਾ ਕਥੀਆ ਨਾ ਜਾਹਿ। ਜੇ ਕੋ ਕਹੈ ਪਿਛੈ ਪਛੁਤਾਇ। ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ। ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ ੩੬।'

ਪਦ ਅਰਥ–

ਪਰਚੰਡ = ਤਿੱਖਾ, ਬਹੁਲਤਾ ਵਾਲਾ, ਵਿਸ਼ੇਸ਼। ਬਿਨੋਦ (ਬਿ+ਨੁਦ+ਅਣ = ਜੋ ਬਹੁਤ ਪ੍ਰੇਰੇ ਯਾ ਖਿਚੇ) = ਖੁਸ਼ੀ ਦੇਣ ਵਾਲਾ। ਕੋੜ = ਕ੍ਰੋੜਾਂ। ਸਰਮ ਖੰਡ = ਤਿਤਿਖਿਆ ਤਪੋ ਮੰਡਲ। ਰੂਪੁ = ਪ੍ਰਕਾਸ਼। ਨਿਰਮਲ। ਅਨੂਪ = ਉਪਮਾ ਤੋਂ ਰਹਿਤ। ਸੁਰਤਿ = ਸਾਮਾਨਯ ਚੇਤਨਾ। ਮਤਿ = ਵਿਸ਼ੇਸ਼ ਬੁਧਿ। ਮਨ = ਮਨਨ ਕਰਨ ਦੀ ਸ਼ਕਤੀ। ਬੁਧਿ = ਅਨਭਵ ਦਾ ਕਾਰਯ ਸਤ-ਅਸਤ ਦਾ ਨਿਰਣਾ ਕਰਣ ਵਾਲੀ ਆਤਮ ਸ਼ਕਤੀ। ਸਿੱਧ = ਸਿੱਧੀਆਂ ਨੂੰ ਪ੍ਰਾਪਤ ਹੋਈ ੨ ਇਕ ਜੂੰਨੀ। ਸੁਧਿ = ਗਿਆਨ, ਮਤੀ। ਗੰਮਤਾ, ਪੌਂਹਚ।

ਅਰਥ–

ਗਿਆਨ ਮੰਡਲ ਵਿਚ ਵਿਸ਼ੇਸ਼ ਗਿਆਨ ਹੈ। ਓਥੇ ਕ੍ਰੋੜਾਂ ਹੀ ਨਾਦ, ਖੁਸ਼ੀਆਂ ਅਤੇ ਅਨੰਦ ਹਨ। ਤਪੋ ਮੰਡਲ ਦੀ ਬਾਣੀ ਪ੍ਰਕਾਸ਼ ਅਥਵਾ ਨੂਰੀ (ਸੁੱਧ) ਹੈ। ਓਥੇ ਅਤਿ ਅਦਭੁਤ

ਸ੍ਰਿਸ਼ਟੀ ਦੀ ਉਤਪਤੀ ਹੁੰਦੀ ਹੈ। ਉਨ੍ਹਾਂ ਆਤਮਾਵਾਂ ਦੀਆਂ ਗੱਲਾਂ ਆਖਣ ਵਿਚ ਨਹੀਂ ਆਉਂਦੀਆਂ ਜੇ ਕੋਈ ਆਖੇ ਤਾਂ ਫੇਰ ਪਛਤਾਉਂਦਾ ਹੀ ਹੈ। ਓਥੇ (ਸ੍ਰਿਸ਼ਟੀ ਦੀ) ਚੇਤਨਾ, ਵਿਸ਼ੇਸ਼ ਗਿਆਨ, ਮਨ ਅਤੇ ਬੁਧਿ ਦੀ ਸ੍ਰਿਸ਼ਟੀ ਹੁੰਦੀ ਹੈ। ਓਥੇ ਹੀ ਦੇਵਤਿਆਂ, ਸਿੱਧਾਂ ਦੀ ਮਤੀ ਪੈਦਾ ਹੁੰਦੀ ਹੈ।

ਵਿਚਾਰ—

੧. ਇਸ ਪਰਬ ਵਿਚ ਗਿਆਨ ਅਤੇ 'ਸ੍ਰਮ' ਦਾ ਗੂੜ੍ਹਾ ਸੰਬੰਧ ਹੋਣ ਕਰ ਕੇ ਗਿਆਨ ਅਤੇ ਕਰਮ ਦੇ ਸਮੁਚੇ ਤੋਂ ਗਿਆਨ ਪੂਰਬਕ ਤਪ ਸਾਧਨ ਜੋਗੀਆਂ ਅਤੇ ਘਾਲ ਘਾਲਣ ਵਾਲੇ ਮੰਡਲ ਦੀ ਪ੍ਰਾਪਤੀ ਦਾ ਵਰਣਨ ਹੋਣ ਕਰ ਕੇ 'ਸਮੁਚੇ ਪਰਬ' ਸਮਝਣਾ।

੨. 'ਸਰਮ ਖੰਡ' ਤੋਂ ਭਾਵ ਤਪ ਆਦਿ ਘਾਲਣਾ ਘਾਲ ਕੇ 'ਗਿਆਨ ਖੰਡ' ਵਾਸੀਆਂ ਤੋਂ ਉਚੇਰੇ ਲੋਕ ਵਿਚ ਗਈਆਂ ਹੋਈਆਂ ਆਤਮਾਵਾਂ ਦਾ ਮੰਡਲ ਹੈ। ਉਸ ਲੋਕ ਦੀਆਂ ਰੂਹਾਂ ਇਛਾਚਾਰੀ, ਦੇਹਾਂ ਵਾਯੂ ਦੀਆਂ ਅਤੇ ਬਾਣੀ ਅਤਿਸ਼ੇ ਪ੍ਰਕਾਸ਼ ਦੀ ਹੋਣ ਕਰ ਕੇ ਕਰਮ-ਧਰਮ ਦਾ ਅਧਿਕਾਰ ਉਨ੍ਹਾਂ ਮੁਕਤ ਆਤਮਾਵਾਂ ਨੂੰ ਨਹੀਂ ਹੈ। ਕੇਵਲ ਅਤਿਸ਼ੇ ਸੁਖ ਦਾ ਭੋਗ ਹੀ ਓਥੇ ਹੈ। ਇਸੇ ਕਰ ਕੇ ਇਸ ਲੋਕ ਦੀ ਬਾਣੀ ਵਿਚ ਉਸ ਲੋਕ ਦੀਆਂ ਗੱਲਾਂ ਆਖੀਆਂ ਨਹੀਂ ਜਾਂਦੀਆਂ। ਅਤੇ ਉਸ ਲੋਕ ਦੀ ਮੁਦ੍ਰਾ ਸਬਦ ਦੀ ਨਹੀਂ, ਕਿੰਤੂ ਪ੍ਰਚੰਡ ਪ੍ਰਕਾਸ਼ ਦੀ ਹੋਣ ਕਰ ਕੇ "ਚਾਚਰੀ" ਆਖੀ ਜਾਂਦੀ ਹੈ।

੩. ਉਸ ਲੋਕ ਵਿਚ ਮੁਖ ਦੇਵਤੇ, ਸਿੱਧ ਅਤੇ ਘਾਲ ਘਾਲਣ ਵਾਲੇ ਮਹਾਂ ਤਪੱਸੀ ਜਾਂਦੇ ਹਨ। ਇਸ ਕਰ ਕੇ ਉਨ੍ਹਾਂ

ਦੇ ਪ੍ਰਵੇਸ਼ ਨੂੰ ਉਨ੍ਹਾਂ ਦੀ "ਅਚਰਜ ਘਾੜਤ" ਹੋਣੀ ਆਖਿਆ ਗਿਆ। ਅਤੇ ਓਥੇ ਤਕ ਸੁਰੱਤਿ-ਮੰਡਲ, ਮਨੋ ਮੰਡਲ ਅਤੇ ਵਿਗਿਆਨ ਮੰਡਲ ਤਥਾ ਦੇਵ ਮੰਡਲ ਦੀ ਦਿੱਬ ਪ੍ਰਕ੍ਰਿਤੀ ਵਾਲੀ ਉਤਪੱਤੀ ਅਥਵਾ ਬਣਾਉਟ (ਘਾੜਤ) ਬਣਨੀ ਆਖੀ ਗਈ ਹੈ।

੪. 'ਸੁਰਤਿ' ਦਾ ਭਾਵ ਜੀਵਾਂ ਦੀ ਚੇਤਨਾ, 'ਮਤਿ' ਦਾ ਭਾਵ ਵਿਸ਼ੇਸ਼ ਗਿਆਨ, 'ਮਨ' ਦਾ ਭਾਵ ਮਨਨ ਕਰਨ ਵਾਲੀ ਆਤਮਾ ਦੀ ਬ੍ਰਿਤੀ (ਹਿਰਨਜਗਰਭ), 'ਬੁਧਿ' ਦਾ ਭਾਵ ਉਨਮਨਿ ਬ੍ਰਿਤੀ ਅਤੇ "ਸੁਰ ਆਦਿ ਦੀ ਸੁਧ" ਦਾ ਭਾਵ ਦੈਵੀ ਸ਼ਕਤੀ ਦਾ ਪ੍ਰਕਾਸ ਸਮਝਣਾ ਚਾਹੀਏ।

੫.ਪਰਾਰਧ ਕਾਲ ਤਕ(੧੦੦੦੦੦੦੦੦੦੦੦੦੦੦੦੦੦੦) ਅਰਥਾਤ ੧ ਪਦਮ ਬਰਸ ਦੀ ਆਰਜਾ ਏਸ ਲੋਕ ਦੀ ਹੈ। ਅਤੇ ੨ ਪਦਮ ਬਰਸ ਦੀ ਦੂਜੇ ਉਪਰਲੇ ਅਣਡਿਠੇ ਜਗਤ ਦੀ ਹੈ। ਅੰਤ ਨੂੰ ਏਸ ਦਾ ਭੀ ਬਿਨਾਸ਼ ਹੋ ਜਾਂਦਾ ਹੈ। ਇਸ ਲਈ ਇਸਦੀ ਘਾੜਤ ਹੋਣ ਦਾ ਕਥਨ ਠੀਕ ਹੈ। ਭਾਵੇਂ ਇਸ ਦੀ ਘਾੜਤ ਨਿੱਤ ਨਹੀਂ ਹੁੰਦੀ। ਅਤੇ ਇਹ ਮੰਡਲ ਭਾਵੇਂ ਹੇਠਲਿਆਂ ਮੰਡਲਾਂ ਨਾਲੋਂ ਉੱਤਮ ਹੈ। ਪਰੰਤੂ 'ਕਰਮ ਖੰਡ' ਨਾਲੋਂ ਘਟੀਆ ਹੋਣ ਕਰ ਕੇ ਇਸਨੂੰ ਸਿੱਧਾਂ, ਅਤੇ ਮੁਖ ਦੇਵਤਿਆਂ ਦਾ ਲੋਕ ਹੀ ਆਖਿਆ ਗਿਆ। ਇਤੀ ਸਮੁੱਚੇ ਪਰਬ।

---

# (੨੧) ਅਣਡਿਠੇ ਜਗਤ ਦੇ ਅਧਿਕਰਣ ਅੰਤਰਿਗਤਿ-ਨਿਜਘਰ ਪ੍ਰਕਰਣ

ਹੁਣ ਇਕ ਪਰਬ ਵਿਚ 'ਅਮਰਾਪਦ' ਅਤੇ 'ਸਚ ਖੰਡ' ਦੋ ਅੰਸ ਕਰ ਕੇ ਨਿਜਘਰ ਦਾ ਵਰਣਨ ਕਰਦੇ ਹਨ ਜੋ ਉਕਤ ਅਧਿਕਰਣ ਵਿਚ ਸ਼ਿਰੋਮਣੀ ਪ੍ਰਕਰਣ ਹੈ । ਇਹ ਦੋਵੇਂ ਅੰਸ ਤੱਤ ਗਿਆਨ ਵਿਸਯਕ ਹੋਣ ਕਰ ਕੇ ਵਾਸਤਵ ਵਿਚ ਇਕੋ ਹੀ ਹਨ । ਪਰ ਪੂਰਬ ਤੇ ਅਮਰ ਦਾ ਭੇਦ ਹੋਣ ਕਰ ਕੇ 'ਕਰਮ ਖੰਡ' ਪਹਿਲਾਂ ਅਤੇ 'ਸਚ ਖੰਡ' ਪਿਛੋਂ ਲਿਖਿਆ ਹੈ ਅਤੇ ਪਰਸਪਰ ਸਮ ਅਧਿਕਰਣਕ ਹੋਣ ਕਰ ਕੇ ਇਕੋ ਪਉੜੀ ਵਿਚ ਕਥੇ ਗਏ ਹਨ ।

**ਕਰਮ ਖੰਡ ਕੀ ਬਾਣੀ ਜੋਰੁ ॥ ਤਿਥੈ ਹੋਰੁ ਨ ਕੋਈ ਹੋਰੁ ॥ ਤਿਥੈ ਜੋਧ ਮਹਾ ਬਲ ਸੂਰ ॥ ਤਿਨ ਮਹਿ ਰਾਮੁ ਰਹਿਆ ਭਰਪੂਰ॥ਤਿਥੈ ਸੀਤੋ ਸੀਤਾ ਮਹਿਮਾ ਮਾਹਿ ॥ ਤਾ ਕੇ ਰੂਪ ਨ ਕਥਨੇ ਜਾਹਿ ॥ ਨ ਓਹਿ ਮਰਹਿ ਨ ਠਾਗੇ ਜਾਹਿ ॥ ਜਿਨ ਕੈ ਰਾਮੁ ਵਸੈ ਮਨ ਮਾਹਿ ॥ ਤਿਥੈ ਭਗਤ ਵਸਹਿ ਕੇ ਲੋਅ ॥ ਕਰਹਿ ਅਨੰਦੁ ਸਚਾ ਮਨਿ ਸੋਇ॥ ਸਚ ਖੰਡਿ ਵਸੈ ਨਿਰੰਕਾਰੁ ॥ ਕਰਿ ਕਰਿ ਵੇਖੈ ਨਦਰਿ ਨਿਹਾਲ ॥ ਤਿਥੈ ਖੰਡ ਮੰਡਲ ਵਰਭੰਡ ॥ ਜੇ ਕੋ ਕਥੈ ਤ ਅੰਤ ਨ**

ਅੰਤ ॥ ਤਿਥੈ ਲੋਅ ਲੋਅ ਆਕਾਰ ॥ ਜਿਵ ਜਿਵ ਹੁਕਮ ਤਿਵੈ ਤਿਵ ਕਾਰ ॥ ਵੇਖੈ ਵਿਗਸੈ ਕਰਿ ਵੀਚਾਰੁ॥ ਨਾਨਕ ਕਥਨਾ ਕਰੜਾ ਸਾਰੁ ।੩੭॥

ਪਦ ਅਰਥ–

ਕਰਮ ਖੰਡ = ਬਖਸ਼ਿਸ਼ ਦਾ ਮੰਡਲ = ਮੁਕਤਿ ਮੰਡਲ, ਅਮਰਾਪਦ, ਸੰਤ ਮੰਡਲ। ਜੋਰੁ = ਬਲ, ਕਲਾ। ਹੋਰੁ = ਰੋੜ, ਰੋਕ ॥ ਮਹਾ ਬਲ ਸੂਰ = ਮਹਾ ਬਲੀ ਸੂਰਮੇ। ਭਰਪੂਰ = ਵਿਆਪਕ, ਵਸਿਆ ਹੋਇਆ। ਸੀਤੋ ਸੀਤਾ = (ਇਤਰੇਰ ਦ੍ਵੰਦ ਸਮਾਸ) ਸ਼ਾਂਤੀ ਹੀ ਸ਼ਾਂਤੀ ਸਤ ਗੁਣ । ਮਹਿਮਾ = ਵਡਿਆਈ ਸੋਭਾ। ਭਗਤਿ ਵਸੈ ਭਗਤਾਂ ਦੀ ਵਸਤੀ। ਲੋਅ = ਲੋਕ, ਦੇਸ। ਸਚ ਖੰਡ = ਸਹਜ ਮੰਡਲ, ਨਿਰੰਕਾਰ ਦਾ ਦੇਸ। ਨਿਰੰਕਾਰੁ = (ਨਿਰ+ਓਅੰਕਾਰ) ਸ੍ਰੂਪ ਤੋਂ ਰਹਿਤ। ਭਾਵ–ਸੰਸਾਰੀ ਰੂਪ ਧਾਰਨ ਤੋਂ ਪਹਿਲਾਂ ਸਹਜ ਸ੍ਰੂਪ ਵਿਚ ਇਸਥਿਤ। ਅਰਥਾਤ ਵਾਹਿਗੁਰੂ। ਲੋਅ ਲੋਅ = ਭਿੰਨ ਭਿੰਨ ਲੋਕ। ਆਕਾਰ = ਵਜੂਦ, ਹਸਤੀ। ਵਿਗਸੈ = ਪ੍ਰਸੰਨ ਹੁੰਦਾ ਹੈ । ਸਾਰ = ਲੋਹਾ ਭਾਵ ਕਠਿਨ। ਵਰਭੰਡ = (ਬ੍ਰਹਮ+ਅੰਡ) ਬ੍ਰਹਮ ਦੀ ਪੈਦਾਇਸ਼ ਜੋ ਅੰਡੇ ਦੀ ਸ਼ਕਲ ਵਿਚ। ਅਤੇ ਜਿਸ ਵਿਚ ਘੱਟ ਤੋਂ ਘੱਟ ਇਕ ਸੂਰਜ-ਇਕ ਚੰਦ ਸਹਿਤ ਤਾਰਿਕਾ ਮੰਡਲ ਅਸੰਖਾਂ ਹੀ ਧਰਤੀਆਂ, ਦੋ ਧ੍ਰੂ ਨੌ ਖੰਡ ਅਤੇ ਤ੍ਰਿੰਨ ਲੋਕ ਹੋਣ।

ਅਰਥ–

੧. ਬਖਸ਼ਿਸ਼ ਦੇ ਖੰਡ(ਮੁਕਤ ਮੰਡਲ) ਦੀ ਬਾਣੀ ਕਲਾ ਹੈ, ਉਥੇ ਹੋਰ ਕੋਈ ਰੋਕ ਨਹੀਂ, ਉਥੇ ਜੋਧੇ ਅਤੇ ਮਹਾਬਲੀ

ਸੂਰਮੇ ਜਾਂਦੇ ਹਨ, ਉਨ੍ਹਾਂ ਵਿਚ ਅਕਾਲ ਪੁਰਖ ਬਸਦਾ ਹੈ ਉਥੇ ਸੱਤ ਗੁਣ ਦੀ ਸੋਭਾ ਵਿਚ ਓਹ ਲੀਨ ਹੋਏ, ਹੋਏ ਹਨ, ਉਨ੍ਹਾਂ ਦੇ ਸਰੂਪ ਆਖੇ ਨਹੀਂ ਜਾਂਦੇ, ਨਾ ਓਹ ਮਰਦੇ ਹਨ ਨਾ ਹੀ ਠਗੇ ਜਾਂਦੇ ਹਨ, ਜਿਨ੍ਹਾਂ ਦੇ ਮਨ ਵਿਚ ਅਕਾਲ ਪੁਰਖ ਬਸਦਾ ਹੈ। ਉਥੇ ਭਗਤਾਂ ਦੇ ਬਸਣ ਦਾ ਲੋਕ ਹੈ, ਆਨੰਦ ਮਾਣਦੇ ਹਨ, ਕਿਉਂਕਿ ਉਨਾਂ ਦੇ ਮਨ ਵਿਚ ਓਹ ਸੱਚ ਬਸ ਰਹਿਆ ਹੈ।

੨. ਸੱਚ ਖੰਡ ਅਰਥਾਤ ਅਨਾਹਤ ਮੰਡਲ ਵਿਚ ਵਾਹਿਗੁਰੂ ਹੀ ਬਸਦਾ ਹੈ ਅਤੇ ਕ੍ਰਿਪਾ ਦੀ ਨਦਰ (ਸ੍ਰਿਸਟੀ ਤੇ) ਕਰ ਕਰਕੇ ਦੇਖ ਰਹਿਆ ਹੈ। ਉਥੇ ਖੰਡਾਂ, ਮੰਡਲਾਂ, ਅਤੇ ਬ੍ਰਹਮੰਡਾਂ, ਦਾ ਜੇ ਕੋਈ ਕਥਨ ਕਰਨ ਲਗੇ ਤਾਂ ਕੋਈ ਅੰਤ ਨਹੀਂ ਆਉਂਦਾ। ਉਥੇ ਭਿੰਨ ੨ ਮੰਡਲਾਂ ਦੇ ਆਕਾਰ ਹਨ ਜਿਵੇਂ ੨ ਉਸਦੀ ਵਿਚਾਰ ਕਰਦਾ ਹੈ, ਇਸ ਗਲ ਦਾ ਕਥਨ ਕਰਨਾ ਲੋਹੇ ਸਮਾਨ ਕਰੜਾ ਹੈ ਭਾਵ ਕਠਨ ਹੈ।

ਵਿਚਾਰ—

੧. ਏਸ ਖੰਡ ਵਿਚ ਮੁਕਤੇ (ਬਖਸ਼ੇ ਹੋਏ) ਜਿਨ੍ਹਾਂ ਨੂੰ ਸਿਮਰਨ ਦੇ ਸਦਕੇ ਉਨਮਨਿ ਅਵਸਥਾ ਪ੍ਰਾਪਤਿ ਹੋ ਚੁਕੀ ਹੈ, ਕਥਨ ਕੀਤੇ ਗਏ। ਅਤੇ ਸੱਚ ਖੰਡ ਵਾਸੀ ਅਕਾਲ ਪੁਰਖ ਵਿਚ ਉਹ ਸਮਾਏ ਹੋਏ ਹੋਣ ਕਰਕੇ ਉਨਾਂ ਦੇ ਨਾਲ ਲਗਦੇ ਅਗੋਚਰ ਮੰਡਲ-ਸੱਚ ਖੰਡ ਦਾ ਵਰਣਨ ਕਰਕੇ ਇਹ 'ਅਮਰਾ ਪਦ' ਪਰਵ ਸਮਝਣਾ।

੨. ਪੂਰਨ ਮੁਕਤੀ ਮੰਡਲ, ਜਿਥੇ ਪੂਰਨ ਸਿਖ ਹੀ ਜਾ ਸਕਦੇ ਹਨ। ਉਹ 'ਕਰਮ ਖੰਡ' ਕਹਾਉਂਦਾ ਹੈ। ਏਥੇ ਸੰਤ, ਭਗਤ, ਜੋਧੇ ਹੀ ਜਾ ਸਕਦੇ ਹਨ। ਭਾਵ-ਸਿੱਧ ਅਤੇ (ਮੁਖ ਦੇਵਤੇ)

ਭੀ ਇਸ ਪਦ ਨੂੰ ਪ੍ਰਾਪਤਿ ਨਹੀਂ ਕਰ ਸਕਦੇ। ਜੋ 'ਸੰਤ ਮੰਡਲ ਕਾ ਨਹੀਂ ਬਿਨਾਸੁ' ਅਤੇ 'ਨਾ ਉਹਿ ਮਰਹਿ ਨ ਠਾਗੇ ਜਾਹਿ' ਅਨੁਸਾਰ ਇਸ ਮੰਡਲ ਵਿਚ ਗੁਰਮੁਖਾਂ ਦਾ ਪ੍ਰਵੇਸ਼ ਤਾਂ ਹੁੰਦਾ ਹੈ। ਪਰ, ਉਸਦਾ ਕਦੇ ਭੀ ਅਭਾਵ ਨਾ ਹੋਣ ਕਰਕੇ, ਉਥੇ ਪੌਹੁਚੇ ਸੰਤਾਂ, ਭਗਤਾਂ ਦਾ ਮਰਨਾ ਨਹੀਂ ਹੁੰਦਾ। ਅਤੇ ਨਾਹੀ ਓਥੇ ਮਾਇਆ ਦੀ ਸਹਾਰ ਲਗ ਸਕਦੀ ਹੈ। ਇਸ ਲਈ ਉਹ ਮੋਹਤ ਨਾ ਹੋਣ ਕਰਕੇ ਠੱਗੇ ਨਹੀਂ ਜਾ ਸਕਦੇ। ਏਸੇ 'ਅਮਰਾ ਪਦ' ਰੂਪ 'ਭਗਤ ਬਸਤੀ' ਨੂੰ ਗੁਰਬਾਣੀ ਵਿਚ ਇਉਂ ਲਿਖਿਆ ਹੈ:-

"ਬੇਗਮ ਪੁਰਾ ਸਹਰ ਕੋ ਨਾਉ। ਦੂਖ ਅੰਦੋਹ ਨਹੀਂ ਤਿਹ ਠਾਉ। ਨ ਤਸਵੀਸ ਖਿਰਾਜ ਨ ਮਾਲ। ਖਉਫ ਨ ਖਤਾ ਨ ਤਰਸ ਜਵਾਲ।੧। ਅਬ ਮੋਹਿ ਖੂਬ ਵਤਨ ਗਹ ਪਾਈ। ਊਂਹਾਂ ਖੈਰ ਸਦਾ ਮੇਰੇ ਭਾਈ ੧। ਰਹਾਉ। ਕਾਇਮ ਦਾਇਮੁ ਸਦਾ ਪਾਤਿਸਾਹੀ। ਦੋਮ ਨ ਸੇਮ ਏਕ ਸੋ ਆਹੀ।੨। ਅਬਾਦਾਨ ਸਦਾ ਮਸਹੂਰ। ਊਹਾ ਗਨੀ ਬਸਹਿ ਮਾਮੂਰ।੩। ਤਿਉ ਤਿਉ ਸੈਲ ਕਰਹਿ ਜਿਉ ਭਾਵੈ ਮਹਿਰਮ ਮਹਲ ਨ ਕੋ ਅਟਕਾਵੈ।੪। ਕਹਿ ਰਵਿਦਾਸ ਖਲਾਸ ਚਮਾਰਾ। ਜੋ ਹਮ ਸਹਰੀ ਸੋ ਮੀਤ ਹਮਾਰਾ।' ਏਸੇ ਨੂੰ ਮੁਕਤ ਅਸਥਾਨ ਪਰਮ ਪਦ, ਪੂਰਨ ਪਦ, ਅਤੇ 'ਸਗਲ ਮਨੋਰਥ ਪੁੰਨਿਆ ਅਮਰਾ ਪਦ ਪਾਇਆ' ਅਨੁਸਾਰ 'ਅਮਰਾ ਪਦ' ਆਖਿਆ ਜਾਂਦਾ ਹੈ।

੩. ਕਈ ਅਗਿਆਨੀ 'ਸੀਤੋ ਸੀਤਾ' ਦਾ ਅਰਥ ਕੋਈ ਦੋ ਭਗਤ ਅਤੇ ਕਈ ਸੰਪ੍ਰਦਾਈ ਲੋਕ ਇਸਦਾ-ਅਰਥ 'ਸੀਤਾ ਮਾਈ' ਆਦਿ ਭੀ ਕਰਿਆ ਕਰਦੇ ਹਨ ਮਗਰ ਇਹ ਸਭ ਅਰਥ ਪ੍ਰਕਰਣ ਅਤੇ ਸਿਧਾਂਤ ਤੋਂ ਵਿਰੁਧ ਹੋਣ ਕਰਕੇ ਅਸੰਗਤ

ਹੀ ਹਨ। ਇਸ ਲਈ ਇਸ ਨੂੰ ਉਕਤ ਸਮਾਸ ਮੰਨਕੇ 'ਸਾਂਤੀ ਹੀ ਸਾਂਤੀ' ਇਹੋ ਅਰਥ ਕਰਨਾ ਠੀਕ ਹੈ।

੪. ਜੋਧੇ ਅਤੇ ਭਗਤਾਂ ਦਾ ਏਸ ਲੋਕ ਵਿਚ ਜਾਣਾ ਇਸ ਲਈ ਹੁੰਦਾ ਹੈ ਕਿ ਇਹ ਆਪਣੇ ਚਿਤ ਨੂੰ ਏਕਾਗ੍ਰ ਕਰਕੇ ਪੂਰਨ ਪਰਣਿਧਾਨ ਦੁਆਰਾ ਵਾਹਿਗੁਰੂ ਦੇ ਆਪਣੇ ਆਪ ਨੂੰ ਸਮਰ-ਪਣ ਕਰਦੇ ਹਨ। ਸਿੱਧ ਅਤੇ ਗਿਆਨੀ ਲੋਕ ਘਟੀਆ ਸਾਧਨਾ ਅਤੇ ਘਟੀਆ-ਆਦਰਸ਼ ਰਖਦੇ ਹਨ। ਇਸ ਲਈ ਉਹ ਏਸ ਪਦ ਨੂੰ ਹਾਸਿਲ ਨਹੀਂ ਕਰ ਸਕਦੇ। ਏਸ ਨੂੰ ਭਗਤ ਅਤੇ ਜੋਧੇ-ਸ਼ਹੀਦ ਹੀ ਪੁੱਜ ਸਕਦੇ ਹਨ। ਓਥੇ ਕਲਾ ਦੀ ਬਾਣੀ ਹੈ। ਅਰਥਾਤ ਉਨ੍ਹਾਂ ਦਾ ਬੋਲਣਾ, ਸਮਝਣਾਂ ਅਤੇ ਆਨੰਦ ਭੋਗ ਆਦਿ ਬਿਉਹਾਰ ਸਤ ਸ਼ਬਦ ਦੁਆਰਾ ਹੀ ਹੁੰਦਾ ਹੈ। ਇਸਤੋਂ ਅਰਥ ਕਰ ਕੇ ਇਹ ਭੀ ਜਾਣਿਆ ਗਿਆ ਕਿ ਉਨ੍ਹਾਂ ਦੀਆਂ ਦੇਹਾਂ ਅਥਵਾ ਸੁਰੂਪ ਭੀ ਸ਼ਬਦ ਮੈ ਅਥਵਾ ਕਲਾ ਰੂਪ ਹੀ ਹਨ। ਅਤੇ ਉਨ੍ਹਾਂ ਦੀ ਬ੍ਰਿਤੀ ਦੀ ਮੁੰਦ੍ਰਾ ਭੀ 'ਉਨਮਨਿ'–(ਸੁਧ ਅਥਵਾ ਸਹਜ) ਦੀ ਹੈ।

੬. ਉਹ ਅਕਾਲ ਪੁਰਖ ਦੇ ਦੁਆਰੇ ਖੜੇ ਸਨਮੁਖ ਅਰਥਾਤ ਲਿਵ ਦੁਆਰਾ ਉਸ ਦੇ ਮੰਡਲ ਵਿਚ ਲੀਨ ਹੋਏ ੨ ਹਨ। ਜੇ ਅਕਾਲ ਪੁਰਖ ਨੂੰ ਭਾਵੇ ਤਾਂ ਉਸਦੀ ਆਗਿਆ ਨਾਲ "ਗੁਰਮੁਖਿ ਆਵੈ ਜਾਇ ਨਿਸੰਗ" ਅਨੁਸਾਰ ਮ੍ਰਿਤ-ਮੰਡਲ ਵਿਚ ਵਿਸ਼ੇਸ਼ ਪ੍ਰਯੋਜਨ ਨੂੰ ਲੈ ਕੇ ਉਹ ਮਹਾਨ ਆਤਮਾਂ ਪ੍ਰਗਟ ਹੋ ਸਕਦੀਆਂ ਅਤੇ ਹੁੰਦੀਆਂ ਹਨ। ਜੈਸੇ "ਹੇਮ ਕੂਟ" ਪਰਬਤ ਤੇ ਤਪ ਕਰ ਕੇ ਮੁਕਤ ਮੰਡਲ ਬਾਸੀ ਹਜ਼ੂਰ ਗੁਰੂ ਗੋਬਿੰਦ ਸਿੰਘ ਜੀ "ਹਮ ਇਹ ਕਾਜ ਜਗਤ ਮੋ ਆਏ। ਧਰਮ ਹੇਤ ਗੁਰਦੇਵ

ਪਠਾਏ। ਧਰਮ ਚਲਾਵਨ ਸੰਤ ਉਬਾਰਨ। ਦੁਸ਼ਟ ਸਭਨ ਕਉ ਮੂਲ ਉਪਾਰਨ।" ਅਨੁਸਾਰ ਏਸ ਜਗਤ ਵਿਚ ਪ੍ਰਗਟੇ।

੭. ਹੋੜ ਨ ਹੋਣ ਦਾ ਭਾਵ ਦੇਸ, ਕਾਲ ਵਸਤੂ ਅਤੇ ਬਿਘਨ ਦੀ ਅਪੇਖਿਆ (ਸੰਬੰਧ) ਉਹ ਨੂੰ ਨਹੀਂ ਹੈ।

ਸਚ ਖੰਡ ਦੀ ਵਿਚਾਰ–

੧. ਜੋ ਹਰ ਕਾਲ, ਹਰ ਦੇਸ ਅਤੇ ਹਰ ਵਸਤੂ ਵਿਚ ਪਰਿ ਪੂਰਨ ਅਤੇ ਅਸਤੀ, ਤਾਂਤੀ, ਪ੍ਰੇਯ, ਅਤੇ ਨਾਮ ਰੂਪ ਸ੍ਰਿਸ਼ਟੀ ਵਿਚ ਅਨੁਗਤ ਹੋਵੇ ਉਹ ਸੱਤ ਅਥਵਾ ਸਚਿ ਹੈ। ਉਸਦਾ ਮੰਡਲ ਭੀ ਸੱਚਾ ਹੋਣ ਕਰ ਕੇ "ਸਚ ਖੰਡ" ਕਹਾਉਂਦਾ ਹੈ। ਉਹ ਸ੍ਰਿਸਟੀ ਬਣਨ ਤੋਂ ਪਹਿਲਾਂ ਭੀ ਸੱਚ ਸੀ, ਮੱਧ ਕਾਲ ਵਿਚ ਭੀ ਸੱਚ ਹੈ। ਅਤੇ ਅੰਤ ਨੂੰ ਅਰਥਾਤ ਸ੍ਰਿਸਟੀ ਦੇ ਨਾਮ ਤੋਂ ਪਿਛੋਂ ਭੀ ਰਹੇਗਾ, ਜੋ ਅਗੇ ਭੀ ਸਦਾ ਇਕੋ ਰੂਪ ਵਿਚ ਸੀ ਅਤੇ ਅੱਗੇ ਨੂੰ ਭੀ ਇਕੋ-ਸਹਜ ਰੂਪ ਵਿਚ ਰਹੇਗਾ। ਸ੍ਰਿਸਟੀ ਰਚਨਾ ਦੇ ਸਮੇਂ ਭੀ ਉਹ ਤਟਸਥ (ਨਿਰਲੇਪ) ਰਹਿ ਕੇ ਓਸਾ ਹੀ ਇਕ ਰਸ, ਸਹਜ ਵਿਚ ਰਹਿੰਦਾ ਹੈ। ਜਿਵੇਂ ਸਮੁੰਦ੍ਰ ਵਿਚੋਂ ਲਹਿਰਾਂ ਉਠਦੀਆਂ ਹੋਈਆਂ ਉਸ ਨੂੰ ਖੇਚਲ ਨ ਦੇ ਕੇ ਉਸ ਦੇ ਸਹਜ ਨੂੰ ਵਿਗਾੜ ਨਹੀਂ ਸਕਦੀਆਂ, ਓਵੇਂ ਹੀ ਇਕ ਤੋਂ ਅਨੇਕ ਰੂਪ ਧਾਰਕੇ ਸ੍ਰਿਸ਼ਟੀ ਰੂਪ ਹੋਇਆ ਹੋਇਆ ਭੀ ਉਸਤੋਂ ਨਿਰਲੇਪ ਰਹਿੰਦਾ ਹੈ। ਏਸੇ ਕਰ ਕੇ ਸ੍ਰੀ ਗੁਰੂ ਬਾਣੀ ਵਿਚ ਓਸਨੂੰ "ਅਪਣੀ ਮਾਇਆ ਆਪਿ ਪਸਾਰੀ ਆਪੇ ਦੇਖਣਹਾਰਾ। ਨਾਨਾ ਰੂਪ ਧਰੇ ਬਹੁ ਰੰਗੀ ਸਭ ਤੇ ਰਹੈ ਨਿਆਰਾ" ਕਰ ਕੇ ਲਿਖਿਆਂ ਹੈ। ਅਜਿਹੇ ਗੁਣ-ਕਰਮ ਵਾਲੇ ਨੂੰ ਹੀ "ਆਦਿ ਸਚੁ ਜੁਗਾਦਿ ਸਚੁ ਹੈ ਭੀ ਸਚੁ। ਨਾਨਕ ਹੋਸੀ ਭੀ ਸਚੁ" ਆਦਿ

ਮਹਾ ਵਾਕਾਂ ਵਿਚ "ਸਚੁ" ਆਖਿਆ ਗਿਆ । ਓਸੇ ਦੇ ਅਸਥਾਨ ਨੂੰ ਹੀ "ਨਿਹਚਲ ਅਸਥਾਨ" ਜਾਂ "ਸਚਿਖੰਡ" ਆਖਿਆ ਗਿਆ ਹੈ। ਉਹ ਭਾਵੇਂ ਅਪਣੇ ਵਿਆਪਕ ਰੂਪ ਵਿਚ ਹੋਵੇ, ਭ ਵੇਂ ਪਰਿਛਿੰਨ (ਮੂਰਤੀਮਾਨ) ਰੂਪ ਵਿਚ ਹੋਵੇ। ਅਰਥਾਤ ਬ੍ਰਹਮੰਡੀ ਰੂਪ ਵਿਚ ਪ੍ਰਕਾਸ਼ਮਾਨ ਹੋਣ ਕਰ ਕੇ ਉਸ ਨੂੰ 'ਸਚ ਖੰਡ' ਅਤੇ ਪਿੰਡ ਅੰਦਰ ਜੋਤਿ ਦੇ ਆਧਾਰ ਨੂੰ "ਦਸਮ ਦੁਆਰ" ਕਰ ਕੇ ਕਥਨ ਕੀਤਾ ਗਿਆ ਹੈ।

੨. ਉਸਦੇ ਸ੍ਰੂਪ ਵਿਚ ਖੰਡ, ਮੰਡਲ ਅਤੇ ਆਦਿ ਸ੍ਰਿਸ਼ਟੀ ਦਾ ਆਕਾਰ ਮੂਲ ਬੀਜ ਰੂਪ ਤੇ ਹੈ। ਜੇ ਇਉਂ ਨ ਹੋਵੇ ਤਾਂ ਪਿਛੋਂ ਪ੍ਰਗਟ ਕਿਉਂ ਹੋਵੇ। ਸੋ ਜਿਸ ਪ੍ਰਕਾਰ ਮਿੱਟੀ ਵਿਚ ਘੜੇ ਦੇ ਅਵਜਵ ਹੋਣ ਕਰ ਕੇ ਉਸ ਵਿਚ ਘੜੇ ਦਾ ਪ੍ਰਾਗਭਾਵ ਹੈ, ਪਰ ਉਹ ਅਵਯਵ ਮਿੱਟੀ ਨੂੰ ਖੇਚਲ ਨਹੀਂ ਦਿੰਦੇ, ਸਗੋਂ ਉਸਦੇ ਰੂਪ ਨੂੰ ਪ੍ਰਗਟ ਕਰਨਹਾਰੇ ਬਣਦੇ ਹਨ। ਉਸੇ ਪ੍ਰਕਾਰ ਵਾਹਿਗੁਰੂ ਦੇ ਸ੍ਰੂਪ ਵਿਚ ਸ੍ਰਿਸਟੀ ਰਚਨਾ ਦਾ ਸ੍ਰਭਾਵ, ਸੱਤਾ, ਨੀਯਤੀ ਅਤੇ ਸੂਖਮ ਆਕਾਰ ਅਨੰਤ ਹੀ ਹਨ। ਪਰ ਉਹ ਉਸ ਦੀ ਸਹਿਜ ਅਥਵਾ ਸ੍ਰੂਪ ਵਿਚ ਪਰਿਣਾਮ ਆਦਿ ਵਿਕਾਰ ਨਹੀਂ ਪੈਦਾ ਕਰਦੇ। ਸਗੋਂ ਉਸਦੇ ਧਰਮ ਦਾ ਪਰਿਣਾਮ ਅਰਥਾਤ ਅਸਚਰਜਤਾ ਦੇ ਪ੍ਰਗਟ ਕਰਨਹਾਰੇ ਹੁੰਦੇ ਹਨ।

੩. ਏਸ ਮੰਡਲ ਦੀ ਬਾਣੀ 'ਅਨਹਤ' ਕਲਾ ਦੀ ਅਤੇ ਮੁੱਦ੍ਰਾ 'ਅਗੋਚਰੀ' ਹੈ। ਇਸਨੂੰ ਸਤਿਗੁਰਾਂ ਨੇ 'ਅਗਮ ਰੂਪ ਕਾ ਮਨ ਮਹਿ ਥਾਨਾ। ਗੁਰ ਪ੍ਰਸਾਦਿ ਕਿਨੈ ਵਿਰਲੈ ਜਾਨਾ ॥੧। ਸਹਿਜ ਕਥਾ ਕੇ ਅੰਮ੍ਰਿਤ ਕੁੰਟਾ। ਜਿਸਹਿ ਪਰਾਪਤਿ ਤਿਸੁ ਲੈ ਭੁੰਚਾ ॥੧॥ ਰਹਾਉ। ਅਨਹਤ ਬਾਣੀ ਥਾਨੁ ਨਿਰਾਲਾ। ਤਾਕੀ

ਧੁਨਿ ਮੋਹੈ ਗੋਪਾਲਾ ॥੨॥ ਤਹਿ ਸਹਿਜ ਅਖਾਰੇ ਅਨੇਕ ਅਨੰਤਾ । ਪਾਰਬ੍ਰਹਮ ਕੇ ਸੰਗੀ ਸੰਤਾ ॥੨॥ ਹਰਖ ਅਨੰਤ ਸੋਗੁ ਨਹੀ ਬੀਆ ॥ ਸੋ ਘਰੁ ਗੁਰਿ ਨਾਨਕ ਕਉ ਦੀਆ ॥੪॥ ਪਨਾ "ਤਹ ਪਾਵਸ ਸਿੰਧੁ ਧੂਪ ਨਹੀਂ ਛਹੀਆ ॥ ਤਹਿ ਉਤਪਤਿ ਪਰਲਉ ਨਾਹੀ ॥ ਜੀਵਨ ਮਿਰਤੁ ਸੂਖੁ ਦੁਖੁ ਬਿਆਪੇ ਸੁੰਨ ਸਮਾਧਿ ਦੋਊ ਤਹਿ ਨਾਹੀ"।੧। .............. ਅਰਧ ਉਰਧ ਦੋਊ ਤਹਿ ਨਾਹੀ ਰਾਤਿ ਦਿਨਸੁ ਤਹਿ ਨਾਹੀ। ਜਲੁ ਨਹੀ ਪਵਨੁ ਪਾਵਕੁ ਫੁਨਿ ਨਾਹੀ ਸਤਿਗੁਰੁ ਤਹਾ ਸਮਾਹੀ ॥੨॥ "ਅਗਮ ਅਗੋਚਰ ਰਹੈ ਨਿਰਾਲਾ ਗੁਰ ਕ੍ਰਿਪਾ ਤੇ ਲਹੀਐ। ਕਹੁ ਕਬੀਰ ਬਲਿ ਜਾਉ ਗੁਰ ਅਪੁਨੇ ਸਤਿ ਸੰਗਤਿ ਮਿਲ ਰਹੀਐ" ॥੩॥ ਇਤਿ ਆਦਿ ਕਰਕੇ ਖੋਲ ੨ ਕੇ ਲਿਖਿਆ ਹੈ।

੪. "ਜਿਵ ਜਿਵ ਹੁਕਮ" ਦਾ ਭਾਵ ਇਹ ਹੈ ਕਿ ਉਸ ਨੇ ਉਦੋਂ ਹੀ ਹੁਕਮ ਕਰ ਦਿੱਤਾ ਹੈ, ਜਦੋਂ "ਕੀਤਾ ਪਸਾਉ ਏਕੋ ਕਵਾਉ।" ਕਰ ਕੇ ਸ੍ਰਿਸ਼ਟੀ ਦੀ ਰਚਨਾ ਕੀਤੀ ਸੀ। ਅਤੇ ਅਪਣੀ ਕੀਤੀ ਹੋਈ ਨੂੰ ਦੇਖਦਾ ਅਤੇ ਪ੍ਰਸੰਨ ਹੁੰਦਾ ਹੈ।

੫. ਸੱਚ ਖੰਡ ਵਿਚ ਰਹਿਣ ਦਾ ਭਾਵ ਇਹ ਨਹੀਂ ਕਿ ਉਹ ਇਸ ਲੋਕ ਵਿਚ ਨਹੀ ਹੈ, ਸਗੋਂ ਇਹ ਹੈ ਕਿ ਓਹ ਸਰਵ ਵਿਆਪੀ ਹੁੰਦਾ ਹੋਇਆ ਭੀ ਕੇਂਦਰੀ ਅਸਥਾਨ ਵਿਚ ਆਦਿ ਜੁਗਾਦਿ ਤੋਂ ਸਹਿਜ ਸਰੂਪ ਵਿਚ ਅਤੇ ਸਾਧ ਸੰਗਤਿ ਵਿਚ ਪ੍ਰਗਟ ਪਹਾੜੇ ਪ੍ਰਤੱਖ ਹੁੰਦਾ ਹੈ।

੬. ਏਸ ਮੰਡਲ ਵਿਚ 'ਪਾਰਬ੍ਰਹਮ ਕੇ ਸੰਗੀ ਸੰਤਾ' ਆਦਿ ਤੋਂ ਭਾਵੇਂ ਮੁਕਤ ਅਥਵਾ ਪੂਰਨ ਗੁਰਮੁਖਾਂ ਦਾ ਅਕਾਲ ਪੁਰਖ ਦੀ ਆਗਿਆ ਨਾਲ ਸਹਿਜ ਅਵਸਥਾ ਅਥਵਾ ਉਸ

ਅਗੰਮ ਪੂਲੇ ਦਾ ਆਨੰਦ ਪ੍ਰਾਪਤ ਕਰਨ ਲਈ ਪ੍ਰਵੇਸ਼ ਹੁੰਦਾ ਹੈ। ਮਗਰੋਂ ਉਸ ਮੰਡਲ ਨੂੰ ਪਰਾਪਤ ਕਰਨਾ ਮੁਕਤ ਪੁਰਸ਼ਾਂ ਦਾ ਆਦਰਸ਼ ਅਥਵਾ ਨਿਸ਼ਾਨਾ ਨਹੀਂ, ਕਿਉਂ ਕਿ ਸਾਧਨਾ ਕਰ ਕ ਤਾਂ 'ਕਰਮ ਖੰਡ' ਦੀ ਪ੍ਰਾਪਤੀ ਤਕ ਹੀ ਜੀਵ ਦੀ ਗਤੀ ਹੈ। ਅਗਮ ਅਗੋਚਰ ਦਾ ਪ੍ਰਵੇਸ਼ ਕੇਵਲ ਅਕਾਲ ਪੁਰਖ ਦੀ ਕਿਰਪਾ ਕਰ ਕੇ ਉਨ੍ਹਾਂ ਦੇ ਸੋਲ ਕਰਨ ਲਈ ਹੈ। ਨਾਲੇ ਓਥੇ ਦੇ ਵਾਸੀ ਵਾਹਿਗੁਰੂ ਦੇ ਸ੍ਵਰੂਪ ਵਿਚ ਸਨਮੁਖ ਰਹਿਣ ਕਰ ਕੇ, ਮੁਕਤ ਆਤਮਾ ਦਾ ਮੁਕਤੀ ਲਈ ਓਥੇ ਜਾਣਾ ਨਿਸ ਪ੍ਰਯੋਜਨ ਹੈ ਅਤੇ ਅਜੇਹੀ 'ਅਨਹਤ ਸੁੰਨ' ਦੀ ਅਵਸਥਾ ਨੂੰ ਪ੍ਰਾਪਤ ਹੋਣਾ ਮੁਕਤੀ ਨਾਲੋਂ ਵਿਲੱਖਣ ਹੈ।

੭. 'ਵੇਖੈ ਵਿਗਸੈ' ਦਾ ਭਾਵ ਜੋਗੀਆਂ ਦੇ ਸੁੰਨ ਵਾਂਗ ਅਥਵਾ ਵੇਦਾਂਤੀਆਂ ਦੇ ਬ੍ਰਹਮ ਵਾਂਗ ਅਣਹੋਇਆ ਜਿਹਾ ਨਹੀਂ ਕਿੰਤੂ 'ਠਾਕਰ ਹਮਰਾ ਸਦ ਬੋਲੰਤਾ' ਅਨੁਸਾਰ ਅਪਣੀ ਪਰਜਾ ਨੂੰ ਰਚ ਕੇ ਵੇਖਦਾ ਵਿਗਸਦਾ ਰੱਖਿਆ ਕਰਦਾ ਪਾਲਦਾ ਅਤੇ ਉਸ ਸਬੰਧੀ ਹਰੇਕ ਤਰ੍ਹਾਂ ਦੀ ਵਿਚਾਰ ਕਰਦਾ ਹੈ।

ਇਤਿ ਸਚ ਖੰਡ ਪਰਬ ਸਮਾਪਤ।

---

# (੨੨) 'ਮੁੰਦਾਵਣੀ' ਅਧਿਕਰਣ ਅੰਤਰਗਤਿ 'ਨਦਰਿ ਨਿਹਾਲਤਾ' ਪ੍ਰਕਰਣ

## ਪਉੜੀ

"ਜਤੁ ਪਾਹਾਰਾ ਧੀਰਜੁ ਸੁਨਿਆਰੁ ॥ ਅਹਰਣਿ ਮਤਿ ਵੇਦੁ ਹਥੀਆਰੁ ॥ ਭਉ ਖਲਾ ਅਗਨਿ ਤਪ ਤਾਉ ॥ ਭਾਂਡਾ ਭਾਉ ਅੰਮ੍ਰਿਤ ਤਿਤੁ ਢਾਲਿ ॥ ਘੜੀਐ ਸਬਦੁ ਸਚੀ ਟਕਸਾਲ ॥ ਜਿਨ ਕਉ ਨਦਰਿ ਕਰਮੁ ਤਿਨਿ ਕਾਰ ॥ ਨਾਨਕ ਨਦਰੀ ਨਦਰਿ ਨਿਹਾਲ ॥ ੩੮ ॥

### ਪਦ ਅਰਥ–

ਜਤੁ = ਇੰਦ੍ਰੀਆਂ ਦਾ ਸੰਜਮ । ਪਾਹਾਰਾ = ਸੁਨਿਆਰ ਦੀ ਹੱਟੀ । ਅਹਰਣਿ = ਉਹ ਲੋਹਾ ਜਿਸ ਤੇ ਹਥੌੜਾ ਮਾਰ ੨ ਗਹਿਣੇ ਘੜੇ ਜਾਂਦੇ ਹਨ । ਖਲਾ = ਫੂਕਾ ਮਾਰਨ ਵਾਲਾ ਚਮੜੇ ਦਾ ਫੂਕਣਾ । ਭਾਉ = ਪ੍ਰੇਮ । ਟਕਸਾਲ = ਟਕੇ ਸ਼ਾਲਾ, ਜਿੱਥੇ ਸਿੱਕੇ ਘੜੇ ਜਾਂਦੇ ਹਨ । ਕਰਮੁ = ਬਖਸ਼ਸ਼ । ਨਿਹਾਲ = ਪਰਮ ਪ੍ਰਸੰਨ, ਕ੍ਰਿਤਾਰਥ । ਵੇਦੁ = ਗਿਆਨੁ । ਅੰਮ੍ਰਿਤ = ਨਾਮ । ਸਬਦ = ਕਲਾ ।

### ਅਰਥ–

ਸੰਜਮ ਦਾ ਪਹਾਰਾ ਪਾ ਕੇ ਧੀਰਜੁ ਨੂੰ ਸੁਨਿਆਰ ਬਣਾ ਕੇ ਬੁਧਿ ਦੇ ਐਹਰਣ ਪਰ ਵਿਗਿਆਨ ਦੇ ਹਥੌੜੇ ਨਾਲ ਪ੍ਰਮੇਸ਼ਰ

ਦੇ ਡਰ ਦਾ ਖੱਲ੍ਹਾ ਬਣਾ ਕੇ ਤਪ ਦੀ ਅਗਨੀ ਦਾ ਤਾਉ ਦੇ ਕੇ, ਪ੍ਰੇਮ ਦੀ ਕੁਠਾਲੀ ਬਣਾ ਕੇ, ਉਥੇ ਅੰਮ੍ਰਿਤ (ਸਬਦ) ਨੂੰ ਢਾਲੇ। ਭਾਵ-ਕਮਾਓ। ਸ਼ਾਂਤ ਸੰਗ੍ਰਤਿ ਰੂਪੀ ਸਚੀ ਟਕਸਾਲ ਵਿਚ ਸਬਦੁ ਰੂਪੀ ਕਲਾ ਨੂੰ ਪ੍ਰਾਪਤ ਕਰੋ। ਜਿਨਾ ਤੇ ਵਾਹਿਗੁਰੂ ਦੀ ਬਖ਼ਸ਼ਿਸ਼ ਹੁੰਦੀ ਹੈ ਉਨ੍ਹਾਂ ਨੂੰ ਇਹ ਕਾਰ ਕਰਨੀ ਮਿਲਦੀ ਹੈ। ਸਾਹਿਬ ਫੁਰਮਾਉਂਦੇ ਹਨ ਕਿ ਉਹ ਨਦਰੀ (ਅਕਾਲ ਪੁਰਖ) ਦੀ ਕ੍ਰਿਪਾ ਦ੍ਰਿਸ਼ਟੀ ਨਾਲ ਕ੍ਰਿਤਾਰਥ (ਸਫਲ) ਹੋ ਜਾਂਦੇ ਹਨ।

ਵਿਚਾਰ–

੧. ਇਸ ਵਿਚ 'ਰੂਪਕਾਲੰਕਾਰ' ਦੁਆਰਾ ਗੁਰਮਤਿ ਦੀ ਟਕਸਾਲ ਵਿਚ ਜਤੁ ਆਦਿ ਸਾਧਨਾਂ ਨਾਲ ਨਾਮ ਅੰਮ੍ਰਿਤ ਨੂੰ ਪ੍ਰਾਪਤ ਕਰ ਕੇ "ਜੇ ਕੋ ਖਾਵੈ ਜੇ ਕੋ ਭੁੰਚੈ ਤਿਸਕਾ ਹੋਇ ਉਧਾਰੋ" ਦੇ ਆਸ਼ੇ ਅਨੁਸਾਰ ਵਾਹਿਗੁਰੂ ਦੀ ਕਲਾ ਭਰਪੂਰਤਾ ਦੇ ਸਦਕੇ ਉਸ ਵਿਚ ਸਮਾ ਜਾਣਾ ਕਥਨ ਕੀਤਾ ਹੈ। ਇਹੋ ਗੁਰਸਿੱਖਾਂ ਦੀ 'ਮੁਕਤੀ' ਅਥਵਾ 'ਪਰਮ ਪਦ' ਹੈ। ਓਸੇ ਭਾਵ ਨੂੰ "ਨਾਨਕ ਨਦਰੀ ਨਦਰਿ ਨਿਹਾਲ" ਇਨ੍ਹਾਂ ਮਹਾਵਾਕਾਂ ਅਨੁਸਾਰ 'ਪਰਮ ਪੁਰਖ ਦੀ ਕ੍ਰਿਪਾ ਦ੍ਰਿਸ਼ਟੀ ਹੋਣੀ' ਇਸ ਰੂਪ ਵਿਚ ਦਰਸਾਇਆ ਗਿਆ ਹੈ। ਇਹ 'ਨਦਰਿ ਨਿਹਾਲਤਾ' ਦਾ ਅਧਿਕਰਣ ਹੈ।

੨. ਪਹਿਲੀ ਪਉੜੀ ਵਿਚ "ਸੋਚੈ ਸੋਚਿ ਨ ਹੋਵਈ", ਆਦਿ ਕਰ ਕੇ 'ਹੁਕਮ ਰਜਾਇ ਵਿਚ ਚਲਣ' ਨੂੰ ਪਰਮ ਪੁਰਸ਼ਾਰਥ (ਮੁਕਤੀ) ਦਾ ਮੁਖ ਸਾਧਨ ਦਸਿਆ ਗਿਆ ਸੀ। ਫੇਰ ਓਸੇ ਸਿਧਾਂਤ ਦਾ ਵਿਸਥਾਰ ਰੂਪ ਤੇ ਸਾਰੀ ਜਪੁਜੀ ਸਾਹਿਬ ਦਾ ਵਿਖਿਆਨ ਕਰ ਕੇ ਇਥੇ 'ਅੰਤਿਮ' ਪਉੜੀ ਵਿਚ

ਪੂਰਬੋਕਤ ਸਾਧਨ ਦਾ ਹੀ ਉਪਸੰਹਾਰ (ਸਮਾਪਤੀ) ਕੀਤਾ ਗਿਆ ਹੈ। ਕਿ ਜਤੁ ਆਦਿ ਸਹਾਇਕ ਸਾਧਨਾਂ ਦੇ ਰਾਹੀਂ ਨਾਮ-ਅੰਮ੍ਰਿਤ ਨੂੰ ਕਮਾਉਣ (ਜਪਣ) ਨਾਲ ਜਦੋਂ ਵਾਹਿਗੁਰੂ ਦੀ ਕ੍ਰਿਪਾ ਹੁੰਦੀ ਹੈ ਤਾਂ ਸਿਖ ਨਿਹਾਲ ਹੋ ਜਾਂਦਾ ਹੈ। ਭਾਵੇਂ ਵਰਤਮਾਨ ਜਨਮ ਵਿਚ ਹੀ ਨਾ ਹੋਵੇ। ਸੋ ਮੁਕਤ ਹੋਣਾ ਕੇਵਲ ਵਾਹਿਗੁਰੂ ਦੀ ਕ੍ਰਿਪਾ ਦ੍ਰਿਸ਼ਟੀ ਤੇ ਹੀ ਨਿਰਭਰ ਹੈ।

੩. "ਵੇਦੁ" ਸਬਦ 'ਇਕਬਚਨ' ਹੈ। ਇਸ ਲਈ ਇਸਦਾ ਅਰਥ "ਰਿਗੁ" ਆਦਿ ਚਾਰ ਵੇਦਾ ਨਹੀਂ, ਸਗੋਂ ਗਿਆਨ-ਵਿਗਿਆਨ ਹੈ। ਨਾਲੇ 'ਜਤੁ' ਆਦਿ ਦਾ ਸਹਚਾਰੀ 'ਵੇਦ' ਪਦ ਹੋਣ ਕਰ ਕੇ 'ਰੂਪਕਾ ਅਲੰਕਾਰ' ਨਾਲ ਉਕਤ ਪਦ ਗਿਆਨ-ਵਿਗਿਆਨ ਦਾ ਹੀ ਵਾਚਕ ਸਿੱਧ ਹੁੰਦਾ ਹੈ। ਨਹੀਂ ਤਾਂ ਵੇਦਾਂ ਦੇ ਨਾਲ 'ਜਤੁ' ਆਦਿ ਸੂਖਮ ਭਾਵਾਂ ਦਾ ਰੂਪਕ ਨਾ ਬਣਨ ਕਰ ਕੇ "ਸਹਿਚਾਰ ਭਿੰਨ" ਦੋਸ਼ ਦੀ ਪ੍ਰਾਪਤੀ ਹੋਵੇਗੀ।

੪. 'ਸਾਧਜ' ਪਦਾਰਥ ਦੀ ਵਿਆਪਤੀ ਰੂਪ ਸਹਿਜ ਸੰਬੰਧ 'ਸਾਧਨ' ਦੇ ਨਾਲ ਹੋਣ ਦਾ ਨਿਯਮ ਹੈ। ਇਸ ਲਈ 'ਸਾਧਜ' ਦੇ ਅਨੁਕੂਲ 'ਸਾਧਨ' ਚਾਹੀਏ। ਸੋ ਏਥੇ ਸ਼ਬਦ-ਕਲਾ ਦੇ ਅਨੁਰੂਪ ਹੀ ਅੰਮ੍ਰਿਤ ਰੂਪ 'ਸੱਤ ਸ਼ਬਦ' ਨੂੰ ਉਸਦਾ ਸਾਧਨ ਕਥਨ ਕੀਤਾ ਹੈ, ਜਿਸ ਤੇ 'ਅਕਲ ਕਲਾ' ਰੂਪ ਸ਼ਬਦ ਦੀ ਪ੍ਰਾਪਤੀ ਹੋਣੀ ਸਿੱਧ ਕੀਤੀ ਗਈ।

੫. ਨਾਮ ਦੇ ਜਪਣ ਦੀ ਕਾਰ ਦਾ ਮਿਲਣਾ ਭੀ ਵਾਹਿਗੁਰੂ ਦੀ ਕ੍ਰਿਪਾ ਦੇ ਅਧੀਨ ਹੈ। ਇਸ ਲਈ 'ਪਰਮ ਪਦ' ਭੀ ਕੇਵਲ ਉਸੇ ਦੇ ਨਦਰਿ ਕਰਮੁ ਦੇ ਆਧੀਨ ਕਥਨ ਕੀਤਾ

ਗਿਆ ਹੈ। ਤਾਂਤੇ "ਆਪਨ ਲੀਆ ਜੇ ਮਿਲੈ ਵਿਛੜਿ ਕਿਉ ਰੋਵੰਨਿ" ਤਥਾ "ਆਪਨ ਲੀਆ ਜੇ ਮਿਲੈ ਸਭ ਕੋ ਭਾਗਠ ਹੋਇ" ਅਨੁਸਾਰ ਇਹ ਕਾਰ ਭੀ ਓਸੇ ਦੀ ਬਖਸ਼ਸ਼ ਹੈ।

ਇਤਿ 'ਨਦਰੀ ਕਰਮ' ਪਰਬ।

ਸਲੋਕ–

"ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ। ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ। ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ। ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ। ਜਿਨੀ ਨਾਮੁ ਧਿਆਇਆ ਗਏ ਮੁਸ-ਕਤਿ ਘਾਲਿ ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ।੧।"

ਪਦ ਅਰਥ–

ਗੁਰੂ = ਪ੍ਰਕਾਸ਼ ਕਰਨ ਵਾਲਾ। ਮਹਤੁ = ਵਡੀ। ਦਿਵਸ਼ = ਦਿਨ। ਦਾਈ ਦਾਇਆ = ਬਚਿਆਂ ਦੇ ਖਡਾਵੇ ਅਤੇ ਪਾਲਕ (ਨਰ-ਮਦੀਨ) ਮੁਸਕਤਿ = ਘਾਲਣਾ।

ਅਰਥ–

ਅਧਿਆਤਮੀ ਵਾਯੂ (ਪ੍ਰਾਣ) ਗੁਰੂ ਹੈ, 'ਜਲ ਜਗਤ ਦਾ ਪਿਤਾ ਹੈ, (ਧਰਤੀ ਸਭ ਤੋਂ) ਬੜੀ ਮਾਤਾ ਹੈ। ਦਿਨ ਅਤੇ ਰਾਤ ਸਭ ਦੇ ਦਾਈ ਅਤੇ ਦਾਇਆ ਅਰਥਾਤ ਖਿਡਾਵੇ ਹਨ। ਜਿਨ੍ਹਾਂ

ਹਥਾਂ ਵਿਚ ਸੰਸਾਰ ਖੇਡ ਰਹਿਆ ਹੈ। ਜੀਵ ਚੰਗੇ-ਮਾੜੇ ਕਰਮਾਂ ਅਨੁਸਾਰ, ਜਿਨ੍ਹਾਂ ਨੂੰ ਧਰਮ ਰਾਜ ਆਪਣੇ ਹਜ਼ੂਰ ਵਿਚ ਵਿਚਾਰਦਾ ਹੈ। ਕਈ ਨੇੜੇ, ਕਈ ਦੂਰ ਹੋ ਜਾਂਦੇ ਹਨ। ਜਿਨ੍ਹਾਂ ਨੇ ਨਾਮ ਜਪਿਆ ਹੈ ਅਤੇ ਘਾਲਣਾ ਘਾਲ ਗਏ ਹਨ ਉਨ੍ਹਾਂ ਦੇ ਮੂੰਹ ਉੱਜਲੇ ਹੋਣਗੇ। ਸਗਵਾਂ ਹੋਰ ਭੀ ਕਿਤੀ ਹੀ ਦੁਨੀਆ ਉਨ੍ਹਾਂ ਦੇ ਸਦਕੇ ਛੁਟਿ ਜਾਵੇਗੀ।

ਵਿਚਾਰ–

੧. ਇਸ ਤੋਂ ਉਪਰ 'ਜਪੁ' ਬਾਣੀ ਸੰਪੂਰਣ ਹੋ ਚੁਕੀ ਹੈ। ਇਹ ਸਲੋਕ ਦੂਜੇ ਮਹੱਲੇ ਦਾ ਹੈ, ਜਿਸ ਨੂੰ ਸ੍ਰੀ ਗੁਰੂ ਅਰਜਣ ਦੇਵ ਜੀ ਮਹਾਰਾਜ ਨੇ ਮਾਝ ਦੀ ਵਾਰ ਵਿਚ ਭੀ ਲਿਖਿਆ। ਓਥੇ ਇਸ ਵਿਚ 'ਹੋਰ ਕੇਤੀ' ਇਹ ਪਾਠ ਅਧਿਕ ਹੈ। ਸਰਬ ਤੰਤ੍ਰ ਸੁਤੰਤਰ ਗੁਰੂ ਪੰਜਮ ਪਾਤਸਾਹ ਨੇ ਸ੍ਵੈਇੱਛਾ ਨਾਲ ਇਹ ਪਦ ਛਡਕੇ ਜਪ ਸਾਹਿਬ ਦੇ ਅੰਤਿ ਵਿਚ ਉਕਤ ਸਲੋਕ ਲਿਖਿਆ ਹੈ।

੨. ਇਸ ਸਲੋਕ ਉਪਰ ਜਪ ਜੀ ਸਾਹਿਬ ਦੀ ਮੁੰਦਾਵਣੀ ਜਾਂ ਭੋਗ ਪਾਇਆ ਗਿਆ ਹੈ। ਜਿਸ ਵਿਚ ਉਪਕ੍ਰਮ-ਉਪਸੰਹਾਰ ਦੀ ਰੀਤੀ ਨਾਲ ਸਾਰੀ ਬਾਣੀ ਦਾ ਸਾਰ ਜਾਂ ਨਿਬੇੜਾ ਦਸਿਆ ਹੈ। ਦੇਖੋ–ਜਪ ਜੀ ਸਾਹਿਬ ਦੇ ਆਦਿ ਵਿਚ ਜੋ 'ਆਦਿ ਸਚੁ' ਇਹ ਸ਼ਲੋਕ ਹੈ। ਜੋ ਮਃ ੫ ਦਾ ਹੈ। ਅਤੇ ਮੰਗਲ ਤੇ ਵਾਹਿਗੁਰੂ ਦੇ ਸਦਾ ਸੱਤ ਹੋਣ ਦਾ ਵਰਣਨ ਹੈ। ਇਸੇ ਕ੍ਰਮ ਅਨੁਸਾਰ ਉਸ ਵਸਤੂ ਦਾ ਉਪਕ੍ਰਮ (ਆਰੰਭਕ ਕਥਨ) ਕਹਿਕੇ ਇਸ ਸਲੋ ਕਦੀਆਂ ਅੰਤਿਮ ਦੋ ਤੁਕਾਂ ਵਿਚ ਅਰਥ (ਪ੍ਰਸੰਗ) ਸੰਗਤੀ ਦੁਆਰਾ ਵਿਧਾਨ ਕੀਤੇ ਗਏ [illegible] ਦਾ

'ਉਪਸੰਹਾਰ' (ਸਮਾਪਤੀ) ਕੀਤਾ ਗਿਆ ਹੈ। ਭਾਵ–ਸੰਸਾਰ ਦੀ ਉਤਪਤੀ ਆਦਿ ਦਾ ਵਰਣਨ ਕਰ ਕੇ ਓਸ (ਸਦਾ ਸਚੇ) ਦੇ ਨਾਮ ਜਪਣ ਨਾਲ ਮੁਕਤੀ ਦੀ ਪ੍ਰਾਪਤੀ ਦਾ ਨਿਯਮ ਕੀਤਾ ਗਿਆ ਹੈ। ਸੋ ਇਹ 'ਮੁੰਦਾਵਣੀ' ਪਰਬ ਹੈ।

੩. ਇਸ ਦੇ ਅੰਤ ਵਿਚ ੧ ਹੈ। ਜੋ ਏਸ ਦੀ ਸੰਖਿਆ ਦਾ ਭੀ ਸੂਚਕ ਹੈ ਅਤੇ ਆਦਿਲੇ ਸਲੋਕ ਦੇ ਅੰਤਿਮ ਏਕੇ ਦੀ ਸੰਖਿਆ ਦੇ ਉਪਸੰਹਾਰ ਨੂੰ ਭੀ ਜਣਾਉਂਦਾ ਹੈ।

੩. ਅਕਾਲ ਪੁਰਖ ਦੀ ਪ੍ਰੇਰਨਾ ਨਾਲ ਆਤਮ ਮੰਡਲ ਵਿਚੋਂ ਜੋ ਪਹਿਲਾਂ ਤੱਤ੍ਰ ਪੈਦਾ ਹੁੰਦਾ ਹੈ ਉਹ ਅਧਿਆਤਮ ਵਾਯੂ ਅਰਥਾਤ 'ਪ੍ਰਾਣਾਂ' ਦਾ ਮੂਲ ਹੈ। ਏਸੇ ਦੇ ਆਸਰੇ ਆਤਮ ਕਲਾ ਵਿਚੋਂ ਪ੍ਰਗਟਿਆ ਸਬਦ 'ਸੁਰਤਿ' ਨਾਲ ਸੰਜੋਗ ਕਰ ਕੇ ਉਸ ਵਿਚ ਜਾਨ ਪਾਉਂਦਾ ਹੈ। ਇਸ ਲਈ ਓਸ *ਅਧਿਆਤਮੀ ਸਬਦ ਨੂੰ 'ਗੁਰੂ' ਆਖਿਆ ਹੈ। ਪਾਣੀ ਤੋਂ ਵੀਰਯ ਅਤੇ ਉਸ ਤੋਂ ਪ੍ਰਜਨਨ ਅਰਥਾਤ ਪਰਜਾ ਦੀ ਉਤਪਤੀ ਹੋਣ ਕਰ ਕੇ ਉਸ ਨੂੰ ਜਗਤ ਦਾ 'ਪਿਤਾ' ਆਖਿਆ। ਧਰਤੀ ਜਲ ਆਦਿ ਸਭ ਤੱਤਾਂ ਦੇ ਗੁਣਾਂ ਨੂੰ ਧਾਰਨ ਕਰਦੀ ਹੋਈ ਸਰੀਰਾਂ ਦੀ ਉਤਪਤੀ, ਇਸਥਤੀ ਅਤੇ ਲਯ ਦਾ ਆਧਾਰ ਹੋਣ ਕਰ ਕੇ ਸਭ ਦੀ ਮਾਤਾ ਜਾਂ 'ਮਹਤ ਮਾਤਾ' ਕਹਿਲਾਈ ਅਤੇ ਕਾਲ ਨੂੰ ਹੋਰਨਾਂ ਤੱਤਾਂ ਅਤੇ ਉਨ੍ਹਾਂ ਦੇ ਕਾਰਜ ਰੂਪ ਜਗਤ ਦਾ ਆਧਾਰ ਰੂਪ ਸਾਧਾਰਣ ਕਾਰਨ ਹੋਣ ਕਰ ਕੇ 'ਖਿਡਾਵਾ' ਲਿਖਿਆ ਹੈ, ਜਿਸ ਦੇ ਵਡੇ ਹਿਸੇ ਦਿਨ ਅਤੇ

---

*ਆਤਮ ਮੰਡਲ ਤੋਂ ਆਇਆ ਹੋਇਆ ਅਨਹਤ ਸੁਨ ਦਾ ਬਦ।

ਰਾਤ ਪ੍ਰਸਿਧ ਹੋਣ ਕਰ ਕੇ ਦੋਹ ਅੰਸਾਂ ਦੇ ਉਪਲੱਛਣ ਰੂਪ ਤੇ ਕਥਨ ਕੀਤੇ ਗਏ। ਇਨ੍ਹਾਂ ਦੇ ਹਥਾਂ ਵਿਚ ਭਾਵ-ਸੰਜੋਗ ਵਿਜੋਗ ਆਦਿ ਵਿਆਪਾਰਾਂ (ਕ੍ਰਿਆਵਾਂ) ਵਿਚ ਜਗਤ ਦਾ ਵਰਤਾਰਾ ਹੋਣ ਕਰ ਕੇ ਉਨ੍ਹਾਂ ਵਿਚ ਖਿਡਾਵਾ ਅਤੇ ਖਿਡਾਵੀ ਦਾ ਆਰੋਪ ਕਰ ਕੇ "ਦਾਇਆ-ਦਾਈ" ਲਿਖਿਆ।

੫. "ਨੇੜੇ-ਦੂਰ" ਹੋਣ ਦਾ ਭਾਵ ਇਹ ਹੈ ਕਿ ਹਉਮੈ ਆਦਿ ਕਰਮਾਂ ਕਰ ਕੇ ਕਈ ਜੀਵ ਅਪਣੇ ਆਪ ਨੂੰ ਦੂਰ (ਵਿਥ ਤੇ) ਕਰਿ ਲੈਂਦੇ ਹਨ ਅਤੇ ਅਧਿਆਤਮੀ ਸਾਧਨਾਂ ਦੁਆਰਾ ਕਈ ਸਤਕਰਮੀ ਪੁਰਸ਼ ਆਪਣੇ ਆਪ ਨੂੰ ਅਕਾਲ ਪੁਰਖ ਦੇ ਨੇੜੇ ਲੈ ਜਾਂਦੇ ਹਨ। ਉਨ੍ਹਾਂ ਦੋਹਾਂ ਪ੍ਰਕਾਰਾਂ ਦੇ ਜੀਵਾਂ ਨੂੰ ਯਥਾ ਯੋਗ ਫਲ ਮਿਲਦੇ ਹਨ ਅਤੇ ਜ਼ਰੂਰ ਮਿਲਦੇ ਹਨ।

੬. ਇਹ ਕਰਮ ਉਨ੍ਹਾਂ ਦੀ ਆਦਲੀ ਸ੍ਰਿਸ਼ਟੀ ਹੋਣ ਤੋਂ ਪਿਛੋਂ ਤੁਰਦੇ ਹਨ. ਮੂਲ ਕਾਰਣ ਤਾਂ "ਜਹਿ ਆਪ ਰਚਿਓ ਪਰਪੰਚ ਆਕਾਰ॥ ਤਿਹੁ ਗੁਣ ਮਹਿ ਕੀਨੋ ਵਿਸਥਾਰ" ਆਦਿ ਬਚਨਾਂ ਅਨੁਸਾਰ ਵਾਹਿਗੁਰੂ ਦਾ ਆਪ ਸੰਸਾਰੀ ਰੂਪ (ਓਂਕਾਰ ਰੂਪ) ਧਾਰਨ ਕਰਨਾ ਹੈ। ਅਤੇ ਪਿਛੋਂ ਜੀਵਾਂ ਦੇ ਭਲੇ-ਬੁਰੇ ਕਰਮਾਂ ਤੋਂ "ਪਾਪ ਪੁੰਨ ਤਹਿ ਭਈ ਕਹਾਵਤ। ਕੋਊ ਨਰਕ ਕੋਊ ਸੁਰਗ ਬੰਛਾਵਤ।" ਆਦਿ ਅਨੁਸਾਰ ਪਾਪ-ਪੁੰਨ ਰੂਪੀ ਫਲ ਭੋਗ ਦਾ ਚਕ੍ਰ ਚਲਦਾ ਹੈ। ਜੋ "ਧਰਮ ਖੰਡ" ਦੇ ਅਧਿਪਤੀ 'ਧਰਮ ਰਾਜ' ਅਤੇ ਉਸਦੇ *ਪਾਰਖਦ ਅਰਥਾਤ ਪ੍ਰਵਾਣ

---

*ਸਭਾ ਸੱਦ-ਮੇਂਬਰ 'ਘੁਕੇਵਾਲਾ' ਜ਼ਿ: ਅੰਮ੍ਰਤਸਰ ਦਾ ਗੁਰਦੁਆਰਾ ਇਸਦਾ ਸਬੂਤ ਹੈ।

ਹੋਏ ਹੋਏ ੫ੰਚਾਂ ਦੀ ਪੰਚਾਇਤ ਦੇ ਨਿਰਣੇ ਕਰਨ ਤਕ ਚਲਦਾ ਰਹਿੰਦਾ ਹੈ।

੭. 'ਧਰਮ ਖੰਡ' ਤੋਂ ਉੱਪਰ "ਗਿਆਨ ਖੰਡ' ਅਤੇ 'ਸਰਮ ਖੰਡ' ਬਾਸੀ ਸਾਧਕ ਅਤੇ ਸਿੱਧ-ਬੁੱਧ ਆਦਿ ਆਤਮਾਵਾਂ ਦੇ ਮੰਡਲ ਭੀ ਅਨੰਤ ਹਨ ਜੋ 'ਧਰਮ ਖੰਡ' ਦੇ ਸੰਸਾਰ ਨਾਲੋਂ ਉੱਤਮ ਹਨ। ਉਨ੍ਹਾਂ ਤੋਂ ਭੀ ਵਿਸ਼ੇਸ਼ ਉੱਤਮ ਮੁਕਤ ਪੁਰਸ਼ਾਂ ਦਾ ਮੰਡਲ 'ਕਰਮ ਖੰਡ' ਹੈ, ਜੋ ਕੇਵਲ ਕਲਾ ਦੇ ਹੀ ਆਸਰੇ ਹੋਣ ਕਰ ਕੇ ਸਭ ਪ੍ਰਕਾਰ ਦੇ ਸੰਸਾਰਾਂ ਤੋਂ ਉਪਰਲੀ ਗਤੀ ਵਾਲਾ ਹੈ। ਅਤੇ ਉਹ "ਅਗਮ ਅਗੋਚਰ ਰਹੈ ਨਿਰਾਲਾ" ਅਰਥਾਤ ਵਾਹਿਗੁਰੂ ਦੇ ਮੰਡਲ—"ਸਚਖੰਡ" ਦੇ ਦਰ ਪਰ ਸਨਮੁਖ ਖੜਿਆਂ, ਲਿਵ ਲੀਨ ਅਰੁ ਸਮਾਇ ਹੋਇਆਂ— ਗੁਰਮੁਖਾਂ ਦਾ ਮੰਡਲ ਹੈ।

੮. ਜਿਨ੍ਹਾਂ ਨੇ ਨਾਮ ਜਪਿਆ ਉਹ "ਹਰਿ ਇਕਸੁ ਹਥਿ ਆਇਆ ਵਰਸਾਣੇ ਬਹੁਤੇਰੇ" ਅਨੁਸਾਰ ਹੋਰਨਾਂ ਨੂੰ ਉਪਦੇਸ਼ ਦੇ ਕੇ ਸੰਸਾਰ ਚਕ੍ਰ ਵਿਚੋਂ ਛੁਡਾ ਲੈਂਦੇ ਹਨ। ਇਸ ਲਈ ਕੀਤੇ ਦਾ 'ਨਾਂ ਮਿਲਣਾ' ਅਤੇ ਬਿਨਾ ਕੀਤੇ ਫਲ 'ਮਿਲ ਜਾਣਾ' ਇਹ ਦੋਸ਼ ਉਕਤ ਮਤਿ ਤੇ ਨਹੀਂ ਆ ਸਕਦਾ। ਗੁਰਮਤਿ ਦੇ ਇਤਿਹਾਸ ਵਿਚੋਂ ਇਸਦੇ ਪ੍ਰਤੱਖ ਸਬੂਤ ਮਿਲਦੇ ਹਨ। ਦੇਖੋ— ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ 'ਸੁਕੇਤ-ਮੰਡੀ ਦੇ ਰਾਜੇ ਨੂੰ ਸੁਪਨੇ ਵਿਚ ਹੀ 'ਚੰਡਾਲ' ਜਨਮ ਭੁਗਤਾ ਕੇ "ਲੇਖ ਨ ਮਿਟਿਆ ਹੇ ਸਖੀ ਜੋ ਲਿਖਿਆ ਕਰਤਾਰ" ਦਾ ਅਪਵਾਦਨ ਭੀ ਕਰ ਦਿੱਤਾ ਸੀ। ਭਲਾ ਇਹ ਤਾਂ ਕਰਤਾ ਪੁਰਖ—ਪੰਚ

ਪ੍ਰਮਾਣ ਸ੍ਰੀ ਜਗਤ ਗੁਰੂ ਨੇ ਕਲਾ ਵਰਤਾਈ ਸੀ, ਸੈਂਕੜੇ ਸਿਖਾਂ— 'ਜੰਬਰਾਂ' ਵਾਲ ਭਾ: ਸਹਬੇਗ ਸਿੰਘ ਵਰਗਿਆਂ ਨੇ ਸਹਬਾਜ ਸਿੰਘ ਵਰਗਿਆਂ ਦੇ ਮੱਥੇ ਤੇ ਹੱਥ ਧਰ ਕੇ ਮੁਸਲਮਾਨ ਹੋਣ ਦੇ ਧੁਰ ਮਸਤਕ ਲਿਖੇ ਲੇਖ ਵਿਚ ਮੇਖ ਲਾ ਦਿਤੀ ਸੀ। ਅਦ੍ਰਿਸ਼ਟ ਰੂਪ ਤੇ ਤਾਂ ਸਦਾ ਹੀ ਸ਼ਹੀਦ ਸਿੰਘ ਸੁਪਨ ਅਤੇ ਪ੍ਰਤੱਖ ਵਿਚ ਗੁਰੂ ਦੇ ਹੁਕਮ ਦੇ ਅੰਦਰ ਉਪਦੇਸ਼ ਅਤੇ ਸੰਪਤੀਆਂ ਦੀਆਂ ਦਾਤਾਂ ਬਖਸ਼ ਕੇ ਤਾਰਦੇ ਰਹਿੰਦੇ ਹਨ। ਏਸ ਵਿਚ ਸ੍ਰਧਾਵਾਨਾਂ ਦਾ ਅਨੁਭਵ ਹੀ ਪ੍ਰਮਾਣ ਹੈ।

ਇਤਿ ਮੁੰਦਾਵਣੀ ਅਧਿਕਰਣ।

ਸਮਾਪਤੀ–

ਦੋਃ– ਦੋ ਹਜ਼ਾਰ ਤੇ ਅੱਠ ਹੈ ਬਿਕ੍ਰਮ ਪ੍ਰਿਥਮ ਵਿਸਾਖ।
ਕਾਮ ਧੇਨੁ ਪਰਗਟ ਕਰੀ ਸਿਮਰ ਗੁਰਾਂ ਗੁਰ ਸਾਖਿ।੧।

ਦੋਃ– ਰਚਿ ਅਧਿਕਰਣ ਪ੍ਰਕਰਣ ਫੁਨਿ ਕਰੀ ਰਹੱਸ ਵਿਚਾਰ।
ਕਥੀ ਬਾਤ ਭਲਿ ਭਾਂਤਿ ਸਭ ਲੱਛਣ ਬੰਨਗ ਧਾਰ।੨।

ਦੋਃ– ਅਲੰਕਾਰ, ਦਰਸ਼ਨ ਸਭੇ ਵਿਆਕਰਣ ਦਾ ਮੂਲ।
ਤਰਕ ਮਿਮਾਂਸਾ ਜੋਗ ਵਿਧਿ ਰਹਿਣ ਸਦਾ ਅਨੁਕੂਲ।੩।

ਦੋਃ– ਗੁਰਮੁਖਿ ਵਾਚਣ ਸਦ ਸੁਖੀ ਹਿਰਦੇ ਜਿਨ੍ਹਾਂ ਵਿਗਾਸ।
ਸਾਕਤ ਮੂਰਖ ਜਨ ਸਦਾ ਦੁਖੀਏ ਰਹਿਣ ਉਦਾਸ ੪।

ਦੋਃ– ਆਪਹੁ ਕਛੂ ਨ ਜਾਣਦਾ ਗੁਣਾ ਦੋਸ਼ਾਂ ਦੀ ਸਾਰ।
ਸੋਇ ਬਾਤ ਸਗਲੀ ਬਣੀ ਜੋਇ ਕਰੀ ਕਰਤਾਰ।੫।

ਦੋਃ– ਗੁਰ ਪਰਮੇਸ਼ਰ ਚਰਨ ਵਿਚ ਕਾਮਧੇਨ ਦਾ ਬਾਸ।
ਅਰਪਾਂ ਅਨੁਭਵ ਕਾਰਣੇ ਚਰਨ ਤਾਸਿ ਗੁਣਤਾਸ।੬।

ਇਤਿ ਸ੍ਰੀ ਗੁਰੂ ਪਾਰਬ੍ਰਹਮ ਪਰਮੇਸ਼ਰ ਜੋਤਿ ਵਿਗਾਸ, ਨਿੱਤ ਸੁੱਧ ਮੁਕਤ ਜੋਤੀ ਸ੍ਵਰੂਪ ਜਗਤ ਗੁਰੂ ਨਾਨਕ ਦੇਵ ਵਿਰਚਿਤ ਤਥਾ ਕਰਤਾ ਪੁਰਖ ਸ੍ਰੀ ਗੁਰੂ ਰਾਮਦਾਸ ਸਾਹਿਬ ਸ੍ਵਾਨੁਭੂਤੀ ਸੰਗ੍ਰਹੀਤ-'ਜਪੁ ਨੀਸਾਨ' ਭਾਸ਼੍ਯ (ਕਾਮਧੇਨ ਵਿਆਖਿਆ)।

ਕ੍ਰਿਤ ਕਵਿ–

ਸ੍ਰੀ ਗੁਰੂ ਚਰਨ ਰਜ–ਸਰਬ ਤੰਤ੍ਰ ਸ੍ਵਤੰਤਰਾਚਾਰਯ–
ਪੰਡਿਤ ਕਰਤਾਰ ਸਿੰਘ (ਦਾਖਾ)

—ਸੰਪੂਰਣੰ—

# 'ਵਿਦਿਆ ਵਰਤ' ਕਾਰਯਾਲਯ ਦੀਆਂ

## ਅਣਛਪੀਆਂ ਪੁਸਤਕਾਂ

੧. ਮਾਲਵੇ ਦਾ ਇਤਿਹਾਸ (ਦੂਜਾ ਹਿੱਸਾ)
੨. ਪੰਜਾਬੀ ਭਾਸ਼ਾ ਤੇ ਸਾਹਿਤ੍ਯ ਦਾ ਇਤਿਹਾਸ।
੩. ਸ੍ਰੀ ਗੁਰ ਸ਼ਬਦ ਨਿਰਬਚਨ (ਸ੍ਰੀ ਗੁਰੂ ਬਾਣੀ ਦੀ ਨਿਰੁਕਤ)।
੪. ਸ੍ਰੀ ਗੁਰਮਤਿ ਮੀਮਾਂਸਾ ਦਰਸ਼ਨ।
੫. ਸ੍ਰੀ ਗੁਰੂ ਵਿਆਕਰਣ ਪੰਚਾਇਣ (ਉੱਤਰਾਰਧ)।
੬. ਅਲੰਕਾਰ ਨਿਰਣੇ।
੭. ਗੁਰੂ ਪਦਾਰਥ ਨਿਰਣੋ।
੮. ਸ੍ਰੀ ਗੁਰੂ ਭੱਟ ਬਾਣੀ ਸਟੀਕ–"ਚੰਦ੍ਰਹਾਸ" ਨਾਮੇ ਵਿਸਤ੍ਰਿਤ ਵਿਆਖਿਆ।
੯. ਭਗਉਤੀ ਮੰਡਨ।
੧੦. ਸਾਂਖ੍ਯ ਦਰਸ਼ਨ ਭਾਸ਼੍ਯ।
੧੧. ਨਿਆਇ ਦਰਸ਼ਨ ਭਾਸ਼੍ਯ।
੧੨. ਵੈਸ਼ੇਸ਼ਕ ਦਰਸ਼ਨ।
੧੩. ਰਿਗਵੇਦ ਭਾਸ਼੍ਯ (ਅਪੂਰਣ)
੧੪. ਸਿੰਮ੍ਰਿਤੀ ਸਾਰ।
੧੫. ਗੁਰਮਤਿ ਤੱਤ੍ਰ ਗਿਆਨ।
੧੬. ਨਿਗਮਾਗਮ ਪ੍ਰਕਾਸ਼।
੧੭. ਮੂਲ ਮੰਤਰ ਪ੍ਰਕਾਸ਼ (ਵਿਸਤ੍ਰਿਤ ਵਿਆਖਿਆ)।
੧੮. ਭਗਤ ਬਾਣੀ ਸਟੀਕ (ਚਿੰਤਾਮਣਿ ਵਿਆਖਿਆ)।
੧੯. ਰਾਮ ਰਹੱਸ੍ਯ (ਸੁਖਮਨੀ ਸਾਹਿਬ ਦਾ ਤਿਲਕ)।
੨੦. ਸ੍ਰੀ ਗੁਰੂ ਗ੍ਰੰਥ ਪ੍ਰਬਾਇ (ਅਪੂਰਣ)।
੨੧, ਮੱਦਰ ਦੇਸ ਦਾ ਇਤਿਹਾਸ (ਪ੍ਰਾਚੀਨ ਭਾਰਤ ਵਰਸ਼)।
੨੨. ਪਹਿਲਾ ਸਮ੍ਰਾਟ ਬਿਕ੍ਰਮਾਦਿੱਤ।
੨੩. ਭੋਜ ਰਾਜ ਪ੍ਰਮਾਰ।
੨੪. ਜਗਦੇਵ ਪ੍ਰਮਾਰ।
੨੫. ਜੱਟ ਜਾਤੀ ਦਾ ਇਤਿਹਾਸ।
੨੬. ਕਾਵ੍ਯ ਰਤਨਾਕਰ।
੨੭. ਵਿਆਖਿਆਨ ਮਾਲਾ।
੨੮. ਪੰਜਾਬੀ ਨਾਮ-ਮਾਲਾ।
੨੯. ਸ੍ਰੀ ਗੁਰੂ ਮਤਿ ਸਿਧਾਂਤ ਦਰਸ਼ਨ।
੩੦, ਰਸ ਭਰੀ – ਉਪਨਿਆਸ।
੩੧. ਦੁਸ਼ਟ ਦਮਨ ਚਰਿੱਤ੍ਰ – ਮਹਾਂ ਕਾਵ੍ਯ।

# 'ਵਿਦਿਆ ਵਰਤ' ਕਾਰਯਾਲਯ ਦੀਆਂ

## ਛਪੀਆਂ ਪੁਸਤਕਾਂ

੧. ਹਿੰਦੀ ਤੇ ਗੁਰਮੁਖੀ ਲਿਪੀ ਦਾ ਟਾਕਰਾ ॥)

੨. ਸ੍ਰੀ ਗੁਰੂ ਵਿਆਕਰਣ ਪੰਚਾਇਣ (ਪੂਰਬਾਰਧ) ੩)

੩. ਜਪੁਜੀ ਸਾਹਿਬ ਸਟੀਕ(ਕਾਮਧੇਨ ਵਿਆਖਿਆ ਸਹਿਤ ੧॥)

### ਛਪ ਰਹੀਆਂ ਪੁਸਤਕਾਂ–

੧. ਨਿੱਤ ਨੇਮ ਸਟੀਕ (ਸਰਲ ਟੀਕਾ)।

੨. ਪੰਜਾਬੀ ਗੁਰਮੁਖੀ ਦੀ ਵਿਸ਼ੇਸ਼ਤਾ।

੩. ਕਾਦੰਬਰੀ ਅਨੁਵਾਦ (ਪੂਰਬਾਰਧ) ।

੪. ਦਰਸ਼ਨ ਪ[redacted]ਸ਼ਾ ।

੫. ਅ...ਕਾਰ ਨਿਰਣੇ । ੧)

੬. ਨਿਆਇ ਪਰਿਭਾਸ਼ਾ (ਦੂਜਾ ਸੰਸਕਰਣ)। ੧)

੭. ਖੜਗ ਖਾਲਸਾ ,, ੧॥।

੮. ੧੦ ਦੋਹਰੇ ਤੇ ੨੦ ਸ੍ਵੈਯੇ (ਗਿਆਨ ਪ੍ਰਬੋਧ)
ਦੂਜਾ ਸੰਸਕਰਣ ।)

੯. ਸ੍ਰੀ ਗੁਰੂ ਭੱਟ ਬਾਣੀ ਪ੍ਰਕਾਸ਼ ॥)

੧੦. ਪੰਜਾਬੀ ਭਾਸ਼ਾ ਦੀ ਮਹੱਤਤਾ ।

੧੧. ਗੁਰੂ ਕਾਵ੍ਯ ਦਰਸ਼ਨ ਪਿੰਗਲ

੧੨. ਗੁਰੂ ਪਦਾਰਥ ਨਿਰਣੇ

---